# ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ

## ਇਕ ਅਧਿਐਨ

ਤਾਰਾ ਸਿੰਘ ਅਨਜਾਣ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh thana

## ਲੇਖਕ ਦੀਆਂ ਹੋਰ ਰਚਨਾਵਾਂ

1. ਸਭਹਨ ਕੇ ਸਿਰਮੋਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਜੀਵਨੀ—1986, 1998; 2. ਸਾਹਿਬੁ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਜੀਵਨੀ—1991; 3. ਸ਼ਹੀਦ ਬਾਬਾ ਲਹਿਣਾ ਸਿੰਘ (ਜੀਵਨੀ)—1992, 2004; 4. ਸੇਵਕ ਸੱਚੇ ਸਾਹ ਕੇ (ਵਿਅਕਤੀ-ਚਿੱਤਰ)—1992; 5. ਆਪਣੇ ਰੂ-ਬਰੂ (ਨਿਬੰਧ ਸੰਗ੍ਰਹਿ)—1999; 6. ਅਸਾਂ ਕੀ ਖੱਟਿਆ (ਨਿਬੰਧ ਸੰਗ੍ਰਹਿ)—1999; 7. ਅੰਧੇਰੈ ਦੀਪਕ ਬਾਲੀਐ (ਨਿਬੰਧ ਸੰਗ੍ਰਹਿ)-1999; 8. ਵਾਰ ਸ੍ਰੀ ਭਗਉਤੀ ਜੀ ਕੀ (ਇੱਕ ਅਧਿਐਨ)—2004; 9. ਨਾਮਧਾਰੀ ਇਤਿਹਾਸ-ਸੰਖੇਪ-2005; 10. ਟਕਸਾਲੀ ਪੰਜਾਬੀ ਵਿਆਕਰਨ-2006; 11. ਚਤੁਰ ਸਿਆਣਾ ਸੁਘੜੁ ਸੋਇ-2006; 12. ਜਿਨ ਟੁੱਟੀ ਲਈ ਮਿਲਾਇ (ਜੀਵਨੀ ਸ੍ਰੀ ਸਤਿਗੁਰੂ ਹਰੀ ਸਿੰਘ)-2006; 13. ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ-2008; 14. ਚਾਰੇ ਕੁੰਡਾ ਭਾਲੀਆ-2011; 15. ਜਸਜੀਤ (ਨਾਵਲ)-2011

**ਸਹਿਸੰਪਾਦਨਾਵਾਂ :**

1. ਕਥਾ-ਕਹਾਣੀ—1987; 2. ਵਡ ਪਰਤਾਪੁ ਅਚਰਜ-ਰੂਪ—1990; 3. ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ—1990; 4. ਪਰਤਾਪੁ ਸਦਾ ਗੁਰ ਕਾ ਘਟਿ ਘਟਿ—1991; 5. ਪੰਜਾਬੀ ਪਾਠ-ਪੁਸਤਕ ਭਾਗ-1—1994; 6. ਸਾਹਿਤ ਦੀਪਿਕਾ ਭਾਗ-1—1996; 7. ਸਾਹਿਤ ਦੀਪਿਕਾ ਭਾਗ-2—1997; 8. ਗਿਆਨ ਰਿਸ਼ਮਾਂ ਭਾਗ-1 ਤੋਂ 4—2003; 9. ਗਿਆਨ ਰਿਸ਼ਮਾ ਭਾਗ-5—2004; 10. ਤ੍ਰਿਪਤਾ ਭਾਗ-1 ਤੋਂ 5—2008; 11. ਸਕੂਲ-ਪੱਧਰੀ (ਪੰਜਾਬੀ) ਅਧਿਆਪਨ ਸਮਗਰੀ—2007; 12. ਆਓ ! ਪੰਜਾਬੀ ਪੜ੍ਹੀਏ ਪੜ੍ਹਾਈਏ—2010; 13. ਵਾਰਤਕ ਰਿਸ਼ਮਾਂ—2010

**ਸੰਪਾਦਨਾਵਾਂ :**

1. ਪੰਜਾਬੀ ਪਾਠ-ਪੁਸਤਕ ਭਾਗ-2—1995; 2. ਰਾਮ ਵਿਯੋਗੀਆਂ ਦੇ ਬਾਰਾਂਮਾਹ—1995; 3. ਪੰਜਾਬੀ ਪਾਠ-ਪੁਸਤਕ ਭਾਗ-3—1997; 4. ਗਿਆਨੀ ਤੇਜਾ ਸਿੰਘ ਰਚਨਾਵਲੀ-2011

**ਅਨੁਵਾਦ :**

1. ਸਾਡੇ ਲਾਭਦਾਇਕ ਬੂਟੇ—1987

**हिन्दी :**

1. बाबा लहणा सिंह शहीद—२००४, 2. संक्षिप्त नामधारी इतिहास—२००६

**English :**

1. Namdhari Sikhs : A Brief History--2007, 2013; 2. Satguru Ram Singh and Kuka Movement-2012

**ਵਿਦੇਸ਼ ਯਾਤਰਾਵਾਂ :**

ਨੇਪਾਲ, ਥਾਈਲੈਂਡ, ਯੂ.ਐਸ.ਏ., ਕਨੇਡਾ, ਯੂ.ਕੇ. ਦੱਖਣੀ ਅਫਰੀਕਾ, ਕੀਨੀਆ, ਤਨਜ਼ਾਨੀਆ, ਮਯਾਂਮਾਰ, ਆਇਰਲੈਂਡ, ਸ੍ਰੀ ਲੰਕਾ

**ਸਨਮਾਨ :**

1. ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸੇਵਾ ਸਨਮਾਨ—1982; 2. ਪੰਜਾਬੀ ਅਕਾਦਮੀ ਦਿੱਲੀ ਵੱਲੋਂ ਪੰਜਾਬੀ ਭਾਸ਼ਾ ਸੇਵਾ ਸਨਮਾਨ—1990; 3. ਆਚਾਰੀਆ ਸ੍ਰੀ ਪਦਮ ਸਾਗਰ ਸੂਚੀ ਚਤੁਰਮਾਸ ਸਮਿਤੀ ਦਿੱਲੀ—1997; 4. ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ—2003; 5. ਵੁਲਵਰਹੈਪਟਨ ਇੰਟਰਫੇਥ ਗਰੁਪ ਯੂ.ਕੇ. ਵਲੋਂ ਸਨਮਾਨ—2004; 6. ਹਿੰਦੂ ਕੌਂਸਲ ਯੂ.ਕੇ.—2006; 7. ਸ਼ਹੀਦ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ—2008; 8. ਰਾਮਗੜ੍ਹੀਆ ਕੌਂਸਲ-ਯੂ.ਕੇ.—2009; 9. ਪੰਜਾਬੀ ਸਾਹਿਤ ਸਭਾ ਦਿੱਲੀ—2010

# ਹੁਕਮਨਾਮੇ
# ਸਤਿਗੁਰੂ ਰਾਮ ਸਿੰਘ ਜੀ
# ਇੱਕ ਅਧਿਐਨ

ਤਾਰਾ ਸਿੰਘ ਅਨਜਾਣ



ਆਰਸੀ ਪਬਲਿਸ਼ਰਜ਼

HUKUMNAMAIN SATGURU RAM SINGH JI–IK ADHYAN
by
Tara Singh Anjan

ARSEE PUBLISHERS, CHANDNI CHOWK, DELHI-110006
ARSEE PUBLISHERS, 51, Parda Bagh, Daryaganj, N. Delhi-2



ISBN--978-81-8299-311-2



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਚਾਂਦਨੀ ਚੋਕ, ਦਿੱਲੀ-6 ਫ਼ੋਨ ਨੰ: 23280657, 65966481

ਪ੍ਰਿੰਟਰ : ਰਚਨਾ ਪ੍ਰਿੰਟਿਰਸ,
ਚਾਂਦਨੀ ਚੌਕ, ਦਿੱਲੀ-6
ਸੈਟਿੰਗ : (ਤੇਗ਼ ਕੰਪਿਊਟਰ) ਦਿੱਲੀ-9

ਕ਼ੀਮਤ : 495/- ਰੁਪਏ

# ਤਰਤੀਬ

# ਹੁਕਮਨਾਮਿਆਂ ਦਾ ਕਰਤਾ

ਹੁਕਮਨਾਮੇ-ਸਤਿਗੁਰੂ ਰਾਮ ਸਿੰਘ ਜੀ ਦੀ 19ਵੀ ਸਦੀ ਵਿੱਚ, ਪੰਜਾਬੀ ਵਿੱਚ ਰਚੀ ਕਿਰਤ ਹੈ। ਇਸ ਦੀ ਰਚਨਾ ਕੋਈ ਸਾਹਿਤਕ ਸੁਹਜ-ਸਵਾਦ ਪੈਦਾ ਕਰਨ ਵਾਸਤੇ ਨਹੀ ਸੀ ਕੀਤੀ ਗਈ ਸਗੋਂ ਨਜ਼ਰਬੰਦੀ ਦੇ ਜੀਵਨ ਸਮੇਂ, ਸਹਿਜੇ ਹੀ ਸਰਲ ਵਾਕਾਂ ਵਿੱਚ, ਬੋਲਚਾਲ ਤੋਂ ਸਾਹਿਤਕ ਭਾਸ਼ਾ ਵਲ ਵਧ ਰਹੀ ਪੰਜਾਬੀ ਵਿੱਚ, ਦੇਸ ਭਗਤ, ਗੁਰਸਿੱਖਾਂ ਲਈ ਵਿਸ਼ੇਸ਼ ਉਦੇਸ਼ਾਂ ਦੀ ਪੂਰਤੀ ਲਈ ਕੀਤੀ ਗਈ ਰਚਨਾ ਹੈ। ਇਸ ਰਚਨਾ ਦਾ ਅਧਿਐਨ ਕਰਿਆਂ ਇਸ ਦਾ ਭੁਲੇਖਾ ਨਹੀ ਰਹਿ ਜਾਂਦਾ ਕਿ ਇਸ ਪ੍ਰਵਚਨੀ ਅੰਸ਼ਾਂ ਵਾਲੀ ਰਚਨਾ ਦਾ ਅਧਿਆਤਮਿਕ, ਧਾਰਮਿਕ, ਸਮਾਜਿਕ, ਸਦਾਚਾਰਕ ਮਹੱਤਵ ਵੀ ਹੈ। ਇਸ ਰਚਨਾ ਦੇ ਪਿੱਛੇ ਰਚਨਾਕਾਰ ਦਾ ਅਧਿਐਨ, ਸਿਮਰਨ, ਚਿੰਤਨ ਤੇ ਆਲੇ-ਦੁਆਲੇ ਨੂੰ ਵੇਖਣ ਪਰਖਣ ਦੀ ਸਮਝ-ਸੂਝ, ਦੂਰ-ਦ੍ਰਿਸ਼ਟੀ ਦਾ ਪ੍ਰਭਾਵ ਸਪਸ਼ਟ ਨਜ਼ਰ ਆਉਂਦਾ ਹੈ। ਭਾਵੇਂ ਕਿਸੇ ਵੀ ਰਚਨਾ ਨੂੰ ਰਚਨਾਕਾਰ ਤੋਂ ਵੱਖ ਰੱਖ ਕੇ ਵਾਚਿਆ ਜਾ ਸਕਦਾ ਹੈ। ਫਿਰ ਵੀ ਕਰਤਾ ਦੀ ਕਿਰਤ ਨੂੰ ਕਰਤਾ ਨਾਲ ਹੀ ਜੋੜਿਆ ਜਾਂਦਾ ਹੈ। ਇਸ ਲਈ ਕਿ ਕਰਤਾ ਦੇ ਜੀਵਨ ਉੱਤੇ ਝਾਤ ਪਾਉਣ ਨਾਲ ਉਸ ਨੂੰ ਸਮਝਣਾ ਸੌਖੇਰਾ ਹੋ ਸਕਦਾ ਹੈ।

ਹੁਕਮਨਾਮਿਆਂ ਦੇ ਕਰਤਾ, ਸਤਿਗੁਰੂ ਰਾਮ ਸਿੰਘ ਦਾ ਪਰਵਾਰਕ ਪਿਛੋਕੜ ਸੁੱਚੀ ਕਿਰਤ ਕਰਨ ਵਾਲੇ ਕਾਰੀਗਰਾਂ-ਰਾਮਗੜੀਏ ਸਿੱਖਾਂ-ਲੋਹਾਰਾਂ-ਤਰਖਾਣਾਂ-ਦਾ ਪਿਛੋਕੜ ਸੀ। ਉਹਨਾਂ ਦੇ ਵਡੇਰਿਆਂ ਨੇ ਅਹਿਰਨਾਂ ਬਣਾ ਕੇ ਹੀ ਲਲਤੋਂ (ਲੁਧਿਆਣਾ) ਪਿੰਡ ਦੀ ਸੋਭਾ ਦੂਰ-ਦੁਰਾਡੇ ਤੱਕ ਪਹੁੰਚਾ ਦਿੱਤੀ ਸੀ। ਉੱਥੋਂ ਉਹਨਾਂ ਦੇ ਪਿਤਾ ਬਾਬਾ ਜੱਸਾ ਸਿੰਘ ਤੇ ਤਾਇਆ ਨੱਥਾ ਸਿੰਘ ਨੇ ਰਾਈਆਂ (ਲੁਧਿਆਣਾ) ਪਿੰਡ ਆ ਕੇ ਸੇਪੀ ਕੀਤੀ। ਰਾਈਆਂ ਹੀ, ਮਾਘ ਸੁਦੀ ਪੰਜਵੀ ਤੇ ਛੇਵੀ ਦੀ ਵਿਚਕਾਰਲੀ ਰਾਤ-(3 ਫ਼ਰਵਰੀ 1816 ਈ.) ਨੂੰ ਇੱਕ ਨੂਰਾਨੀ ਬਾਲਕ ਨੇ ਮਾਤਾ ਸਦਾ ਕੌਰ ਦੀ ਗੋਦ ਨੂੰ ਭਰਿਆ। ਬਾਬਾ ਜੱਸਾ ਸਿੰਘ ਨੇ ਬਾਲਕ ਦਾ ਨਾਂ ਰਾਮ ਧਨ ਰੱਖਿਆ, ਜਿਸ ਦੀ ਸੋਭਾ ਸਤਿਗੁਰੂ ਰਾਮ ਸਿੰਘ ਨਾਂ ਨਾਲ ਚਹੁੰ ਕੂਟੀ ਫੈਲੀ।

ਰਾਈਆਂ ਦੀ ਕੁਝ ਦੂਰ ਪੈਂਦੀ ਜ਼ਮੀਨ ਦੇ ਜ਼ਿਮੀਦਾਰਾਂ ਨੇ ਨਵੀ ਭੈਣੀ ਵਸਾ ਲਈ ਤਾਂ ਲੁਹਾਰਾ-ਤਰਖਾਣਾ ਕੰਮ ਕਰਨ ਲਈ ਬਾਬਾ ਜੱਸਾ ਸਿੰਘ ਨੂੰ ਸਾਦਰ ਲਿਆਂਦਾ ਗਿਆ। ਇਹੀ ਪਿੰਡ, ਭੈਣੀ ਅਲਾ, ਭੈਣੀ ਭੂੰਦੜ ਤੋਂ ਸ੍ਰੀ ਭੈਣੀ ਸਾਹਿਬ ਬਣਿਆ।

ਇਥੇ ਹੀ ਵੱਡੇ ਹੁੰਦੇ ਬਾਲਕ ਨੂੰ ਮਾਤਾ ਸਦਾ ਕੌਰ ਨੇ ਗੁਰਮੁਖੀ ਅੱਖਰਾਂ ਦਾ ਗਿਆਨ ਦੇਣਾ ਸ਼ੁਰੂ ਕੀਤਾ। ਉਹਨੇ ਜ਼ਮੀਨ ਤੇ ਸੁਆਹ ਖਲਾਰ ਕੇ ਉਂਗਲ ਨਾਲ

ਅੱਖਰ ਲਿਖੇ ਤੇ ਆਪ ਓਸੇ ਤਰ੍ਹਾਂ ਲਿਖਣ ਦਾ ਸਫਲ ਯਤਨ ਕਰਨੇ। ਪੂਰਨੇ ਪਾ ਕੇ ਫੱਟੀ ਵੀ ਲਿਖੀ ਜਾਂਦੀ ਸੀ।

ਭੈਣੀ ਆਲੇ ਹੀ 1819 ਈ. ਵਿੱਚ ਉਹਨਾਂ ਦੇ ਛੋਟੇ ਭਾਈ ਬੁਧ ਸਿੰਘ ਦਾ ਜਨਮ ਹੋਇਆ। ਉਹਨਾਂ ਦੀਆਂ ਦੋ ਭੈਣਾਂ ਵੀ ਸਨ—ਬੀਬੀ ਮਾਨ ਕੌਰ ਤੇ ਬੀਬੀ ਉੱਤਮ ਕੌਹ। ਬਚਪਨ ਵਿੱਚ ਹੀ ਉਹਨਾਂ ਦੀ ਮੰਗਣੀ ਧਰੋੜ ਪਿੰਡ ਦੇ ਮਿਸਤਰੀ ਸਾਹਿਬ ਸਿੰਘ ਦੀ ਬੱਚੀ ਜੱਸਾਂ ਨਾਲ ਹੋਈ ਤੇ ਸੱਤ ਸਾਲ ਦੀ ਉਮਰ ਵਿੱਚ ਵੇਦ ਰੀਤੀ ਨਾਲ ਵਿਆਹ ਵੀ ਹੋ ਗਿਆ।

ਉਹ ਕੁਝ ਮੱਤ-ਬੁੱਧ ਸੰਭਲੇ ਤਾਂ ਮਾਤਾ ਤੋਂ ਪ੍ਰਾਪਤ ਭਾਸ਼ਾ ਤੇ ਗੁਰਮੁਖੀ ਲਿਪੀ ਦੇ ਗਿਆਨ ਵਿੱਚ ਵਾਧਾ ਕਰਨ ਲਈ ਉਹਨਾਂ ਨੂੰ ਬਿਲਗੇ ਜ਼ਿਲ੍ਹਾ ਜਲੰਧਰ ਦੇ ਇੱਕ ਸਾਧੂ ਦੇ ਡੇਰੇ ਭੇਜਿਆ ਗਿਆ। ਏਥੇ ਆਪਨੇ ਧਾਰਮਿਕ ਰਹੁ ਰੀਤਾਂ ਤੇ ਗ੍ਰੰਥਾਂ ਦੇ ਗਿਆਨ ਰਾਹੀ ਧਾਰਮਿਕ ਸਿਖਿਆ ਪ੍ਰਾਪਤ ਕੀਤੀ। ਇਸੇ ਮੁਢਲੀ ਪੜ੍ਹਾਈ ਨੂੰ ਲਗਨ, ਮਿਹਨਤ ਤੇ ਅਭਿਆਸ ਨਾਲ ਉਹਨਾਂ ਅਗੇ ਵਧਾਇਆ।

ਉਹਨਾਂ ਦੇ ਗਿਆਨ ਦਾ ਇੱਕ ਹੋਰ ਕੇਂਦਰ ਸੀ—ਬਾਬਾ ਜੱਸਾ ਸਿੰਘ ਦਾ ਅੱਡਾ-ਕਾਰਖਾਨਾ। ਓਥੇ ਪਿੰਡ ਦਾ ਹਰ ਛੋਟਾ ਵੱਡਾ, ਇਸਤਰੀ ਪੁਰਸ਼ ਆਪਣੀ ਲੋਹੇ-ਲਕੜ ਦੀ ਚੀਜ਼ ਬਣਵਾਉਣ ਜਾਂ ਠੀਕ ਕਰਵਾਉਣ ਆਉਂਦਾ ਸੀ। ਬਾਬਾ ਜੀ ਮੰਜਾ-ਪੀੜ੍ਹਾ, ਠੋਕਦੇ, ਚਾਮਟੇ, ਘੜਵੰਜੀਆਂ ਬਣਾਉਂਦੇ, ਫਾਲ-ਪੱਚਰ ਲਾਉਂਦੇ, ਚੌਕੀਆਂ ਬਣਾਉਂਦੇ, ਰੰਬੇ-ਦਾਤੀਆਂ ਠੱਪਦੇ, ਡ੍ਰਾਲੇ ਡੰਗਦੇ, ਹਲ ਪੰਜਾਲੀ ਠੀਕ ਕਰਦੇ ਅਤੇ ਲੋੜ ਅਨੁਸਾਰ ਹੋਰ ਨਿੱਕਾ ਮੋਟਾ ਕੰਮ ਕਰਦੇ ਸਨ। ਕਈ ਕੰਮ ਕਰਾਉਣ ਵਾਲੇ ਉਥੇ ਹੀ ਬੈਠੇ ਗੱਲਾਂ ਮਾਰੀ ਜਾਂਦੇ, ਆਪਣਾ ਢਿੱਡ ਫੋਲਦੇ, ਨਿੰਦਿਆ ਚੁਗਲੀ ਕਰਦੇ ਰਹਿੰਦੇ ਸਨ, ਬਾਬਾ ਜੀ ਦੀ ਮਦਦ ਕਰਦਾ ਪੁੱਤ ਸਭ ਕੁਝ ਸੁਣਦਾ ਤੇ ਗ੍ਰਹਿਣ ਕਰਦਾ ਸੀ।

ਉਹ ਡੰਗਰ ਵੱਛਾ ਚਾਰਦੇ, ਹਲ ਦੀ ਜੰਘੀ ਫੜਦੇ, ਪਿੰਡ ਦੇ ਸੁੱਚੇ ਵਾਤਾਵਰਨ ਵਿੱਚ ਵੱਡੇ ਹੋਏ ਤਾਂ ਸਰੂ ਜਿਹੇ ਕੱਦ ਦੇ ਜਵਾਨ ਨਿਕਲੇ। 1837 ਈ. ਵਿੱਚ ਲਾਹੌਰ ਦਰਬਾਰ ਵਿੱਚ ਫ਼ੌਜੀ, ਜਮਾਦਾਰ ਕਾਬਲ ਸਿੰਘ, ਜੋ ਉਹਨਾਂ ਦਾ ਭਣਵਈਆ ਸੀ, ਨੇ ਪਰਵਾਰ ਨਾਲ ਮਤਾ ਮੇਲ ਕੇ ਉਹਨਾਂ ਨੂੰ ਕੰਵਰ ਨੌਨਿਹਾਲ ਸਿੰਘ (ਮਹਾਰਾਜਾ ਰਣਜੀਤ ਸਿੰਘ ਦਾ ਪੋਤਰਾ) ਦੀ ਪਲਟਣ ਵਿੱਚ ਸਿਪਾਹੀ ਭਰਤੀ ਕਰਵਾ ਦਿੱਤਾ। ਫ਼ੌਜੀਆਂ ਦਾ, ਨਸ਼ਾ-ਪਤਾ ਕਰਨਾ, ਮਾਸ-ਮਿੱਟੀ ਖਾਣਾ ਜੇ ਪਹਿਲਾਂ ਕੁਝ ਲੁਕਿਆ ਸੀ ਤਾਂ ਕੰਵਰ ਦੇ ਵਿਆਹ ਸਮੇਂ ਤਾਂ ਖੁਲ੍ਹ ਨੇ ਕਈਆਂ ਦੇ ਪੈਰ ਥਿੜਕਾ ਦਿੱਤੇ। ਵਿਆਹ ਉੱਤੇ ਹੋਰ ਸਿੱਖ ਸਰਦਾਰਾਂ, ਸ਼ਾਹੀ ਘਰਾਨਿਆਂ ਦੀਆਂ ਹਸਤੀਆਂ ਦੇ ਆਉਣ ਨਾਲ, ਭਾਰਤ ਦੇ ਗਵਰਨਰ ਜਨਰਲ ਲਾਰਡ ਆਕਲੈਂਡ ਤੇ ਆਗਰੇ ਦੇ ਗਵਰਨਰ ਸਰ ਚਾਰਲਸ ਮੈਟਕਾਫ ਦੀ ਫ਼ੌਜੀਆਂ ਵਿੱਚ ਖ਼ਾਸ ਚਰਚਾ ਰਹੀ। ਬਿਲੀਆਂ ਅੱਖਾਂ ਵਾਲੇ, ਇੱਕ ਪ੍ਰਸ਼ਨ ਚਿੰਨ ਲਾ ਗਏ। ਪਰ ਮਹਾਰਾਜਾ ਰਣਜੀਤ ਸਿੰਘ ਦਾ ਦਬਦਬਾ ਐਸਾ ਸੀ ਕਿ ਸਭ ਉਸ ਦੀ ਤਾਕਤ ਦੇ ਕਾਇਲ ਸਨ।

1839 ਈ. ਵਿੱਚ ਮਹਾਰਾਜੇ ਦੇ ਅੱਖਾਂ ਮੀਟਣ ਬਾਅਦ ਹਾਲਾਤ ਬਦਲ ਗਏ। ਲਾਹੌਰ ਦਰਬਾਰ ਵਿੱਚ ਖ਼ਾਨਾਜੰਗੀ ਸ਼ੁਰੂ ਹੋ ਗਈ; ਮਹਾਰਾਜੇ, ਮਹਾਰਾਣੀਆਂ, ਪ੍ਰਧਾਨ ਮੰਤਰੀ ਹੀ ਸੁਰੱਖਿਆ ਨਹੀਂ ਸਨ ਹੋਰਾਂ ਦਾ ਕੀ ਵਟੀਦਾ 'ਭੂਤ ਮੰਡਲੀਂ' ਅਗੇ।

1841 ਈ. ਵਿੱਚ ਪਿਸ਼ਾਵਰ ਤੋਂ ਖ਼ਜ਼ਾਨਾ ਲਿਆਉਣ ਲਈ ਲਹੌਰੋਂ ਇੱਕ ਫ਼ੌਜੀ ਟੁਕੜੀ ਭੇਜੀ ਗਈ। ਉਸ ਵਿੱਚ ਸਤਿਗੁਰੂ ਰਾਮ ਸਿੰਘ ਵੀ ਸਨ। ਫ਼ੌਜੀ ਟੁਕੜੀ ਅਟਕ ਦਰਿਆ ਦੇ ਉਰਾਰ ਹੀ ਸੀ ਕਿ ਪਾਰੋਂ ਪਿਸ਼ਾਵਰ ਦੀ ਫ਼ੌਜ ਖ਼ਜ਼ਾਨਾ ਲੈ ਕੇ ਆ ਮਿਲੀ। ਉਹ ਖ਼ਜ਼ਾਨਾ ਹਵਾਲੇ ਕਰਕੇ ਮੁੜ ਗਈ। ਇਹਨਾਂ ਹਜ਼ਰੋ ਦੇ ਕਿਲ੍ਹੇ ਵਿੱਚ, ਖ਼ਜ਼ਾਨਾ ਸੰਭਾਲ ਕੇ, ਅਰਾਮ ਕੀਤਾ।

ਹਜ਼ਰੋ ਹੀ ਸਤਿਗੁਰੂ ਬਾਲਕ ਸਿੰਘ ਜੀ ਸਿੱਖਾਂ ਨੂੰ ਨਾਮ ਦਾਨ ਦੇ ਕੇ, ਭਜਨ ਬੰਦਗੀ ਦੇ ਧਾਰਨੀ ਬਣਾ ਰਹੇ ਸਨ। ਪਹਿਲਾਂ ਬਾਬਾ ਜਮੀਅਤ ਸਿੰਘ ਗਿੱਲ ਤੇ ਫਿਰ ਸੋਭਾ ਸੁਣ ਕੇ 25 ਕੁ ਫ਼ੌਜੀਆਂ ਨਾਲ ਸਤਿਗੁਰੂ ਰਾਮ ਸਿੰਘ ਜੀ ਉਹਨਾਂ ਦੀ ਚਰਨ ਛੋਹ ਪ੍ਰਾਪਤ ਕਰਨ ਗਏ। ਉਹਨਾਂ ਦੇ ਨੇਤਰਾਂ ਵਿੱਚ ਨੇਤ੍ਰ ਪਾ, ਦੈਵੀ ਸ਼ਕਤੀ ਦਾ ਝਲਕਾਰਾ ਵੇਖ ਕੇ ਸਤਿਗੁਰੂ ਬਾਲਕ ਸਿੰਘ ਗੁਰਗੱਦੀ ਤੋਂ ਉੱਠੇ ਤੇ ਬਚਨ ਕੀਤਾ, "ਆਓ, ਠਾਕਰ ਜੀ! ਆਪ ਜੀ ਦੀ ਹੀ ਉਡੀਕ ਕਰ ਰਹੇ ਸਾਂ।" ਉਹਨਾਂ ਨੂੰ ਭਜਨ ਦਿੱਤਾ ਤੇ:

"ਪਤਾਸਿਆਂ ਦਾ ਬੁੱਕ ਭਰਕੇ ਸਤਿਗੁਰੂ ਰਾਮ ਸਿੰਘ ਦੀ ਝੋਲੀ ਵਿੱਚ ਪਾਇਆ ਤੇ ਉਸੇ ਵੇਲੇ ਗੁਰੂ ਬਾਲਕ ਸਿੰਘ ਨੇ ਪੰਜ ਪੈਸੇ ਤੇ ਨਰਯੇਲ ਮੰਗਾਇ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਗੇ ਰੱਖ ਕੇ ਪਾਂਚ ਪ੍ਰਕਰਮਾ ਕਰਕੇ ਨਮਸਕਾਰ ਕਰ ਦਿੱਤੀ।"[1]

—ਸਤਿਗੁਰੂ ਬਿਲਾਸ ਭਾਗ ਪਹਿਲਾ

ਇਸ ਰੱਬੀ ਜੋਤ ਦੇ ਕਾਇਆ ਪਲਟਣ ਦਾ ਸੁਭਾਗਾ ਦ੍ਰਿਸ਼ ਵੇਖਣ ਵਾਲੇ ਫ਼ੌਜੀ ਧੰਨ ਧੰਨ ਹੋ ਗਏ ਤੇ ਸੋਚਣ ਲਗੇ ਉਹ ਆਪਣੇ ਨੇੜੇ ਵਿਚਰਦੀ ਹਸਤੀ ਦੀ ਲਖਤਾ ਨਾ ਕਰ ਸਕੇ।

ਫ਼ੌਜੀ ਟੁਕੜੀ ਲਾਹੌਰ ਮੁੜ ਗਈ। ਸਤਿਗੁਰੂ ਜੀ ਤਾਂ ਪਹਿਲਾਂ ਵੀ ਨਾਮਬਾਣੀ, ਸੁੱਚ-ਪਵਿਤਰਤਾ ਦੇ ਧਾਰਨੀ ਸਨ। ਉਹਨਾਂ ਹੋਰ ਫ਼ੌਜੀਆਂ ਨੂੰ ਨਸ਼ਿਆਂ-ਪੱਤਿਆਂ ਤੋਂ ਦੂਰ ਰਹਿਣ ਦਾ ਹੁਕਮ ਕੀਤਾ। ਉਹਨਾਂ ਨੂੰ ਚਿੰਤਾ ਸਿਰਫ਼ ਨਸ਼ਿਆਂ ਦੀ ਹੀ ਨਹੀਂ ਸੀ, ਸਗੋਂ ਸਦਚਾਰਕ ਗਿਰਾਵਟ ਤੇ ਸਿੱਖੀ ਅਸੂਲਾਂ ਤੋਂ ਦੂਰ ਜਾਣ ਦੀ ਵੀ ਸੀ। ਨਾਲ ਹੀ ਸਿੱਖ ਆਗੂਆਂ ਅੰਦਰ ਵਧ ਰਹੇ ਦੇਸ-ਧ੍ਰੋਹ ਤੇ ਬੇਵਫ਼ਾਈ ਦੀ ਵੀ ਸੀ। ਏਸੇ ਨੂੰ ਮਹਿਸੂਸ ਕਰਦਿਆਂ 1845 ਈ. ਵਿੱਚ ਉਹਨਾਂ ਨੂੰ ਅੰਗਰੇਜ਼ਾਂ ਦੇ ਮੁਕਾਬਲੇ ਸਿੱਖਾਂ ਦੀ ਹਾਰ ਸਪਸ਼ਟ ਨਜ਼ਰ ਆਈ। ਉਹਨਾਂ ਪਲਟਨ ਦੀ ਜਿੱਤ ਲਈ, ਕੂਚ ਤੋਂ ਪਹਿਲਾਂ ਅਰਦਾਸ ਕਰਨ ਤੋਂ ਇਨਕਾਰ ਕੀਤਾ ਤੇ ਫ਼ੌਜੀ ਜੀਵਨ ਨੂੰ ਹੀ ਤਿਲਾਂਜਲੀ ਦੇ ਭੈਣੀ ਸਾਹਿਬ ਦੇ ਰਾਹ ਪਏ।

ਕੌਮ-ਘਾਤੀ ਆਗੂਆਂ, ਜਰਨੈਲਾਂ ਕਾਰਨ, ਸਿਰਲੱਥ ਸੂਰੇ ਲੜਾਈਆਂ ਹਾਰਦੇ ਗਏ, ਅੰਗਰੇਜ਼ ਜਿੱਤਦੇ ਗਏ, ਉਹ ਸਮਝੌਤਿਆਂ ਰਾਹੀਂ ਲਾਹੌਰ ਦਰਬਾਰ ਨੂੰ ਕਮਜ਼ੋਰ

ਕਰਦੇ ਗਏ, ਅਖ਼ੀਰ ਬੜੀ ਚਲਾਕੀ ਨਾਲ, 29 ਮਾਰਚ 1849 ਈ. ਨੂੰ ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ ਪੰਜਾਬ ਹੜਪ ਲਿਆ। ਉਸ ਨੇ ਲੱਖੋਂ ਵੱਧ ਫ਼ੌਜੀ ਨਿਹੱਥੇ ਕਰਕੇ ਘਰੀ ਭੇਜ ਦਿੱਤੇ। ਕੇਵਲ ਉਹੀ ਰਹਿ ਗਏ ਜੋ ਵਫ਼ਾਦਾਰ ਸਨ, ਲਾਰਡ ਦੀ ਈਸਟ ਇੰਡੀਆਂ ਕੰਪਨੀ ਦੇ। ਉਹਨਾਂ ਨੂੰ ਜਗੀਰਾਂ, ਸਰਦਾਰੀਆਂ, ਰਾਏ ਬਹਾਦਰੀਆਂ ਵੰਡੀਆਂ ਗਈਆਂ। ਰਾਜ ਭੈ ਦਾ ਸੀ। ਰਾਣੀ ਜਿੰਦਾਂ ਦੇਸ ਬਦਰ, ਮਹਾਰਾਜਾ ਦਲੀਪ ਸਿੰਘ ਸਮੁੰਦਰੋਂ ਪਾਰ, ਕੁਸਕੇ ਕੌਣ! ਸਭ ਦੜ ਵੱਟ ਕੇ ਦਿਨ ਕਟਣ ਲਗੇ।

ਸਤਿਗੁਰੂ ਰਾਮ ਸਿੰਘ ਨੇ ਘਰ ਆ ਕੇ ਕਿਰਤ ਕੀਤੀ, ਉਸਾਰੀ ਦੇ ਕੰਮ ਦੇ ਠੇਕੇ ਵਿਚ ਹਿੱਸਾ ਲਿਆ। ਮਾਮੀ ਰਾਮੀ ਨਾਲ ਮਿਲ ਕੇ ਅਨਾਜ ਦਾ ਵਪਾਰ ਕੀਤਾ। ਪਿੰਡ ਹੱਟੀ ਕੀਤੀ ਜੋ ਘੱਟ ਮੁਨਾਫਾ ਲੈਣ ਕਰਕੇ ਖ਼ੂਬ ਚੱਲੀ।

ਦੂਰੋਂ ਨੇੜਿਓਂ ਆਉਂਦੇ ਲੋਕਾਂ ਰਾਹੀ ਲਾਹੌਰ ਉੱਤੇ ਅੰਗਰੇਜ਼ ਦੇ ਕਬਜ਼ੇ ਦਾ ਪਤਾ ਲੱਗਾ। ਆਪ ਸੋਚੀ ਪੈ ਗਏ। ਭੈਣੀ ਸਾਹਿਬ ਰਹਿੰਦੇ ਆਪ ਆਪਣੇ ਤਪ ਸਥਾਨ–ਅਕਾਲ ਬੁੰਗੇ–ਬੈਠ ਕੇ ਸਿਮਰਨ ਤੇ ਚਿੰਤਨ ਕਰਦੇ ਕਿ ਕਿਵੇਂ ਪੰਜਾਬੀਆਂ ਅੰਦਰ ਨਵੀ ਰੂਹ ਫੂਕੀ ਜਾਏ।

ਉਹਨਾਂ ਨੂੰ ਅੰਗਰੇਜ਼ ਦੀ ਚਲਾਕੀ, ਮਕਾਰੀ ਸਮਝ ਆ ਰਹੀ ਸੀ। ਉਹ ਵਪਾਰਕ ਪਖੋਂ ਤਾਂ ਭਾਰਤ ਦਾ ਸਸਤਾ ਕੱਚਾ–ਮਾਲ ਲੈ ਜਾਂਦੇ, ਪੱਕਾ ਮਾਲ ਤਿਆਰ ਕਰਕੇ—ਕਪੜਾ ਆਦਿ—ਮਹਿੰਗੇ ਮੁੱਲ ਵੇਚ ਰਿਹਾ ਸੀ। ਉਸ ਨੇ ਕਈ ਹਿੰਦੀਆਂ ਨੂੰ ਲੋਭ ਲਾਲਚ ਦੇ ਕੇ, ਉਹਨਾਂ ਦੀ ਅਨਪੜ੍ਹਤਾ, ਅਗਿਆਨਤਾ ਦਾ ਫਾਇਦਾ ਉਠਾ ਕੇ, ਉਹਨਾਂ ਨੂੰ ਇਸਾਈ ਬਣਾਉਣਾ ਵੀ ਸ਼ੁਰੂ ਕਰ ਦਿੱਤਾ ਸੀ। ਜੇਲ੍ਹਾਂ ਅੰਦਰ ਵੀ ਇਸਾਈ ਧਰਮ ਦਾ ਪ੍ਰਚਾਰ ਹੁੰਦਾ ਸੀ। ਪੰਜਾਬ ਦਾ ਵੱਡਾ ਕੇਂਦਰ ਲੁਧਿਆਣਾ ਸੀ, ਫਿਰ ਬਟਾਲਾ ਵੀ ਬਣ ਗਿਆ।

ਸਿੱਖਿਆ ਨੀਤੀ ਵੀ ਅੰਗਰੇਜ਼ਾਂ ਦੀ ਵਫ਼ਾਦਾਰੀ ਹੀ ਸਿਖਾਉਂਦੀ ਸੀ। ਉਹ ਪੂਰਬੀ ਭਾਸ਼ਾਵਾਂ ਦੀ ਸਿੱਖਿਆ ਦੇਣਾ ਵੀ ਬੇਲੋੜੀ ਸਮਝਦੇ ਸਨ। ਕਮਾਲ ਵਿਖਾਇਆ ਲਾਰਡ ਮੈਕਾਲੇ ਨੇ 1834 ਈ. ਵਿੱਚ ਹੀ। ਉਸਨੇ ਸੰਸਕ੍ਰਿਤ, ਅਰਬੀ ਨੂੰ ਮੁੱਢੋਂ ਹੀ ਨਕਾਰ ਦਿੱਤਾ ਤੇ ਅੰਗਰੇਜ਼ੀ ਦੇ ਹੱਕ ਵਿੱਚ ਲਿਖਦਿਆਂ ਕਿਹਾ,

"ਇਸ ਸਮੇਂ ਸਾਨੂੰ ਐਸੇ ਵਿਅਕਤੀਆਂ ਦਾ ਸਮੂਹ ਸਿਰਜਣਾ ਚਾਹੀਦਾ ਹੈ। ਜਿਹੜਾ ਸਾਡੇ ਅਤੇ ਸਧਾਰਨ ਲੋਕਾਂ ਵਿਚ ਵਿਚੋਲੇ ਦਾ ਕੰਮ ਕਰ ਸਕੇ, ਵਿਅਕਤੀਆਂ ਦੀ ਇਕ ਜਮਾਤ ਜਿਹੜੀ ਰੰਗ ਨਸਲ ਵਲੋਂ ਭਾਰਤੀ ਹੋਵੇ, ਪਰ ਆਪਣੀ ਪਸੰਦ, ਨਿਸ਼ਠਾ, ਇਖ਼ਲਾਕ ਤੇ ਬੁੱਧੀ ਵਲੋਂ ਅੰਗਰੇਜ਼ ਹੋਵੇ।"[2]

ਇਸ ਨਾਲ ਅੰਗਰੇਜ਼ੀ ਸਕੂਲ ਵਧਣ ਲੱਗੇ ਸੋ ਸਹਿਜੇ ਹੀ ਵਿਦਿਆਰਥੀਆਂ ਨੂੰ ਅੰਗਰੇਜ਼ੀ ਭਾਸ਼ਾ ਦੇ ਨਾਲ ਨਾਲ ਸਾਹਿਤ, ਸਭਿਆਚਾਰ, ਜੀਵਨ–ਮੁੱਲਾਂ ਦੇ ਨਾਲ ਨਾਲ ਇਸਾਈ ਧਰਮ ਵੀ ਪਰੋਸਿਆ ਜਾਣ ਲੱਗਾ। ਭਾਰਤੀ ਆਪਣੀ ਭਾਸ਼ਾ ਹੀ ਨਹੀ ਸਾਹਿਤ–ਸਭਿਆਚਾਰ ਤੇ ਧਰਮ ਤੋਂ ਵੀ ਬੇਮੁੱਖ ਹੋਣ ਲਗੇ। ਸਿੱਖਿਆ ਨੀਤੀ ਨੂੰ ਮਨਜ਼ੂਰੀ ਲਾਰਡ ਵਿਲੀਅਮ ਬੈਂਟਿਮ ਨੇ ਦਿੱਤੀ ਸੀ।

'ਰੇਲ ਗੱਡੀਆਂ ਤਾਂ ਅੰਗਰੇਜ਼ਾਂ ਆਪਣੇ ਸੁਖ ਸਹੂਲਤ ਤੇ ਮਾਲ ਭਾੜਾ ਢੋਣ ਲਈ ਚਲਾਈਆਂ ਸਨ। 1872 ਈ. ਤਕ ਇਹਨਾਂ ਦਾ ਪਸਾਰ ਅੰਮ੍ਰਿਤਸਰ ਤੱਕ ਹੋ ਚੁੱਕਾ ਸੀ।

ਸਰਕਾਰ ਦੀ ਆਪਣੀ ਨਿਆਂ ਪਰਣਾਲੀ ਸੀ। ਉਸ ਦਾ ਆਪਣਾ ਡਾਕ-ਪ੍ਰਬੰਧ ਸੀ। ਉਸ ਦਾ ਆਪਣਾ ਪ੍ਰਸਾਸ਼ਨਿਕ ਅਮਲਾ ਫ਼ੈਲਾ ਸੀ। ਜਿਸ ਦੇ ਵੱਡੇ ਅਹੁਦਿਆਂ ਉੱਤੇ ਅੰਗਰੇਜ਼ ਅਤੇ ਹੇਠਾਂ ਜੀ ਹਜ਼ੂਰ, ਭਾਰਤੀ।

ਸਤਿਗੁਰੂ ਜੀ ਅੰਗਰੇਜ਼ਾਂ ਦੇ ਇਸ ਪਸਾਰੇ ਨੂੰ ਮਹਿਸੂਸ ਕਰਦੇ ਸਨ ਤੇ ਨਾਲ ਹੀ ਮਹਿਸੂਸ ਕਰਦੇ ਸਨ ਆਪਣਿਆਂ ਦੀ ਉਦਾਸੀਨਤਾ। ਉਹਨਾਂ ਦੀ ਅਣਖ ਤੇ ਆਤਮਾ ਮਰ ਚੁੱਕੀ ਸੀ। ਉਹਨਾਂ ਨੇ ਧਰਮ-ਕਰਮ ਛੱਡ ਦਿੱਤਾ ਸੀ। ਸੋਚਵਾਨ, ਸੂਝਵਾਨ ਵਿਅਕਤੀ ਘੋਰ ਨਿਰਾਸ਼ਾ ਦੇ ਸ਼ਿਕਾਰ ਸਨ; ਹਨੇਰਾ ਢੋ ਰਹੇ ਸਨ। ਕੁਝ ਪੁਰਾਣੇ ਲਾਹੌਰ ਦਰਬਾਰ ਦੇ ਫ਼ੌਜੀ ਸਾਂਝਾਂ ਵਾਲੇ ਭੈਣੀ ਸਾਹਿਬ ਆ ਗਏ, ਉਦਾਸ ਨਿਰਾਸ਼ਾ। ਸਿੱਖਾਂ ਅੰਦਰੋਂ ਤਾਂ ਗੁਰੂ ਗੋਬਿਦ ਸਿੰਘ ਦੀ ਮਰਯਾਦਾ ਹੀ ਅਲੋਪ ਹੋ ਗਈ ਸੀ। ਉਹ ਨਸ਼ਈ-ਵਿਸ਼ਈ ਧਰਮ ਕਰਮ ਤੋਂ ਦੂਜ ਜਾ ਰਹੇ ਸਨ।

ਸਤਿਗੁਰੂ ਰਾਮ ਸਿੰਘ ਨੇ ਪਹਿਲਾਂ ਘਰ ਸੰਭਾਲਣ ਦਾ ਨਿਰਨਾ ਲਿਆ, ਭਾਵ ਮੁੜ ਸਿੱਖਾਂ ਅੰਦਰ ਨਵੀ ਰੂਹ ਫੂਕਣ ਦਾ। ਉਹਨਾਂ ਨੇ, 12 ਅਪਰੈਲ 1857 ਈ. ਨੂੰ ਸੰਤ-ਖ਼ਾਲਸੇ ਦੀ ਸਾਜਣਾ ਕੀਤੀ। ਉਹਨਾਂ ਨੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ। ਇਹ ਅੰਮ੍ਰਿਤ ਪੰਜ ਕਕਾਰ—ਕੇਸ, ਕੰਘਾ, ਕਿਰਪਾਨ, ਕੜਾ, ਕਛਹਿਰਾ— ਦੇ ਧਾਰਨੀ ਸਿੰਘਾਂ ਨੂੰ ਛਕਾਇਆ ਅਤੇ ਅਮਨ, ਸ਼ਾਂਤੀ, ਦੇਸ-ਭਗਤੀ ਦਾ ਪ੍ਰਤੀਕ ਸਫ਼ੈਦ ਤਿਕੋਨਾ, ਚਿੱਟਾ ਝੰਡਾ ਝੁਲਾਇਆ। ਉਹਨਾਂ ਨੇ ਅੰਗਰੇਜ਼ ਸਰਕਾਰ ਪ੍ਰਤੀ ਨਾ-ਮਿਲਵਰਤਨ ਤੇ ਸੁਦੇਸ਼ੀ ਦੇ ਹਥਿਆਰ ਫੜਾਏ। ਕਿਉਂਕਿ ਅੰਗਰੇਜ਼ ਹਾਕਮਾਂ ਨੇ, ਸਣੇ ਕਿਰਪਾਨਾਂ, ਹਥਿਆਰ ਸੁਟਾ ਲਏ ਸਨ ਸੋ ਸਤਿਗੁਰੂ ਜੀ ਨੇ ਕਿਰਪਾਨ ਕੰਘੇ ਨਾਲ਼, ਕੇਸਾਂ ਵਿੱਚ ਰੱਖਣ ਦਾ ਹੁਕਮ ਕੀਤਾ।

ਆਪ ਜੀ ਦੇ ਸਾਜੇ ਪਹਿਲੇ ਪੰਜ ਪਿਆਰੇ ਸਨ: 1. ਕਾਹਨ ਸਿੰਘ ਨਿਹੰਗ, 2. ਲਾਭ ਸਿੰਘ, 3. ਆਤਮਾ ਸਿੰਘ, 4. ਨੈਣਾ ਸਿੰਘ, 5. ਸੁਧ ਸਿੰਘ। ਬਾਅਦ ਵਿੱਚ ਹੋਰ ਸਰੀਰਾਂ ਅੰਮ੍ਰਿਤ ਛਕਿਆ ਸਿਖੀ ਬਾਗ਼ ਮੁੜ ਸਰਸਬਜ਼ ਹੋਣ ਲੱਗਾ। ਸਭ ਪੰਜ ਕਕਾਰ, ਸੁਚ ਸੋਧ ਦੇ ਧਾਰਨੀ ਸਾਕਾਹਾਰੀ, ਨਸ਼ਾ ਮੁਕਤ ਰਹਿਣ ਵੱਲ ਅੱਗੇ ਵਧਣ ਲਗੇ। ਸਤਿਗੁਰੂ ਜੀ ਦਾ ਸਾਰੇ ਸੰਤ-ਖ਼ਾਲਸੇ ਲਈ ਹੁਕਮ ਸੀ:

1. ਅੰਮ੍ਰਿਤ ਵੇਲੇ ਉਠ ਕੇ, ਸਣੇ ਕੇਸੀ ਇਸ਼ਨਾਨ ਕੇ, ਚੁਅੱਖਰੇ ਦਾ ਜਾਪ ਕਰਨਾ

2. ਗੁਰਮੁਖੀ ਅੱਖਰ ਸਿੱਖਣੇ, ਗੁਰਬਾਣੀ ਪੜ੍ਹਨੀ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਕਰਨੇ। ਰੋਜਾਨਾ ਜਪੁ ਜਾਪੁ ਦੋਹਾਂ ਦੇ ਹਜ਼ਾਰੇ ਚੰਡੀ ਦੀ ਵਾਰ, ਰਹਿਰਾਸ ਆਰਤੀ ਸੋਹਿਲੇ ਦਾ ਪਾਠ ਕਰਨਾ।

3. ਧਰਮਸ਼ਾਲਾਵਾਂ ਵਿੱਚ ਆਦਰ ਨਾਲ ਸ੍ਰੀ ਗ੍ਰੰਥ ਸਾਹਿਬ ਪ੍ਰਕਾਸ਼ਣੇ।

4. ਮੜੀਆਂ ਮਸਾਣਾਂ, ਪੀਰ ਫ਼ਕੀਰ, ਗੁਗੇ ਭੈਰੋਂ, ਮਾਤਾ ਦੇਵੀ ਕੇ ਥਾਨ, ਗ੍ਰਾਮ ਦੇਵਤੇ ਆਦਿ ਨਹੀ ਮੰਨਣੇ।

5. ਪੁਰਾਤਣ ਸਿੱਖਾਂ ਵਾਲਾ ਬਾਣਾ ਰਖਣਾ ਸਫ਼ੈਦ, ਨੀਲਾ-ਕਾਲਾ ਬਿਲਕੁਲ ਨਹੀ—ਸਿਧੀ ਦਸਤਾਰ, ਸਿੱਧਾ ਕੁੜਤਾ, ਤੇੜ ਕਛਹਿਰਾ, ਗਲ ਉੱਨ ਦੀ ਮਾਲਾ-ਪਜਾਮਾ ਚੂੜੀਦਾਰ।

7. ਸਤੋ ਗੁਣੀ ਖੁਰਾਕ, ਸਤੋ ਗੁਣੀ ਬਿਰਤੀ; ਅਫ਼ੀਮ, ਭੰਗ, ਪੋਸਤ ਸ਼ਰਾਬ ਜਾਂ ਕੋਈ ਹੋਰ ਨਸ਼ਾ ਨਹੀ ਵਰਤਣਾ। ਨ ਹੀ ਮਾਸ, ਅੰਡਾ, ਮੱਛੀ ਆਦਿ ਖਾਣਾ।

8. ਹਵਨ ਕਰਨਾ ਮਰਯਾਦਾ ਅਨੁਸਾਰ।

9. ਉੱਚਾ-ਸੁੱਚਾ ਕਿਰਦਾਰ ਸਦਾਚਾਰ ਰੱਖਣਾ, ਚੋਰੀ, ਯਾਰੀ, ਠਗੀ, ਝੂਠ ਫਰੇਬ ਹੇਰਾਫੇਰੀ ਨਹੀ ਕਰਨੀ।

10. ਅੰਗਰੇਜ਼ੀ ਸਰਕਾਰ ਨਾਲ ਨਾਮਿਲਵਰਤਨ ਕਰਨਾ;

(ੳ) ਅੰਗਰੇਜ਼ਾਂ ਦੀਆਂ ਮਿੱਲਾਂ ਦਾ ਕੱਪੜਾ ਨਹੀ ਪਾਉਣਾ।

(ਅ) ਅੰਗਰੇਜ਼ਾਂ ਦੇ ਸਕੂਲਾਂ ਵਿੱਚ ਨਹੀ ਪੜ੍ਹਨਾ।

(ੲ) ਅੰਗਰੇਜ਼ ਸਰਕਾਰ ਦੀ ਨੌਕਰੀ ਨਹੀ ਕਰਨੀ।

(ਸ) ਅੰਗਰੇਜ਼ਾਂ ਦੀਆਂ ਕਚਹਿਰਿਆਂ ਵਿਚ ਮੁਕਦਮੇ ਲੈ ਕੇ ਨਹੀ ਜਾਣੇ।

(ਹ) ਅੰਗਰੇਜ਼ ਹਾਕਮਾ ਰਾਹੀਂ ਦਿਤੀ ਜਾਣ ਵਾਲੀ ਹਰ ਸੁਖ-ਸਹੂਲਤ ਨਾਲ ਨਾਮਿਲਵਰਤਨ ਰੱਖਣਾ।

ਇਸ ਤਰ੍ਹਾਂ ਦੇ ਬਾਈਕਾਟ ਕਰਕੇ ਹੀ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿੱਚ ਲਿਖਿਆ ਹੈ:

"ਉਹ (ਸਤਿਗੁਰੂ ਰਾਮ ਸਿੰਘ) ਨਾਮਿਲਵਰਤਨ ਅਤੇ ਬਾਈਕਾਟ ਨੂੰ ਬਰਤਾਨਵੀ ਤਜਾਰਤੀ ਮਾਲ ਤੇ ਸੇਵਾਵਾਂ ਵਿਰੁੱਧ ਰਾਜਨੀਤਕ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਸੀ।"[3]

11. ਕੁੜੀਆਂ ਨਹੀਂ ਮਾਰਨੀਆਂ, ਨਾ ਵੇਚਣੀਆਂ, ਨਾ ਵੱਟਾ ਕਰਨਾ, ਨਾ ਦਾਜ ਦੇਣਾ ਨਾ ਲੈਣਾ, ਵਿਧਾਵਾਵਾਂ ਦੇ ਵਿਆਹ ਕਰਨੇ।

12. ਅਨਪੜ੍ਹਤਾ, ਅਗਿਆਨਤਾ, ਅੰਧਵਿਸ਼ਵਾਸ ਦਾ ਤਿਆਗ ਕਰਨਾ।

ਸਤਿਗੁਰੂ ਜੀ ਨੇ ਜਨਸਧਾਰਨ ਵਿੱਚ ਚੇਤਨਤਾ ਪੈਦਾ ਕਰਨ ਲਈ, ਉਹਨਾਂ ਦੀ ਆਤਮਾ ਨੂੰ ਬਲਵਾਨ ਕਰਨ ਲਈ, ਮਰਯਾਦਾ ਤੋਰੀ ਅਤੇ ਪਿੰਡਾਂ ਨੂੰ ਅਧਾਰ ਬਣਾਇਆ। ਕਿਉਂਕਿ ਅਸਲੀ ਦੇਸ ਤਾਂ ਪਿੰਡਾਂ ਵਿੱਚ ਵੱਸਦਾ ਸੀ, ਉਹਨਾਂ ਵਿਚ ਚੇਤਨਤਾ ਆਉਣ ਨਾਲ ਹੀ ਜੁੱਗ ਪਲਟਣ ਦੀ ਸੰਭਾਵਨ ਸੀ। ਆਪ ਨੇ ਪ੍ਰਚਾਰ ਦੌਰੇ ਸ਼ੁਰੂ ਕੀਤੇ। ਉਂਜ ਆਪਦੀ ਸੋ ਸੁਣ ਕੇ ਕਈ ਦੇਸ-ਭਗਤ, ਸਾਬਕਾ ਫ਼ੌਜੀ, ਨਿਰਮਲੇ ਸਾਧ-ਉਦਾਸੀ ਸਿੱਖ ਆਪ ਦੇ ਝੰਡੇ ਹੇਠ ਆ ਰਹੇ ਸਨ। ਉਹਨਾਂ ਵਿਚ ਬ੍ਰਹਮ ਬੂਟੇ ਅਖਾੜੇ ਦੇ ਸਾਧੂ ਬ੍ਰਹਮਸੁਧ, ਨਿਰਮਲੇ ਸੰਤ ਬਾਬਾ ਜਵਾਹਰ ਸਿੰਘ, ਹਵਾਲਦਾਰ ਕਾਹਨ ਸਿੰਘ ਨਿਹੰਗ, ਘੋੜ ਸਵਾਰ ਸੁਧ ਸਿੰਘ, ਵਿਦਵਾਨ ਸਿੱਖ ਆਤਮਾ ਸਿੰਘ-ਚਾਏ ਸਿੰਘ, ਰਾਗੀ

ਲਾਭ ਸਿੰਘ ਆਦਿ ਸਨ ਤੇ ਵੇਦਾਂਤਣ ਮਾਈ ਸਾਹਿਬੋ ਪਧਰੀ ਵਾਲੀ ਸੀ। ਇਹ ਸ੍ਰੀ ਭੈਣੀ ਸਾਹਿਬ ਹੀ ਰਹਿੰਦੇ, ਸਤਿਗੁਰੂ ਜੀ ਦੇ ਚਲਾਏ ਸਦਾ ਵਰਤ ਤੋਂ ਪਰਸਾਦਾ ਛਕਦੇ ਅਤੇ ਆਪ ਜੀ ਦੀ ਵਿਉਂਤਬੰਦੀ ਨੂੰ ਸਮਝਦੇ।

ਆਪਦੀ ਸੋ ਸੁਣਕੇ ਸਰਦੇ-ਪੁਜਦੇ ਸਰਦਾਰਾਂ, ਜ਼ਿਮੀਦਾਰਾਂ ਵੀ ਭੈਣੀ ਸਾਹਿਬ ਦਾ ਰੁਖ਼ ਕੀਤਾ। ਸ. ਮੰਗਲ ਸਿੰਘ ਬਿਸ਼ਨ ਪੁਰੀਆ ਰਿਆਸਤ ਪਟਿਆਲਾ ਨੇ ਆਪਦਾ ਹੋ ਕੇ ਆਪ ਨੂੰ ਦੁਧ ਚਿੱਟੀ ਘੋੜੀ ਆ ਮੱਥਾ ਟੇਕੀ। ਪਰ ਘੋੜੀ ਬੜੀ ਔਥਰੀ ਸੀ; ਕਾਠੀ ਨਹੀਂ ਸੀ ਪਾਉਣ ਦੇਂਦੀ। ਸਤਿਗੁਰੂ ਜੀ ਨੇ ਸਵਾਰੀ ਕੀਤੀ ਤਾਂ ਉਹ ਮੱਛਰੀ ਨਾ। ਆਪ ਆਮ ਤੌਰ ਤੇ ਉਸ ਚੀਨੀ ਘੋੜੀ ਦੀ ਸਵਾਰੀ ਕਰਦੇ ਸਨ ਸੋ ਸੰਗਤ 'ਆਪਦਾ' ਚੀਨੀ ਵਾਲਾ ਪਾਤਸ਼ਾਹ! ਕਹਿ ਕੇ ਸਤਿਕਾਰ ਪ੍ਰਗਟ ਕਰਦੇ ਸੀ। ਰਾਏ ਪੁਰ ਰਿਆਸਤ ਪਟਿਆਲਾ ਦਾ ਬਾਬਾ ਦਰਬਾਰਾ ਸਿੰਘ ਨਸ਼ੇ ਪੱਤੇ ਛੱਡ ਕੇ ਆਪ ਦੇ ਚਰਨੀ ਆ ਲਗਾ।

ਪ੍ਰਚਾਰ ਦੌਰਿਆਂ ਦੌਰਾਨ ਮਾਲਵੇ-ਦੁਆਬੇ ਦੇ ਪਿੰਡ ਪਹਿਲਾਂ ਆਪਦੇ ਚਰਨਾਂ ਦੇ ਭੌਰੇ ਬਣੇ। ਢੋਲਕੀ ਛੈਣਿਆਂ ਦੇ ਦਿਵਾਨ ਲਗਦੇ ਮੁਲਖਈਆ ਆ ਜੁੜਦਾ, ਭਾਗਾਂ ਵਾਲੇ ਮਾਸ-ਸ਼ਰਾਬ ਛੱਡ, ਮਰਯਾਦਾਧਾਰੀ ਹੋਣ ਦਾ ਪ੍ਰਣ ਕਰਕੇ, ਨਾਮ ਲੈਂਦੇ ਤੇ ਜੀਵਨ ਵਿੱਚ ਪਲਟਾ ਮਹਿਸੂਸ ਕਰਦੇ।

10 ਮਈ 1857 ਨੂੰ ਸ਼ੁਰੂ ਹੋਈ ਬਗ਼ਾਵਤ ਦੇ ਭੰਨੇ ਫ਼ੌਜੀ ਤੇ ਮਹਿੰਗਾਈ ਦੇ ਮਾਰੇ ਲੋਕ ਆਪ ਦੀ ਸਰਨ ਆ ਕੇ ਸੁਖ ਮਹਿਸੂਸ ਕਰਨ ਲਗੇ।

ਮਾਝੇ ਦਾ ਦੌਰਾ ਕਰਕੇ ਆਪ ਹਜ਼ਰੋ ਗਏ। ਗੁਰੂ ਬਾਲਕ ਸਿੰਘ ਦੇ ਦਰਸ਼ਨ ਕਰਕੇ ਮੁੜੇ। ਆਪ ਨੇ ਸੰਗਤ ਦੇ ਭਾਰੀ ਇਕੱਠ ਵਿਚ ਅਪਰੈਲ 1861 ਈ. ਹਰਿਦੁਆਰ ਅਰਧ-ਕੁੰਭੀ ਦੇ ਮੇਲੇ ਉੱਤੇ ਕਈ ਪਖੰਡੀ ਸਾਧਾਂ ਦੇ ਪਾਜ ਉਘੇੜੇ ਅਤੇ ਸੱਚੇ-ਸੁੱਚੇ ਸਾਧਾਂ ਦੀ ਸੇਵਾ ਤੇ ਪ੍ਰਸੰਸਾ ਕੀਤੀ। 1862 ਈ. ਦੀ ਦਿਵਾਲੀ ਅੰਮ੍ਰਿਤਸਰ ਮਨਾਈ ਗਈ।

ਸਤਿਗੁਰੂ ਜੀ ਦੇ ਪ੍ਰਭਾਵ ਨਾਲ ਪਿੰਡਾਂ ਦੇ ਪਿੰਡ ਨਾਮਧਾਰੀ, ਕੂਕੇ ਬਣਨ ਲਗੇ ਤਾਂ ਸਰਕਾਰੀਆਂ ਨੂੰ ਵੀ ਸਰਕਾਰ ਪ੍ਰਤੀ ਵਫ਼ਾਦਾਰੀ ਦਿਖਾਉਣ ਤੇ ਸਤਿਗੁਰੂ ਜੀ ਦੀ ਵਧਦੀ ਜਨ-ਸ਼ਕਤੀ ਦੀ ਸੂਚਨਾ ਦੇਣ ਦਾ ਮੌਕਾ ਬਣਿਆ। ਸਿਆਲਕੋਟ, ਅੰਮ੍ਰਿਤਸਰ, ਅਟਕ, ਫ਼ਿਰੋਜ਼ਪੁਰ, ਜਲੰਧਰ, ਲਾਹੌਰ, ਲੁਧਿਆਣਾ ਆਦਿ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਰਾਹੀ ਰਿਪੋਰਟਾਂ ਪੰਜਾਬ ਸਰਕਾਰ ਨੂੰ ਭੇਜੀਆਂ ਜਾਣ ਲਗੀਆਂ ਕਿ ਸਤਿਗੁਰੂ ਜੀ ਦੇ ਪੈਰੋਕਾਰਾਂ ਦੀ ਗਿਣਤੀ ਵਧ ਰਹੀ ਹੈ ਪਰ ਹੈ ਅਮਨ ਪਸੰਦ।

ਔਰਤ ਦੀ ਸਮਾਜਕ ਦਸ਼ਾ ਸੁਧਾਰਨ ਲਈ ਆਪ ਨੇ 1 ਜੂਨ 1863 ਈ. ਨੂੰ ਉਹਨਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰਸਿੱਖੀ ਦਾ ਧਾਰਨੀ ਬਣਾਇਆ। 3 ਜੂਨ ਨੂੰ ਏਸੇ ਸਾਲ ਆਪਣੇ ਅਨੰਦ ਮਰਿਯਾਦਾ ਦਾ ਸ੍ਰੀ ਗਣੇਸ਼ ਕਰਨ ਦਾ ਕ੍ਰਾਂਤੀਕਾਰੀ ਕਦਮ ਚੁੱਕਿਆ। ਆਪ ਨੇ 6 ਜੋੜਿਆਂ ਦੇ ਬਿਨਾ ਦਾਜ ਦਹੇਜ, ਅੰਤਰ ਜਾਤੀ ਅਨੰਦ ਕੀਤੇ ਹਵਨ ਕਰਕੇ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚੋਂ ਲਾਵਾਂ ਪੜ੍ਹਾ ਕੇ। ਬੀਬੀਆਂ

ਨੂੰ ਅੰਮ੍ਰਿਤ ਦੀ ਦਾਤ ਪਿੰਡ ਸਿਆੜ ਜ਼ਿਲ੍ਹਾ ਲੁਧਿਆਣਾ ਦਿੱਤੀ ਗਈ ਤੇ ਅਨੰਦ ਕਾਰਜ ਦੀ ਮਰਯਾਦਾ ਪਿੰਡ ਖੋਟੇ ਹੁਣ ਜ਼ਿਲ੍ਹਾ ਮੋਗਾ ਤੋਂ ਸ਼ੁਰੂ ਕੀਤੀ ਗਈ।

ਅਨੰਦ ਮਰਯਾਦਾ ਆਰੰਭ ਕਰਨ ਸਮੇਂ ਲਾਗੀ ਦੇਗੀ, ਪੰਡਤ ਬੜੇ ਔਖੇ ਹੋਏ ਕਿ ਉਹਨਾਂ ਦਾ ਹੱਕ ਤੇ ਰੁਜ਼ਗਾਰ ਮਾਰਿਆ ਗਿਆ ਸੀ। ਪਰ ਸਿੱਖਾਂ ਨੇ ਇਸ ਵਾਧੂ ਭਾਰ ਤੋਂ ਰਾਹਤ ਮਹਿਸੂਸ ਕੀਤੀ। ਪਰ ਇਸ ਖ਼ਿਲਾਫ਼ ਬਾਘੇ ਪੁਰਾਣੇ ਥਾਣੇ ਦਰਖ਼ਾਸਤ ਦਿੱਤੀ ਗਈ ਤਾਂ ਸਤਿਗੁਰੂ ਜੀ ਨੂੰ ਥਾਣਿਓਂ ਥਾਣ, ਭੈਣੀ ਸਾਹਿਬ ਲਿਆ ਕੇ ਨਜ਼ਰਬੰਦ ਕੀਤਾ ਗਿਆ, ਪਿੰਡ ਦੀ ਜੂਹ ਵਿੱਚ।

ਸਿੱਖ ਪੰਥ ਵਿੱਚ ਪਹਿਲਕਦਮੀ ਆਪ ਦੀ ਹੀ ਸੀ, ਬੀਬੀਆਂ ਨੂੰ ਅੰਮ੍ਰਿਤ ਛਕਾਉਣ ਤੇ ਅਨੰਦ ਮਰਯਾਦਾ ਦੀ। ਗਿਆਨੀ ਗਿਆਨ ਸਿੰਘ ਅਨੁਸਾਰ,

ਸ੍ਰੀ ਰਾਮ ਸਿੰਘ ਕੂਕੇ ਪਹਿਲੇ।
ਅਨੰਦ ਸੁਛੰਦ ਪੜਾਏ ਸਹਿਲੇ।
ਤਿਨ ਕੋ ਦੇਖ ਹੋਰ ਸਿੱਖ ਘਨੇ।
ਲਗੇ ਅਨੰਦ ਪੜ੍ਹਵਾਨ ਤਨੇ।

—ਭੁਪਿੰਦਰਾਨੰਦ

ਸਤਿਗੁਰੂ ਜੀ ਤਾਂ ਭੈਣੀ ਸਾਹਿਬ ਡੇਰਾ ਲਾ ਸਿਮਰਨ-ਭਜਨ, ਚਿੰਤਨ ਕਰਨ ਦੇ ਨਾਲ ਸੰਗਤ ਨੂੰ ਉਪਦੇਸ਼ ਦੇਣ ਲੱਗੇ। ਪਰ ਸਰਕਾਰ ਦੇ ਕੰਨ ਖੜ੍ਹੇ ਹੋ ਗਏ। ਇੰਸਪੈਕਟਰ ਜਨਰਲ ਪੁਲਿਸ ਲਾਹੌਰ ਨੇ ਪੰਜਾਬ ਦੇ ਸਾਰੇ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਨੂੰ ਗੁਪਤ ਚਿੱਠੀਆਂ ਭੇਜੀਆਂ ਕਿ ਕੂਕਾ ਲਹਿਰ ਤੇ ਗੁਪਤ ਨਿਗਰਾਨੀ ਹਰ ਜ਼ਿਲ੍ਹੇ ਵਿੱਚ ਰੱਖੀ ਜਾਏ। ਸਭ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ਲੋੜ ਤੋਂ ਵੱਧ ਸਾਵਧਾਨ ਹੋ ਗਏ। ਉਹ ਕੂਕਿਆਂ ਦੀ ਹਥਿਆਰਬੰਦ ਤਿਆਰੀ ਬਾਰੇ, ਪਰੇਡ ਕਰਵਾਉਣ ਬਾਰੇ ਵੀ ਗ਼ਲਤ ਮਲਤ ਲਿਖਣ ਲਗੇ।

ਸਤਿਗੁਰੂ ਜੀ ਨੇ ਮਰਯਾਦਾ ਦ੍ਰਿੜਾਉਣ ਲਈ ਸਾਰੇ ਪੰਜਾਬ ਦੇ ਸਿੱਖਾਂ ਲਈ, ਇੱਕ ਰਹਿਤਨਾਮਾ ਲਿਖ ਭੇਜਿਆ ਜਿਸ ਦਾ ਮੰਤਵ ਉਹਨਾਂ ਨੂੰ ਧਰਮ-ਕਰਮ, ਮਾਣ-ਮਰਯਾਦਾ, ਸਦਾਚਾਰ ਵਿੱਚ ਪਰਪਕ ਰੱਖਣਾ ਸੀ। ਇਹ ਉਹਨਾਂ ਦੀ ਪਹਿਲੀ ਵਾਰਤਕ ਰਚਨਾ ਸੀ। ਸਤਿਗੁਰੂ ਜੀ ਨੇ ਪ੍ਰਚਾਰ ਲਈ, ਪੰਜ ਸੂਬੇ ਥਾਪੇ : ਸੂਬਾ ਜਵਾਹਰ ਸਿੰਘ, ਸੂਬਾ ਕਾਹਨ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਲਖਾ ਸਿੰਘ ਤੇ ਸੂਬਾ ਸੁਧ ਸਿੰਘ। ਅੰਗਰੇਜ਼ ਹਾਕਮਾਂ ਉਹਨਾਂ ਨੂੰ ਵੀ ਨਜ਼ਰਬੰਦ ਕਰ ਦਿੱਤਾ, ਭੈਣੀ ਸਾਹਿਬ ਹੀ। ਸਤਿਗੁਰੂ ਜੀ ਨੇ 17 ਹੋਰ ਸੂਬੇ ਥਾਪੇ। ਸੂਬੇ ਨੌਜਵਾਨ ਤੇ ਪ੍ਰਭਾਵਸ਼ਾਲੀ ਸਨ। ਗਿਆਨੀ ਗਿਆਨ ਸਿੰਘ ਅਨੁਸਾਰ :

ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨੀ ਨਿਆਈ
ਉਨ ਦੀ ਜ਼ੁਬਾਨ ਮੈ ਤਸੀਰ ਬਾਈ ਵੈਸ ਹੀ।[5]

ਸ੍ਰੀ ਗੁਰੁ ਪੰਥ ਪ੍ਰਕਾਸ਼

ਅੰਗਰੇਜ਼ ਹਾਕਮਾਂ ਨੇ ਉਹਨਾਂ ਦੇ ਪ੍ਰਚਾਰ ਤੋਂ ਪ੍ਰੇਸ਼ਾਨ ਹੋ ਕੇ ਉਹਨਾਂ ਸੂਬਿਆਂ ਨੂੰ ਉਹਨਾਂ ਦੇ ਪਿੰਡਾਂ ਵਿੱਚ ਹੀ ਨਜ਼ਰਬੰਦ ਕੀਤਾ। ਕਮਿਸ਼ਨ ਅੰਬਾਲਾ ਖ਼ੁਦ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਨੂੰ ਪੁੱਛਣ ਲਗਾ, "ਹੁਣ ਤੁਸੀ ਕੀ ਕਰੋਗੇ?" ਆਪ ਜੀ ਦਾ ਦ੍ਰਿੜਤਾ ਨਾਲ ਦਿੱਤਾ ਉੱਤਰ ਸੀ, "ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ," ਉਸ ਦਾ ਘਰ ਪੂਰਾ ਕਰ ਗਿਆ।

ਸਤਿਗੁਰੂ ਜੀ ਤੇ ਸੂਬਿਆਂ ਦੀ ਨਜ਼ਰਬੰਦੀ ਦੇ ਬਾਵਜੂਦ ਕੂਕਾ ਪੰਥ ਦਾ ਗੁਣਾਤਮਕ ਤੇ ਗਿਣਾਤਮਕ ਪਖੋਂ ਵਾਧਾ ਜਾਰੀ ਰਿਹਾ। ਲੁਧਿਆਣਾ, ਅੰਬਾਲਾ, ਗੁਰਦਾਸਪੁਰ, ਅੰਮ੍ਰਿਤਸਰ, ਫ਼ਿਰੋਜ਼ਪੁਰ, ਜਲੰਧਰ, ਹੁਸ਼ਿਆਰਪੁਰ, ਸਿਆਲਕੋਟ, ਰਾਵਲਪਿੰਡੀ, ਗੁਜਰਾਂਵਾਲਾ, ਅਟਕ ਆਦਿ ਜ਼ਿਲ੍ਹਿਆਂ ਤੇ ਮਲੇਰ ਕੋਟਲਾ, ਜੀਂਦ, ਪਟਿਆਲਾ, ਨਾਭਾ, ਕਪੂਰਥਲਾ, ਫ਼ਰੀਦਕੋਟ ਆਦਿ ਰਿਆਸਤਾਂ ਵਿੱਚ ਵੀ ਇਸ ਵਧਦੇ ਤੂਫ਼ਾਨ ਨੂੰ ਨਾ ਰੋਕਿਆ ਜਾ ਸੱਕਿਆ। ਕੈਪਟਨ ਥੱਲੋਚ ਨੇ 27 ਅਕਤੂਬਰ 1866 ਨੂੰ ਲਿਖਿਆ ਕਿ ਸਿਆਲਕੋਟ ਵਿੱਚ ਸਤਿਗੁਰੂ ਰਾਮ ਸਿੰਘ ਨੇ 80,000 ਮਾਲਾ ਵੰਡੀਆਂ ਹਨ ਭਾਵ ਏਨੇ ਨਵੇਂ ਕੂਕੇ ਬਣੇ ਹਨ।[6]

ਦਿੱਲੀ ਦੇ ਉਰਦੂ ਸਪਤਾਹਿਕ ਅਸ਼ਰਫ਼-ਉਲ-ਅਖ਼ਬਾਰ, ਮੇਰਠ ਦੇ ਨਜ਼ਮ-ਉਲ, ਸਿਆਲਕੋਟ ਦੇ ਰਹਿਨੁਮਾਏ ਪੰਜਾਬ, ਨੇ ਕੂਕਿਆਂ ਦੀ ਵਧਦੀ ਗਿਣਤੀ ਤੇ ਚਿੰਤਾ ਪ੍ਰਗਟ ਕਰਦਿਆਂ ਲਿਖਿਆ:

"ਇਹ ਹੈਰਾਨੀ ਤੇ ਦੁਖ ਦੀ ਗੱਲ ਹੈ ਪੰਜਾਬੀ ਦੁਬਾਰਾ ਪੁਰਾਣੀ ਸਲਤਨਤ ਬਾਰੇ ਸੋਚ ਰਹੇ ਹਨ ਅਤੇ ਸਰਕਾਰ ਦੇ ਕਾਨੂੰਨਾ ਖ਼ਿਲਾਫ਼ ਕੂਕ ਰਹੇ ਹਨ।"[7]

—18 ਫਰਵਰੀ 1867 ਰਹਿਨੁਮਾਏ ਪੰਜਾਬ

ਪੰਜਾਬੀਆਂ ਅੰਦਰ ਚੇਤਨਾ ਪੈਦਾ ਕਰਨ ਲਈ ਸਤਿਗੁਰੂ ਜੀ ਦੀ ਕਾਢ ਸੀ ਸਾਂਤ ਮਈ ਅੰਦੋਲਨ ਤੇ ਨਾਮਿਲਵਰਤਨ। ਇਸ ਲਈ ਆਪ ਦੇ ਚਲਾਏ ਡਾਕ-ਪ੍ਰਬੰਧ ਦਾ ਵੀ ਵੱਡਾ ਹਿੱਸਾ ਸੀ।

ਸਤਿਗੁਰੂ ਜੀ ਦਾ ਮਨ ਬਣਿਆ ਤਾਂ ਉਹ ਨਜ਼ਰਬੰਦੀ ਦੀ ਉਲੰਘਣਾ ਕਰਕੇ, ਸਤਿਆਗ੍ਰਹਿ ਕਰਕੇ ਸੰਗਤ ਨਾਲ, ਹੋਲਾ ਮਨਾਉਣ ਲਈ ਅਨੰਦਪੁਰ ਪੁੱਜਣ। ਸਰਕਾਰ ਨੂੰ ਅਮਨਚੈਨ ਲਈ ਪ੍ਰਬੰਧ ਕਰਨ ਸਮੇਂ ਕੁਝ ਨਿਹੰਗ ਹਿਰਾਸਤ ਵਿਚ ਲੈਣੇ ਪਏ। ਉਥੇ ਸੂਬੇ ਵੀ ਪੁੱਜੇ। ਸਰਕਾਰ ਨੇ ਬਗ਼ਾਵਤ ਦੇ ਡਰ ਤੋਂ ਸਤਿਗੁਰੂ ਜੀ ਤੇ ਸਿੱਖਾਂ ਨੂੰ ਨਾ ਰੋਕਿਆ।

ਦੌਰੇ ਸ਼ੁਰੂ ਹੋ ਗਏ। ਦੁਸਹਿਰਾ ਭੈਣੀ ਸਾਹਿਬ ਮਨਾ ਕੇ ਦਿਵਾਲੀ ਅੰਮ੍ਰਿਤਸਰ ਮਨਾਈ ਗਈ। ਭਜਨ ਬੰਦਗੀ ਹੋਈ ਪ੍ਰਚਾਰ ਹੋਇਆ, ਹਜ਼ਾਰਾਂ ਨਵੇਂ ਕੂਕੇ ਬਣੇ। ਪਿਸ਼ਾਵਰ, ਹਰੀਪੁਰਾ, ਰਾਵਲਪਿੰਡੀ ਵੀ ਪ੍ਰਚਾਰਕ ਭੇਜੇ ਗਏ।

ਇਤਿਹਾਸਕਾਰਾਂ ਲਿਖਿਆ ਕਿ ਇਹ ਅਸਲ ਮਜ਼ਬ ਸਿਖੋਂ ਕਾ ਹੈ। ਪਿੰਡਾਂ ਦੇ ਪਿੰਡ ਕੂਕਾ ਹੋ ਰਹੇ ਹੈ। ਇਹਨਾਂ ਸੰਬੰਧੀ ਛਪੀ ਸਮਗਰੀ ਫਰੰਟੀਅਰ ਰਜਮੰਟਾਂ ਦੇ ਦੇਸੀ ਅਫ਼ਸਰਾਂ ਨੂੰ ਪ੍ਰਭਾਵਿਤ ਕਰਦੀ ਸੀ ਤੇ ਸਰਕਾਰ ਲਈ ਚਿੰਤਾ ਦਾ ਕਾਰਨ

ਸੀ। ਸਰਕਾਰ ਸਖ਼ਤ ਕਦਮ ਉਠਾਉਣ ਦੇ ਮੌਕੇ ਦੀ ਤਲਾਸ਼ ਵਿੱਚ ਸੀ। ਸਤਿਗੁਰੂ ਜੀ ਭਜਨ ਦੀ ਸ਼ਕਤੀ ਵਰਤ ਰਹੇ ਸਨ।

ਸਰਕਾਰ ਨੂੰ ਰਿਪੋਰਟਾਂ ਵੱਧ ਤੇ ਵੱਧ ਤੇ ਵਧਾ ਕੇ ਪਹੁੰਚਣ ਲਗੀਆਂ। ਕਈ ਛੋਟੇ ਅਫ਼ਸਰ ਖ਼ੁਸ਼ਨੂਦੀ ਹਾਸਲ ਕਰਨ ਲਈ ਸਿੱਧਾ ਵਾਇਸਰਾਏ ਨੂੰ ਕਲਕਤੇ ਲਿਖਣ ਲੱਗੇ। ਇਸ ਕਰਨੇ ਸਖ਼ਤੀਆਂ ਤੇ ਨਿਗਰਾਨੀ ਵਧੀ। ਕੂਕਿਆਂ ਨਾਲ ਧੱਕਾ ਵੀ ਹੋਣ ਲਗਾ। ਇਸ ਵਿੱਚ ਬਰਾਜਵਾਲਾ (ਹਿਸਾਰ) ਦੀ ਘਟਨਾ ਬਿਲਕੁਲ ਬੇਨਿਆਈ ਸੀ। ਫ਼ਿਰੋਜ਼ਪੁਰ ਜ਼ਿਲ੍ਹੇ ਦੇ 250 ਨਾਮਧਾਰੀ ਸਿੰਘ, ਸਿੰਘਣੀਆਂ ਤੇ ਬੱਚੇ ਘਰ ਦਾ ਸਾਜ਼ੋਸਮਾਨ ਵੇਚ ਕੇ, ਸੋਨਾ ਚਾਂਦੀ ਤੇ ਨਗਦੀ ਲੈ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਤੁਰ ਪਏ। ਉਹਨਾਂ ਦਾ ਪਿੱਛਾ ਕਰ ਰਹਿ ਡਿਪਟੀ ਇੰਸਪੈਕਟਰ ਪੁਲਿਸ ਦਿਵਾਨ ਬਖ਼ਸ਼ ਨੇ ਕੁਝ ਸਿਪਾਹੀ ਨਾਲ ਲੈਕੇ ਉਹਨਾਂ ਨੂੰ ਬਾਗ਼ੀ ਸਮਝ ਕੇ, ਗ਼ਲਤ ਭਾਸ਼ਾ ਵਰਤੀ ਤੇ ਸਤਿਗੁਰੂ ਜੀ ਬਾਰੇ ਵੀ ਦੁਰਬਚਨ ਕਹੇ। ਪਰ ਸਿੰਘਾਂ ਦੇ ਗੁੱਸੇ ਦਾ ਮੁਕਾਬਲਾ ਨਾ ਕਰ ਸਕਦਾ ਘਗਰੀ ਪਾ ਕੇ ਭੱਜ ਗਿਆ। ਮੁਕਤਸਰੋਂ ਗਾਰਦ ਆਈ ਸਿੰਘਾਂ ਤੇ ਸਖ਼ਤੀਆ ਹੋਈਆਂ। ਉਦੋਂ ਤੱਕ ਸਿੱਖ ਬਰਾਜਵਾਲੇ ਜ਼ਿਲ੍ਹਾ ਸਿਰਸਾ ਪਹੁੰਚ ਗਏ ਸਨ। ਉਹਨਾਂ ਦਾ ਧਨ ਪਦਾਰਥ ਖੋਹ ਕੇ ਕੁਝ ਨੂੰ ਕੈਦ ਦੀ ਸਜਾ ਤੇ ਜਰਮਾਨੇ ਕਰਕੇ, ਧੱਕਾ ਕੀਤਾ ਗਿਆ ਨਾਜਾਇਜ਼। ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਰੋਹ ਦੇ ਬਾਵਜੂਦ ਸਿੰਘ ਸ਼ਾਂਤ ਰਹੇ।

1869 ਈ. ਦਾ ਹੋਲਾ ਮਾਨਾਵਲੇ (ਸਿਆਲ ਕੋਟ) ਹੋਇਆ। ਸਰਕਾਰ ਦੀ ਚਿੰਤਾ ਵਧੀ ਕਿਉਂਕਿ ਸਰਦੇ ਪੁਜਦੇ, ਅਸਰ ਰਸੂਖ ਵਾਲੇ ਪਰਵਾਰ ਵੀ ਨਾਮਧਾਰੀ ਬਣ ਰਹੇ ਸਨ।

ਸਤਿਗੁਰੂ ਜੀ ਬਾਰੇ 4 ਨਵੰਬਰ 1871 ਦੀ ਰਿਪੋਰਟ ਵਿੱਚ ਕਮਿਸ਼ਨ ਅੰਬਾਲਾ ਮੈਕਨਾਬ ਨੇ ਲਿਖਿਆ, "ਗੁਰੂ ਰਾਮ ਸਿੰਘ ਸੰਤ ਸੁਭਾਅ ਫ਼ਕੀਰ ਨਹੀ, ਉਹ ਸਹਿਜ਼ਾਦੇ ਵਾਂਗ ਰਹਿੰਦਾ ਹੈ। ਉਹ ਗੁਰੂ ਨਾਨਕ ਦਾ ਰੂਪ ਨਹੀ ਜੁਝਾਰੂ ਗੁਰੂ ਗੋਬਿੰਦ ਸਿੰਘ ਦਾ ਰੂਪ ਹੈ। ਸ਼ਹਿਨਸ਼ਾਹ।"[8]

ਅੰਬਾਲੇ ਸਰਕਲ ਦਾ ਡੀ.ਆਈ.ਜੀ. ਲੈਫਟੀਨੈਂਟ ਜਨਰਲ ਮੈੱਕ ਐਂਡਰਿਉ। ਸਤਿਗੁਰੂ ਜੀ ਦੇ ਵਧਦੇ ਸਤਿਕਾਰ ਕਾਰਨ ਸੰਗਤ ਵਿਚ ਉਹਨਾਂ ਪ੍ਰਤੀ ਸ਼ਰਧਾ ਭਾਵਨਾ ਵਾਲੀ ਭਾਸ਼ਾ ਬਾਰੇ ਲਿਖਦਾ ਹੈ:

"ਜਦ ਪਹਿਲਾਂ ਉੱਤਰਾਧਿਕਾਰੀ (ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦਾ) ਹੋਣ ਬਾਬਤ ਸੁਣਿਆ ਤਾਂ ਉਹ ਰਾਮ ਸਿੰਘ ਮਹੰਤ ਦੇ ਨਾਂ ਨਾਲ ਜਾਣਿਆਂ ਜਾਂਦਾ ਸੀ। ਬਾਅਦ ਵਿਚ ਗੁਰੂ ਰਾਮ ਸਿੰਘ ਤੇ ਫਿਰ ਜਿਵੇਂ ਸਤਿਗੁਰੂ ਰਾਮ ਸਿੰਘ ਤੇ ਹੁਣ ਸਤਿਗੁਰੂ ਬਾਦਸ਼ਾਹ ਵਾਕਰ।"[9]

ਇਤਿਹਾਸਕਾਰ ਏਥੋਂ ਤਕ ਵੀ ਲਿਖਦੇ ਹਨ ਕਿ 13-14 ਸਾਲਾਂ ਦੇ ਪ੍ਰਚਾਰ ਦੌਰਿਆਂ ਦੇ ਸਿਟੇ ਵਜੋਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਪੰਜ ਕਕਾਰ ਦੇ ਧਾਰਨੀ, 100 ਵਿੱਚੋਂ 95 ਸਿੱਖ, ਨਾਮਧਾਰੀ ਸਿੱਖ ਸਨ। ਇਹਨਾਂ ਦੀ ਗਿਣਤੀ 7 ਤੋਂ 10 ਲੱਖ ਤੱਕ ਸਮਝੀ ਜਾਂਦੀ ਸੀ।

ਦੇਸ ਦੀ ਅਜ਼ਾਦੀ, ਸਮਾਜ ਸੁਧਾਰ, ਨਾਮ-ਬਾਣੀ ਦੀ ਪ੍ਰਾਪਤੀ ਨੂੰ ਭਰਵਾਂ ਹੁੰਗਾਰਾ ਮਿਲਣ ਕਰਕੇ ਕੂਕਿਆਂ ਦਾ ਮਨੋਬਲ ਵਧਿਆ। ਉਹਨਾਂ ਨੇ ਅੰਗਰੇਜ਼ ਸਮਰਾਜ ਤੋਂ ਬਾਹਰ ਦੀਆਂ ਰਿਆਸਤਾਂ ਤੇ ਮੁਲਕਾਂ ਨਾਲ ਸਾਂਝਾਂ ਪੈਦਾ ਕਰਨ ਵਲ ਕਦਮ ਵਧਾਉਣੇ ਸ਼ੁਰੂ ਕੀਤੇ।

ਕਸ਼ਮੀਰ ਨਾਲ ਸਾਂਝ ਵਿੱਚ ਮਹਾਰਾਜਾ ਰਣਬੀਰ ਸਿੰਘ ਦੇ ਗੁਰੂ ਵੇਦਾਂਤੀ ਕਾਰਨ ਹੁੰਗਾਰਾ ਮਿਲਿਆ ਕਿਉਂਕਿ ਉਸ ਨੂੰ ਅੰਗਰੇਜ਼ਾਂ ਦੀ ਕੂਟਲਨੀਤੀ ਰੜਕਦੀ ਸੀ। ਜਦੋਂ ਕਿ ਉਸ ਦਾ ਪ੍ਰਧਾਨ ਮੰਤਰੀ ਕਿਰਪਾ ਰਾਮ ਅੰਗਰੇਜ਼ਾਂ ਪ੍ਰਤੀ ਵਫਾਦਾਰ ਸੀ। ਏਥੇ ਸਾਊ, ਇਮਾਨਦਾਰ, ਵਫਾਦਾਰ, ਸਿਹਤਮੰਦ ਕੂਕਿਆਂ ਦੀ ਇੱਕ ਰਜਮੈਂਟ ਖੜ੍ਹੀ ਕੀਤੀ ਗਈ, ਜਿਸ ਦਾ ਮੁਖੀ ਹੀਰਾ ਸਿੰਘ ਸਢੌਰਾ ਤੇ ਖਾਸ ਸਹਿਯੋਗੀ ਤਾਰਾ ਸਿੰਘ, ਲਾਲ ਸਿੰਘ, ਬਹਾਦਰ ਸਿੰਘ, ਮੂਲ ਸਿੰਘ ਆਦਿ ਸਨ। ਇਹਨਾਂ ਨੂੰ ਤਨਖ਼ਾਹ ਵੀ ਬਾਕੀ ਫ਼ੌਜੀਆਂ ਤੋਂ ਵੱਧ ਦਿੱਤੀ ਜਾਂਦੀ ਸੀ। ਨਵੰਬਰ 1870 ਈ. ਵਿੱਚ ਆਈ.ਜੀ. ਪੁਲਿਸ ਪੰਜਾਬ ਨੂੰ ਪਤਾ ਲੱਗਾ ਤਾਂ ਅੰਗਰੇਜ਼ ਹਾਕਮਾਂ ਦੇ ਦਖ਼ਲ ਤੇ ਡਰ ਕਰਕੇ ਰਜਮੈਂਟ ਤੋੜਨੀ ਪਈ।

ਨੇਪਾਲ ਨਰੇਸ਼ ਨਾਲ ਸਾਂਝ ਪ੍ਰਧਾਨ ਮੰਤਰੀ ਜੰਗ ਬਹਾਦਰ ਕਰਕੇ ਬਣੀ। ਉਹ ਲਾਹੌਰ ਦਰਬਾਰ ਦੀ ਫ਼ੌਜੇ-ਖ਼ਾਸ ਦਾ ਹਿੱਸਾ ਰਿਹਾ ਸੀ। ਉਹ ਅੰਗਰੇਜ਼ਾਂ ਦੀਆਂ ਚਾਲਾਂ ਨੂੰ ਸਮਝਦਾ ਸੀ, ਉਹਨਾਂ ਦੀ ਨਰਾਜ਼ਗੀ ਤੋਂ ਬਚਦਾ ਸੀ ਪਰ ਭਾਰਤ ਦੇ ਅੰਗਰੇਜ਼ ਸਰਕਾਰ ਦੇ ਸਤਾਏ ਰਾਜ ਪਰਵਾਰਾਂ ਦੀ ਵੀ ਮਦਦ ਕਰਨ ਦਾ ਰਾਹ ਲੱਭਦਾ ਸੀ ਤਾਂ ਹੀ ਉਸ ਮਹਾਰਾਣੀ ਜਿੰਦਾਂ ਤੇ ਨਾਨਾਫੜਨਵੀਸ, ਨਵਾਬ ਅਬਦੁਲ ਮਜੀਦ ਖਾਂ, ਬਾਬੂ ਕੋਇਰ ਸਿੰਘ ਆਦਿ ਨੂੰ 1857 ਦੇ ਵਿਦਰੋਹ ਵਿਚ ਹਾਰ ਜਾਣ ਬਾਅਦ ਵੀ ਆਸਰਾ ਦਿੱਤਾ।

ਨੰਦ ਰਾਮ ਰਾਹੀ ਕ੍ਰਿਸ਼ਨ ਸਿੰਘ ਗੰਥਗੜ੍ਹ ਦਾ ਹਵਾਲਦਾਰ ਰਾਣਾ ਜੰਗ ਬਹਾਦਰ ਦੇ ਨੇੜੇ, 1868 ਈ. ਵਿਚ ਹੋਇਆ ਤੇ ਸਤਿਗੁਰੂ ਜੀ ਦੀ ਗਊ-ਗ਼ਰੀਬ ਦੀ ਰੱਖਿਆ ਤੇ ਧਰਮ ਕਰਮ ਦੀ ਉਪਮਾ ਕੀਤੀ। ਸਤਿਗੁਰੂ ਜੀ ਨੂੰ ਇਸ ਦੀ ਜਾਣਕਾਰੀ ਦਿੱਤੀ ਗਈ ਤਾਂ ਆਪ ਨੇ ਦੋ ਵਧੀਆ ਦੁਧਾਰੂ ਮੱਝਾਂ ਭੇਜਣ ਦੇ ਨਾਲ ਸੂਬਾ ਕਾਹਨ ਸਿੰਘ ਨਿਹੰਗ ਤੇ ਸੂਬਾ ਸਾਹਿਬ ਸਿੰਘ ਨੂੰ ਆਪਣੇ ਰਾਜਦੂਤ ਬਣਾ ਕੇ ਭੇਜਿਆ। ਨਿਹੰਗ ਤੇ ਰਾਣਾ ਲਾਹੌਰ ਦਰਬਾਰ ਦੀ ਸਾਂਝ ਕਰਕੇ ਹੋਰ ਨਿੱਘ ਨਾਲ ਮਿਲੇ। ਸਤਿਗੁਰੂ ਜੀ ਦੀ ਨੀਤੀ ਬਾਰੇ ਚਰਚਾ ਹੋਈ ਅਤੇ ਦੋਹਾਂ ਨੂੰ ਸਤਿਗੁਰੂ ਜੀ ਵਿਸ਼ੇਸ਼ ਗੁਪਤ ਪੱਤਰ ਤੇ ਬਹੁਤ ਸਾਰੇ ਵੱਡਮੁੱਲੇ ਤੋਹਫੇ ਦੇ ਕੇ ਵਿਦਿਆ ਕੀਤਾ ਗਿਆ। ਨੇਪਾਲ ਅੰਗਰੇਜ਼ ਰੈਜੀਡੈਂਟ ਕਰਨਲ ਆਰ.ਸੀ. ਲਾਰੰਸ ਅਧੀਨ ਸੀ। ਉਸ ਸਾਹਵੇਂ ਨਾਮਧਾਰੀ ਰਹਿਤ ਮਰਯਾਦਾ ਦੀ ਸੋਭਾ ਹੋ ਗਈ ਤਾਂ ਉਸ ਨੂੰ ਪਿਸੂ ਪੈ ਗਏ। ਖੋਜ ਪੜਤਾਲ ਹੋਣ ਲਗੀ। ਨੇਪਾਲ ਫ਼ੌਜ ਵਿਚੋਂ ਜਿਹੜੇ ਕੂਕੇ ਭਰਤੀ ਹੋਏ ਸਨ, ਕੱਢਣੇ ਪਏ।

ਕਰਨਲ ਮੈਕ ਐਂਡਰਿਊ ਨੇ ਲਿਖਿਆ ਕਿ ਕਸ਼ਮੀਰ ਤੇ ਨੇਪਾਲ ਨਾਲ ਫ਼ੌਜੀ

ਸਾਂਝ ਬਣਾਉਣਾ ਸਤਿਗੁਰੂ ਜੀ ਧਾਰਮਿਕ ਰਹਿਨੁਮਾ ਹੋਣ ਦੇ ਘੇਰੇ ਤੋਂ ਬਾਹਰ ਦੀ ਗੱਲ ਸੀ।

ਅਫ਼ਗਾਨਿਸਤਾਨ ਅੰਗਰੇਜ਼ ਸਾਮਰਾਜ਼ ਦੀ ਈਨ ਨਹੀ ਸੀ ਮੰਨਦਾ। ਉਸ ਦੇ ਫ਼ੌਜੀਆਂ ਕਈ ਵਾਰ ਅੰਗਰੇਜ਼ ਫ਼ੌਜ ਦੇ ਦੰਦ ਖੱਟੇ ਕੀਤੇ ਤਾਂ ਅੰਗਰੇਜ਼ ਹਰ ਗੱਦੀ ਨਸ਼ੀਨ ਅਫਗਾਨੀ ਅਮੀਰ (ਹਾਕਮ) ਦੇ ਨੇੜੇ ਹੋ ਕੇ ਦੋਸਤੀ ਦਾ ਵਖਾਲਾ ਕਰਦੇ, ਪਰ ਅਮੀਰ, ਅੰਗਰੇਜ਼ ਸਾਮਰਾਜ ਵਿਰੋਧੀ ਰੂਸ ਵਰਗੇ ਦੇਸਾਂ ਵੱਲ ਦੋਸਤੀ ਦਾ ਹੱਥ ਵਧਾਉਣ ਲਗੇ।

ਨਾਮਧਾਰੀ ਅੰਗਰੇਜ਼ ਵਿਰੋਧੀ ਸਨ। ਬਾਬਾ ਕਿਸ਼ਨ ਸਿੰਘ ਪਸ਼ਤੋ, ਫਾਰਸੀ, ਸੰਸਕ੍ਰਿਤ ਦਾ ਵਿਦਵਾਨ ਬ੍ਰਾਹਮਣ ਸੀ, ਪੰਜਾਬੀ ਤਾਂ ਜਾਣਦਾ ਹੀ ਸੀ ਉਹ ਅਫ਼ਗਾਨਿਸਤਾਨ ਗਿਆ। ਮੌਕਾ ਪੈਦਾ ਕਰਕੇ ਅਮੀਰ ਸ਼ੇਰ ਅਲੀ ਨੂੰ ਮਿਲ ਕੇ ਕੂਕਿਆਂ ਦੀ ਨੀਤੀ ਤੇ ਜੀਵਨ-ਜਾਚ ਬਾਰੇ ਵੇਰਵੇ ਦਿੱਤੇ।

ਅਮੀਰ ਦੇ ਸ਼ਹਿਜ਼ਾਦੇ ਯਾਕੂਬ ਖਾਂ ਤੇ ਅਬਦੁਲ ਖਾਂ ਹਿੰਦੁਸਤਾਨ ਦੇ ਹਾਲਾਤ ਜਾਨਣ ਲਈ ਹਿੰਦ ਵਿਚ ਆਏ ਤਾਂ ਭੈਣੀ ਸਾਹਿਬ ਸਤਿਗੁਰੂ ਜੀ ਨਾਲ ਵੀ ਗੁਪਤ ਵਾਰਤਾ ਕਰ ਕੇ ਗਏ।

ਬਾਬਾ ਬਿਸ਼ਨ ਸਿੰਘ ਤੇ ਬਾਬਾ ਗੁਰਚਰਨ ਸਿੰਘ ਤਾਂ ਸਮਰਕੰਦ, ਰੂਸ ਤੱਕ ਵੀ ਹੁਕਮ ਅਨੁਸਾਰ ਗਏ। ਉਹਨਾਂ 1881 ਈ. ਤਕ ਸਤਿਗੁਰੂ ਜੀ ਨਾਲ ਵੀ ਤਰੀਕੇ ਨਾਲ ਸੰਪਰਕ ਰਖਿਆ ਤੇ ਸੰਘਰਸ਼ ਲਈ ਨਵੇਂ ਰਾਹ ਟੋਲੀਦੇ ਜਾਂਦੇ ਰਹੇ।

ਅੰਗਰੇਜ਼ ਹਾਕਮਾਂ ਨੇ ਹਿੰਦੂ-ਸਿੱਖਾਂ ਦੀ ਧਾਰਮਿਕ ਭਾਵਨਾ ਨੂੰ ਠੇਸ ਪਹੁੰਚਾਉਣ ਲਈ ਪੰਜਾਬ ਵਿਚ ਗਊਘਾਤ ਲਈ ਬੁੱਚੜਖਾਨੇ ਖੋਲ੍ਹ ਦਿੱਤੇ। ਇਸ ਨਾਲ ਮੁਸਲਮਾਨ ਉਹਨਾਂ ਦੇ ਖ਼ੈਰਖਾਹ ਹੋ ਗਏ। ਹਿੰਦੂ-ਸਿੱਖ ਉਸਲਵੱਟ ਤਾਂ ਲੈਂਦੇ ਪਰ ਉਭਾਸਰਦੇ ਨਾ। ਅੰਮ੍ਰਿਤਸਰ ਇੱਕ ਬੁੱਚੜ-ਖਾਨਾ ਸ੍ਰੀ ਹਰਿਮੰਦਰ ਸਾਹਿਬ ਦੀ ਕੰਧ ਦੇ ਨਾਲ ਘੰਟਾਘਰ ਵਾਲੀ ਥਾਂ ਉੱਤੇ ਸੀ। ਰਾਏਕੋਟ ਦਾ ਬੁੱਚੜਖਾਣਾ ਦਸਵੇਂ ਪਾਤਸ਼ਾਹ ਦੇ ਗੁਰਦੁਆਰੇ ਟਾਹਲੀਆਣਾ ਕੋਲ ਸੀ। ਮਾਸ ਹੋਕਾ ਦੇ ਕੇ ਕਈ ਵਾਰ ਅਣਢੱਕਿਆ ਹੀ ਗਲੀਆਂ ਬਜ਼ਾਰਾਂ ਵਿਚ ਵੇਚਿਆ ਜਾਂਦਾ ਸੀ। ਪੰਛੀ ਗਊਆਂ ਦੀਆਂ ਹੱਡੀਆਂ ਨੋਚਦੇ, ਬੋਟੀਆਂ ਤੇ ਛਿਛਰੇ ਚੁੰਝਾਂ ਵਿਚ ਲਈ ਗੁਰਦੁਆਰਿਆਂ ਵਿੱਚ ਵੀ ਜਾਂਦੇ, ਕਲਸਾਂ ਤੇ ਬੈਠਦੇ, ਵਾਤਾਵਰਨ ਨੂੰ ਪਲੀਤ ਕਰਨੇ। ਧਰਮੀ ਲੋਕ ਬੜੇ ਦੁਖੀ ਹੁੰਦੇ ਪਰ ਹਿੰਦੂ-ਸਿੱਖ ਸ਼ਾਹੁਕਾਰ ਜਗੀਰਦਾਰ, ਸਰਬਰਾਹ, ਸਰਦਾਰ ਤਾਂ ਸਰਕਾਰ ਭਗਤ ਸਨ। ਦੰਗੇ ਫ਼ਸਾਦਾਂ ਦੀ ਨੌਬਤ ਆਉਣ ਲਈ ਮੁਕਦਮੇ ਕੋਰਟ-ਕਚਹਿਰੀਆਂ ਵਿੱਚ ਗਏ ਪਰ ਫ਼ੈਸਲੇ ਬੁੱਚੜਾਂ ਦੇ ਹੱਕ ਵਿੱਚ ਜਿਸ ਕਰਕੇ ਮੁਸਲਮਾਨ ਕੱਛਾਂ ਵਜਾਉਣ ਲੱਗੇ। ਮਾਹੌਲ ਵਿਸ਼ੈਲਾ ਹੋ ਗਿਆ। ਹਾਕਮ, ਲੋਕਾਂ ਨੂੰ ਪਾੜ ਕੇ ਖ਼ੁਸ਼ ਸੀ।

ਕੂਕੇ ਸਿੰਘ ਇਸ ਨੂੰ ਹਜ਼ਮ ਨਾ ਕਰ ਸਕੇ। ਉਹ ਸਮਝਦੇ ਸਨ :

ਇਹ ਮਲੇਸ਼ ਲੰਦਨੋਂ ਆਏ
ਏਨਾਂ ਬੁਚੜ ਖਾਨੇ ਲਾਏ

ਸਾਨੂੰ ਦੁਖ ਗਊਆਂ ਦਾ ਖਾਏ
ਸਿੰਘੋ ਸੀਸ ਦੇਵਣੇ ਆਏ
ਨਾਏ ਕਰਤਾਰ ਦੇ।[10]

—ਬਾਰਾਂ ਮਾਹ- ਚੰਦਾ ਸਿੰਘ

15 ਜੂਨ 1871 ਈ. ਨੂੰ ਰਾਤੀ ਗੁੱਸੇ ਦੇ ਭਰੇ ਪੀਤੇ ਦਸ ਕੂਕੇ ਸਿੰਘਾਂ, ਨੇ ਸ੍ਰੀ ਹਰਿਮੰਦਰ ਸਾਹਿਬ ਦੇ ਲਗਲੇ ਬੁੱਚੜਖਾਨੇ ਤੇ ਹਮਲਾ ਕਰਕੇ ਗਊਆਂ ਦੇ ਰੱਸੇ ਵੱਢੇ, ਮੁਕਾਬਲਾ ਕਰਨ ਗਏ ਬੁੱਚੜਾਂ ਦੇ ਆਹੂ ਲਾਹੇ। ਉਹ ਰਾਤ ਦੇ ਹਨੇਰੇ ਵਿੱਚ ਗਊਆਂ ਨੂੰ ਭਗਤਾਂ ਵਾਲੇ ਦਰਵਾਜ਼ੇ ਵਲ ਹਿੱਕ ਕੇ, ਕਪੜੇ ਬਦਲ ਕੇ ਛਾਈ-ਮਾਈ ਹੋ ਗਏ।

15 ਜੁਲਾਈ 1871 ਨੂੰ ਉਹਨਾਂ ਵਰਗਿਆਂ 8 ਕੂਕੇ ਸਿੰਘਾਂ ਰਾਏਕੋਟ ਦੇ ਬੁੱਚੜ ਖਾਨੇ ਤੇ ਹਮਲਾ ਕੀਤਾ, ਲੜਾਈ ਵਿੱਚ ਕੁਝ ਬੁਚੜ ਮਾਰੇ ਗਏ ਕੁਝ ਜ਼ਖ਼ਮੀ ਹੋਏ। ਪਹਿਲਾਂ ਮੀਂਹ ਪੈ ਗਿਆ ਸੀ। ਸਿੰਘ ਚਿੱਕੜ ਖੋਭੇ ਵਿਚ ਛੀਨੀਵਾਲੇ ਤੇ ਅਗੋਂ ਨਾਭੇ-ਪਟਿਆਲੇ ਦੀ ਹੱਦ ਵਿੱਚ ਜਾ ਵੜੇ। ਬੁੱਚੜਾਂ ਦੇ ਭਾ ਦੀ ਬਣ ਗਈ ਸਰਕਾਰ ਨੂੰ ਵਖ਼ਤ ਪੈ ਗਿਆ। ਉਸ ਦੇ ਅੰਨੇ ਕਾਨੂੰਨ ਨੇ ਨਾਜਾਇਜ਼ ਫੜ ਫੜਾਈ ਕੀਤੀ ਤੇ ਬੇਕਸੂਰਾਂ ਨੂੰ ਮੁਜਰਿਮ ਠਹਿਰਾ ਦਿੱਤਾ।

ਸਤਿਗੁਰੂ ਜੀ ਨੂੰ ਅੰਮ੍ਰਿਤਸਰ ਦੇ ਬੁੱਚੜਖਾਨੇ ਵਿਰੁੱਧ ਖੰਡਾ ਖੜਕਾਉਣ ਵਾਲੇ ਬਾਬਾ ਲਹਿਣਾ ਸਿੰਘ ਪੰਨਵ ਤੇ ਸੰਤ ਬੀਹਲਾ ਸਿੰਘ ਨੇ ਦੱਸਿਆ ਕਿ ਉਹਨਾਂ ਨੇ ਧਰਮ ਲਈ ਇਹ ਕਾਰਾ ਕੀਤਾ ਹੈ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹ ਬਾਕੀ ਸਾਥੀਆਂ ਨੂੰ ਭਾਲ ਕੇ, ਅੰਮ੍ਰਿਤਸਰ ਜਾ ਕੇ, ਸੈਸ਼ਨ ਦੀ ਕਚਹਿਰੀ ਵਿਚ ਹਾਜ਼ਰ ਹੋਏ, ਸੱਚ ਬੋਲਿਆ, ਬੇਕਸੂਰ ਛੁਡਾਏ ਤੇ ਆਪ ਫਾਂਸੀ ਦੇ ਰਸਿਆਂ ਨੂੰ ਚੁੰਮ ਗਏ ਸ੍ਰੀ ਹਰਿਮੰਦਰ ਸਾਹਿਬ ਦੀ ਪਵਿਤਰਤਾ ਲਈ। 15 ਸਤੰਬਰ 1871 ਈ. ਨੂੰ ਸ਼ਹੀਦ ਹੋਣ ਵਾਲੇ ਚਾਰ ਸਿੰਘ ਸਨ :

1. ਬਾਬਾ ਲਹਿਣਾ ਸਿੰਘ ਸਪੁੱਤਰ ਮੁਸੱਦਾ ਸਿੰਘ (ਪੰਨਵ); 2. ਬੀਹਲਾ ਸਿੰਘ ਸੰਧੂ ਨਾਰਲੀ; 3. ਹਾਕਮ ਸਿੰਘ ਪਟਵਾਰੀ ਮੋਹੜੇ; 4. ਫ਼ਤਹਿ ਸਿੰਘ ਭਾਟੜਾ ਦੁਕਾਨਦਾਰ ਇਹਨਾਂ ਦਾ ਸਸਕਾਰ ਪਟਵਾਰੀ ਦੀ ਵਿਧਵਾ ਮਾਤਾ ਨੇ ਕੀਤਾ।

ਕਾਲੇ ਪਾਣੀ ਦੀ ਸਜਾ ਮਿਲੀ : ਸਿਪਾਹੀ ਲਾਲ ਸਿੰਘ ਤੇ ਲਹਿਣਾ ਸਿੰਘ ਸਪੁੱਤਰ ਬਲਾਕਾ ਸਿੰਘ। ਭਗੌੜੇ ਕਰਾਰ ਦਿੱਤੇ : ਮਿਹਰ ਸਿੰਘ ਲੋਪੋ ਕੇ, ਝੰਡਾ ਸਿੰਘ ਠੱਟਾ ਤੇ ਲਛਮਣ ਸਿੰਘ ਚਾਹਲ। ਝੰਡਾ ਸਿੰਘ ਠੱਟਾ ਨੂੰ 11 ਅਗਸਤ 1873 ਈ. ਨੂੰ ਫੜ ਕੇ ਅਗਲੇ ਦਿਨ ਮੁਕਦਮਾ ਚਲਾ ਕੇ ਸ਼ਹੀਦ ਕੀਤਾ ਗਿਆ।

ਰਾਏਕੋਟ ਦੀ ਘਟਨਾ ਨਾਲ ਸੰਬੰਧਿਤ ਸਿੰਘਾਂ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁਖ ਸਿੰਘ ਨੂੰ 5 ਅਗਸਤ 1871 ਈ. ਨੂੰ ਰਾਏਕੋਟ ਕੋਲ ਬੱਸੀਆ ਲਾਗੇ ਇੱਕ ਦਰਖ਼ਤ ਨਾਲ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ।

ਦੋ ਰਤਨਾਂ-ਸੂਬਾ ਰਤਨ ਸਿੰਘ ਮੰਡੀ ਤੇ ਰਤਨ ਸਿੰਘ ਨਾਈ ਵਾਲਾ ਨੂੰ

ਰਾਏਕੋਟ ਦੇ ਸਿੱਖਾਂ ਨੂੰ ਹਥਿਆਰ ਦੇਣ, ਉਕਸਾਉਣ, ਦਾ ਦੋਸ਼ ਲਾ ਕੇ 26 ਨਵੰਬਰ 1871 ਈ. ਨੂੰ ਲੁਧਿਆਣਾ ਜੇਲ੍ਹ ਵਿਚ ਬੋਹੜ ਨਾਲ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਸੂਬਾ ਜੀ ਕਿਹਾ ਅਸੀ ਫੇਰ ਜਨਮਾਂਗੇ ਤੇ ਤੁਹਾਡੇ ਸਾਮਰਾਜ ਖਿਲਾਫ਼ ਲੜਾਂਗੇ।

ਸਤਿਗੁਰੂ ਜੀ ਨੂੰ ਇਹਨਾਂ ਕੇਸਾਂ ਵਿਚ ਸਰਕਾਰ ਨੇ ਗ਼ਲਤ ਫਸਾਉਣਾ ਚਾਹਿਆ ਪਰ ਉਸ ਕੋਲ ਕੋਈ ਵੀ ਸਬੂਤ ਨਹੀ ਸੀ ਫਿਰ ਵੀ ਉਸ ਦੀ ਨਜ਼ਰ ਸਵੱਲੀ ਨਹੀਂ ਸੀ।

ਕੁਝ ਕੂਕੇ ਸਿੰਘਾਂ ਦੇ ਰੋਹ ਤੇ ਵਿਦਰੋਹ ਦਾ ਤਤਕਾਲਿਕ ਕਾਰਨ ਫਰਵਾਹੀ ਦੇ ਨੰਬਰਦਾਰ ਗੁਰਮੁਖ ਸਿੰਘ ਸਾਹਵੇਂ, ਮਲੇਰ ਕੋਟਲੇ ਬੁੱਢੇ ਬੈਲ ਨੂੰ ਕਤਲ, ਜਿਬ੍ਹਾ, ਕਰਨ ਦੀ ਘਟਨਾ ਬਣੀ। ਇਸ ਰਿਆਸਤ ਵਿੱਚ ਰਾਮ ਗਊਆਂ ਦੇ ਵੱਗਾਂ ਦੇ ਵੱਗ ਜਿਬ੍ਹਾ ਕੀਤੇ ਜਾਂਦੇ ਸਨ।

11-13 ਜਨਵਰੀ 1872 ਈ. ਨੂੰ ਸ੍ਰੀ ਭੈਣੀ ਸਾਹਿਬ ਮਾਘੀ ਦੇ ਮੇਲੇ ਸਮੇਂ ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ, ਜੋ ਨਵੰਬਰ 1871 ਈ. ਵਿੱਚ ਚੜ੍ਹਾਈ ਕਰ ਗਏ ਸਨ, ਨਮਿਤ ਮੇਲਾ ਸਮਾਪਤ ਹੋਇਆ ਹੀ ਸੀ ਕਿ ਨੰਬਰਦਾਰ ਗੁਰਮੁਖ ਸਿੰਘ ਨੇ ਕੁਝ ਸਿੰਘਾਂ ਨੂੰ ਮਲੇਰ ਕੋਟਲੇ ਦੇ ਹੰਕਾਰੇ ਕੋਤਵਾਲ ਅਹਿਮਦ ਖਾਂ ਦੇ, ਉਸ ਦੇ ਸਾਮ੍ਹਣੇ ਬੁੱਢੇ ਬੇਜ਼ੁਬਾਨ ਬਲਦ ਨੂੰ ਕਤਲ ਕਰਨ ਦੀ ਘਟਨਾ ਸੁਣਾਈ। ਸੁਣਦਿਆਂ ਹੀ ਹੀਰਾ ਸਿੰਘ, ਲਹਿਣਾ ਸਿੰਘ ਸਕਰੌਦੀ ਵਾਲੇ ਤੇ ਹੋਰ ਸਿੰਘ ਲੋਹੇ-ਲਾਖੇ ਹੋ ਗਏ। ਉਹ 140 ਕੁ ਅਕਾਲ ਬੁੰਗੇ ਤੋਂ ਤੁਰਕੜਿਆਂ ਨੂੰ ਸੋਧਣ ਲਈ ਪੈਦਲ ਤੁਰ ਪਏ। ਸਤਿਗੁਰੂ ਜੀ ਤੇ ਸੂਬਾ ਲੱਖਾ ਸਿੰਘ ਦੇ ਰੋਕਿਆਂ ਨਾ ਰੁਕੇ। ਮੇਲੇ ਦੀ ਨਿਗਰਾਨੀ ਲਈ ਆਏ, ਸਫ਼ਰਾਜ਼ ਖ਼ਾਨ ਡਿਪਟੀ ਇੰਸਪੈਕਟਰ ਦੀ ਅਗਵਾਈ ਵਿੱਚ ਪੁਲਸੀਆਂ ਦੇ ਟੋਲੇ ਵੀ ਉਹਨਾਂ ਨੂੰ ਨਾ ਰੋਕਿਆ, ਸਗੋਂ ਜਦ ਉਹ ਪਟਿਆਲੇ ਦੀ ਹੱਦ ਵਿੱਚ ਦਾਖ਼ਲ ਹੋ ਗਏ ਤਾਂ ਉਹ ਲੁਧਿਆਣੇ ਪੁੱਜਾ, ਉਸ ਨੇ ਡੀ.ਸੀ., ਐਲ. ਕਾਵਨ ਨੂੰ ਰਿਪੋਰਟ ਕੀਤੀ। ਸਤਿਗੁਰੂ ਜੀ ਦੇ ਭੇਜੇ ਸੂਬਾ ਲੱਖਾ ਸਿੰਘ ਵੀ ਰਿਪੋਰਟ ਕੀਤੀ ਸੀ ਪਰ ਕਿਸੇ ਸਿੰਘਾਂ ਦਾ ਰਾਹ ਨਾ ਰੋਕਿਆ।

ਪਹਿਲਾਂ ਹਥਿਆਰ ਤੇ ਘੋੜੇ ਲੈਣ ਲਈ ਮਲੌਦ, ਸ. ਬਦਨ ਸਿੰਘ ਜਗੀਰਦਾਰ ਤੇ ਉਸ ਦੇ ਬੰਦਿਆਂ ਨਾਲ ਉਹਨਾਂ ਦੀ ਝੜਪ ਹੋਈ। 15 ਜਨਵਰੀ 1872 ਈ. ਪਹੁਫੁਟਾਲੇ ਹੀ ਸਿੰਘਾਂ ਨੇ ਮਲੇਰ ਕੋਟਲੇ ਦੇ ਚਿੜੀਮਾਰਾਂ ਦੇ ਮੁਹੱਲੇ ਹੱਲਾ ਬੋਲ ਦਿੱਤਾ। ਮੁਕਾਬਲਾ ਕਰਦੇ ਕੋਤਵਾਲ ਤੇ 7 ਸਿਪਾਹੀ ਫੌਤ ਹੋ ਗਏ। ਸੱਤ ਅੱਠ ਸਿੰਘ ਵੀ ਸ਼ਹੀਦੀਆਂ ਪਾ ਗਏ। ਇਹ ਸ਼ਹੀਦੀ ਜਥਾ ਜਿਸ ਵਿੱਚ ਦੋ ਮਾਈਆਂ ਇੰਦ ਕੌਰ ਹੰਡਿਆਇਆ ਤੇ ਖੇਮ ਕੌਰ ਦਿੜ੍ਹ-ਪੁਰੇ ਦੀਆਂ ਸਨ, ਨੇ ਰਾਤ ਰੜ ਪਿੰਡ ਦੇ ਬਾਹਰ ਕੱਟੀ। ਜਥੇਦਾਰ ਹੀਰਾ ਸਿੰਘ ਦੇ ਕਿਹਾਂ ਕੁਝ ਸਿੰਘ ਚਲੇ ਗਏ ਤੇ 66 ਸਿੰਘ ਤੇ ਦੋ ਮਾਈਆਂ ਰਹਿ ਗਏ। ਉਹਨਾਂ 16 ਜਨਵਰੀ 1872 ਈ. ਮੂੰਹ ਹਨੇਰੇ ਹੀ ਅੰਗਰੇਜ਼ ਰਾਜ ਦੀ ਜੜ੍ਹ ਪੱਟਣ ਦੇ ਨਾਅਰੇ ਲਾਉਂਦਿਆਂ ਸ਼ੇਰ ਪੁਰ ਥਾਣੇ ਆਤਮ

ਸਮਰਪਣ ਕੀਤਾ। ਜਥਾ ਉਮੇਰ ਗੜ੍ਹ ਕਿਲ੍ਹੇ ਦੀ ਹਵਾਲਾਤ ਵਿਚ ਰੱਖ ਕੇ 17 ਜਨਵਰੀ 1872 ਈ. ਨੂੰ ਕੁਝ ਨੂੰ ਤੋਰ ਕੇ ਕੁਝ ਜ਼ਖ਼ਮੀ ਸਿੰਘਾਂ ਗੱਡਿਆਂ ਉੱਤੇ ਬਿਠਾ ਕੇ ਪਿਛਲੇ ਪਹਿਰ ਮਲੇਰ ਕੋਟਲੇ, ਜਮਾਲ ਪੁਰ ਦੇ ਰਕੜ ਵਿਚ ਪਹੁੰਚਾਇਆ ਗਿਆ। ਉਥੇ ਡਿਪਟੀ ਕਮਿਸ਼ਨਰ ਲੁਧਿਆਣਾ ਐਲ. ਕਾਵਨ ਦੇ ਹੁਕਮ ਦੀ ਤਾਮੀਲ ਕਰਦਿਆਂ ਪਟਿਆਲਾ, ਨਾਭਾ, ਜੀਂਦ ਤੋਂ 750 ਫ਼ੌਜੀ ਸਿਪਾਹੀ ਤੇ 9 ਤੋਪਾਂ ਮੰਗਵਾਈਆਂ ਗਈਆਂ।

ਕਾਵਨ ਨੇ, ਕਮਿਸ਼ਨਰ ਅੰਬਾਲਾ, ਸਕਤਰ ਪੰਜਾਬ ਨੂੰ ਤਾਰਾਂ ਭੇਜ ਕੇ ਵੱਡੀ ਬਗ਼ਾਵਤ ਦਾ ਹਊਆ ਖੜਾ ਕੀਤਾ। ਕਿਸੇ ਤਾਰ/ਚਿੱਠੀ ਵਿੱਚ 200 ਕੂਕੇ, ਕਿਸੇ ਵਿੱਚ 500 ਤੇ ਕਿਸੇ ਵਿਚ ਸੌ ਜਾਂ 125 ਬਾਗ਼ੀ ਲਿਖੇ ਗਏ। ਕਾਵਨ ਨੇ ਬਿਨਾ ਮੁਕਦਮਾ ਚਲਾਏ, ਬਿਨਾ ਉੱਚ ਅਧਿਕਾਰੀਆਂ ਤੋਂ ਇਜਾਜ਼ਤ ਲਏ ਪਹਿਲੇ ਦਿਨ 50 ਸਿੰਘ ਸ਼ਹੀਦ ਕੀਤੇ, 7-7 ਕਰਕੇ 7 ਤੋਪਾਂ ਨਾਲ 49 ਤੇ ਇੱਕ ਬਾਲਕ ਬਿਸ਼ਨ ਸਿੰਘ ਤਲਵਾਰ ਨਾਲ।

ਅਗਲੇ ਦਿਨ 18 ਜਨਵਰੀ 1872 ਈ. ਨੂੰ ਕਮਿਸ਼ਨਰ ਅੰਬਾਲਾ ਫੋਰਸਿਥ ਨੇ 16 ਕੂਕਿਆਂ ਉਤੇ ਡਾਕੇ ਤੇ ਕਤਲ ਦਾ ਕੇਸ ਚਲਾਕੇ ਤੋਪਾਂ ਨਾਲ ਉਡਾ ਦਿੱਤਾ। ਸਿੰਘ ਮੌਤ ਤੋਂ ਡਰੇ ਨਹੀ ਉਹ ਖ਼ੁਦ ਹੱਸ ਹੱਸ ਕੇ ਤੋਪਾਂ ਸਾਹਵੇਂ ਆਏ ਤੇ ਮੌਤ ਰਾਣੀ ਨੂੰ ਵਰ ਗਏ। ਇਹ ਖ਼ੁਦ ਕਾਵਨ ਤੇ ਗਿਆਨੀ ਗਿਆਨ ਸਿੰਘ ਜੋ ਮੌਕੇ ਤੇ ਹਾਜ਼ਰ ਨੇ ਇਸ ਸੰਬੰਧੀ ਲਿਖਿਆ ਹੈ।

ਵਫ਼ਾਦਾਰਾਂ ਨੂੰ ਮਲੇਰ ਕੋਟਲੇ ਦੇ ਖ਼ਜ਼ਾਨੇ ਵਿੱਚੋਂ ਇਨਾਮ ਦਿੱਤੇ ਗਏ।

ਕਮਿਸ਼ਨਰ ਫੋਰਸਿਥ ਨੇ 17 ਜਨਵਰੀ ਰਾਤ ਨੂੰ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਨੂੰ ਲੁਧਿਆਣੇ ਸੱਦਿਆ, ਪੁਲਿਸ ਭੇਜ ਕੇ। ਆਪ ਗੁਰਦਿੱਤ ਸਿੰਘ ਮੋਰੋਂ ਦੇ ਗੱਡੇ ਉੱਤੇ, ਸੇਵਕ ਨਾਨੂੰ ਸਿੰਘ, ਸੂਬਾ ਜਵਾਹਰ ਸਿੰਘ ਤੇ ਸੂਬਾ ਸਾਹਿਬ ਸਿੰਘ ਨਾਲ ਪੁੱਜੇ, ਸੰਗਤ ਨੂੰ ਰੋਂਦੀ ਕੁਰਲਾਂਦੀ ਨੂੰ ਛੱਡ ਕੇ। ਆਪ ਨੂੰ ਇਕੱਲਿਆਂ ਨੂੰ ਕਮਿਸ਼ਨਰ ਦੇ ਡਾਕ ਬੰਗਲੇ ਲੈ ਜਾਇਆ ਗਿਆ। ਪਹਿਲਾਂ ਤਿਆਰ ਕੀਤੀ ਮਿਸਲ ਅਨੁਸਾਰ ਆਪ ਉੱਤੇ ਮਲੇਰ ਕੋਟਲੇ ਉੱਤੇ ਹਮਲਾ ਕਰਨ, ਅੰਮ੍ਰਿਤਸਰ, ਰਾਏਕੋਟ ਬੁੱਚੜ ਬਧ ਕਰਵਾਉਣ, ਸਰਕਾਰ ਨੂੰ ਕੋਈ ਸੂਚਨਾ ਨਾ ਦੇਣ ਦਾ ਦੋਸ਼ ਲਾ ਕੇ ਨਜ਼ਰਬੰਦੀ ਦਾ ਹੁਕਮ ਸੁਣਾਇਆ ਗਿਆ, 1818 ਦੇ ਬੰਗਾਲ ਰੈਗੂਲੇਸ਼ਨ ਐਕਟ III ਅਧੀਨ। ਕੋਈ ਮੁਕਦਮਾ ਨਹੀ ਚਲਾਇਆ ਗਿਆ।

ਉਹਨਾਂ ਨੂੰ ਸੂਬਿਆਂ ਸਹਿਤ ਅਲਾਹਾਬਾਦ ਕਿਲ੍ਹੇ ਵਿਚ, ਸਪੈਸ਼ਲ ਰੇਲ ਗੱਡੀ ਰਾਹੀ 12 ਡੋਗਰਿਆਂ ਦੀ ਗਾਰਦ ਨਾਲ, ਯੂਰਪੀਨ ਅਫ਼ਸਰ ਜੈਕਸਨ ਦੀ ਨਿਗਰਾਨੀ ਹੇਠ ਭੇਜਿਆ ਗਿਆ।

ਪੰਜਾਬ ਦੇ ਤਿੰਨ ਡੇਰਿਆਂ ਦੇ ਮਹੰਤਾਂ ਨੂੰ ਛੱਡ ਕੇ ਸਾਰੇ ਪੁਜਾਰੀਆਂ, ਮਹੰਤਾਂ, ਸਰਬਰਾਹਾਂ, ਨਵਾਬਾਂ, ਸ਼ਾਹੂਕਾਰਾਂ, ਸਰਦਾਰਾਂ, ਜਗੀਰਦਾਰਾਂ, ਗ੍ਰੰਥੀਆਂ, ਨਗਰ ਪਾਲਿਕਾ ਦੇ ਮੈਂਬਰਾਂ ਰਾਜਿਆਂ ਮਹਾਰਾਜਿਆਂ, ਅਖ਼ਬਾਰਾਂ ਨੇ ਲਿਖਿਆ ਕਿ ਜੇ ਇਹ ਦੇਸ ਦੇ ਸ ਰਿਹਾ ਤਾਂ ਨਾ ਤੁਹਾਨੂੰ ਤੇ ਨਾ ਅਸਾਨੂੰ ਛੱਡੇਗਾ।

ਸਤਿਗੁਰੂ ਜੀ ਦੇ ਹੋਰ ਸੂਬੇ ਵੀ ਅਲਾਹਾਬਾਦ ਭੇਜੇ ਗਏ। ਸਤਿਗੁਰੂ ਜੀ ਲੁਧਿਆਣਿਓਂ ਰੇਲ ਗੱਡੀ ਰਾਹੀ ਭੇਜੇ ਗਏ, 18 ਜਨਵਰੀ 1872 ਨੂੰ ਤੇ ਵਰੰਟ ਭੇਜੇ, 4 ਦਿਨ ਬਾਅਦ, 22 ਜਨਵਰੀ ਨੂੰ। ਸਤਿਗੁਰੂ ਜੀ ਨੂੰ ਉਥੋਂ ਕਲਕਤੇ ਲੈ ਜਾ ਕੇ, ਚੋਰੀ ਚੋਰੀ 11 ਮਾਰਚ 1872 ਈ. ਨੂੰ ਸਮੁੰਦਰੀ ਜਹਾਜ਼ ਵਿਚ ਬਿਠਾ ਕੇ 16 ਮਾਰਚ 1872 ਈ. ਨੂੰ ਰੰਗੂਨ ਬ੍ਰਿਟਿਸ਼ ਬ੍ਰਹਮਾ ਪਹੁੰਚਾਇਆ ਗਿਆ, ਸੇਵਕ ਨਾਨੂੰ ਸਿੰਘ ਨਾਲ। ਉਥੇ ਕੁਝ ਮਹੀਨੇ ਰੰਗੂਨ ਸੈਂਟਰਲ ਜੇਲ੍ਹ ਦੇ ਵੱਖਰੇ ਵਾਰਡ ਵਿੱਚ ਰੱਖਿਆ ਗਿਆ। ਨਾਨੂੰ ਸਿੰਘ ਕੋਲੋਂ ਇਕਰਾਰ ਨਾਮਾ ਲਿਖਵਾ ਲਿਆ ਕਿ ਉਹ ਉਹਨਾਂ ਨਾਲ ਆਪਣੀ ਮਰਜ਼ੀ ਨਾਲ ਰਹਿ ਰਿਹਾ ਹੈ। 16 ਸੰਤਬਰ 1872 ਈ. ਨੂੰ ਆਪ ਨੂੰ ਵਾਇਲਜ਼ ਰੋਡ (ਉਵਿਜ਼ਾਰਾ ਰੋਡ) ਛਾਉਣੀ ਵਾਲੇ ਬੰਗਲੇ ਲਿਆਂਦਾ ਗਿਆ। ਏਸੇ ਬੰਗਲੇ ਵਿੱਚ ਆਖ਼ਰੀ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਅੰਤਮ ਸੁਆਸਾਂ ਤੱਕ ਉਸ ਦੀ ਬੇਗਮ ਜੀਨਤ ਮਹਿਲ ਅਤੇ ਸਹਿਜ਼ਾਦੇ ਜਵਾਂ ਬਖ਼ਤ ਨਾਲ ਨਜ਼ਰਬੰਦ ਰੱਖਿਆ ਗਿਆ ਸੀ।

ਆਪ ਜੀ ਨਾਲ ਨਜ਼ਰਬੰਦ ਵਿਕਅਤੀਆਂ ਨੂੰ ਹੇਠ ਲਿਖੇ ਅਨੁਸਾਰ ਵੱਖ-ਵੱਖ ਥਾਈ ਭੇਜਿਆ ਗਿਆ :

1. ਸੂਬਾ ਮਾਨ ਸਿੰਘ ਤੇ ਸੂਬਾ ਹੁਕਮਾ ਸਿੰਘ 1 ਦਸੰਬਰ 1872 ਈ. ਨੂੰ ਚੁਨਾਰ ਦੇ ਕਿਲ੍ਹੇ ਅਣਮਿਥੇ ਸਮੇਂ ਲਈ ਨਜ਼ਰ ਬੰਦ।

2. ਸੂਬਾ ਰੂੜ ਸਿੰਘ, ਸੂਬਾ ਮਲੂਕ ਸਿੰਘ ਤੇ ਸੂਬਾ ਪਹਾੜਾ ਸਿੰਘ 15 ਦਸੰਬਰ 1872 ਈ. ਨੂੰ ਅਣਮਿਥੇ ਸਮੇਂ ਲਈ ਅਸੀਰਗੜ੍ਹ ਨਜ਼ਰਬੰਦ।

3. ਸੂਬਾ ਜਵਾਹਰ ਸਿੰਘ, ਸੂਬਾ ਲਖਾ ਸਿੰਘ ਤੇ ਸੂਬਾ ਬ੍ਰਹਮਾ ਸਿੰਘ 3 ਦਸੰਬਰ, 1872 ਈ. ਕਲਕਤੇ ਰਾਹੀ, ਅਣਮਿਥੇ ਸਮੇਂ ਲਈ ਮੌਲਮੀਨ-ਬ੍ਰਹਮਾ

4. ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨਿਹੰਗ 24 ਫਰਵਰੀ 1872 ਈ. ਅਣਮਿਥੇ ਸਮੇਂ ਲਈ ਪਹਿਲਾਂ ਅਦਨ, ਫੇਰ 5 ਮਈ 1875 ਈ. ਨੂੰ ਹਜ਼ਾਰੀ ਬਾਗ਼ ਜੇਲ੍ਹ

5. ਸ. ਮੰਗਲ ਸਿੰਘ ਬਿਸ਼ਨ ਪੁਰੀਆਂ—3 ਮਾਰਚ 1873 ਈ. ਨੂੰ ਮਹਾਰਾਜ ਪਟਿਆਲਾ ਦੀ ਸਿਫ਼ਾਰਸ਼ ਤੇ ਰਿਹਾ ਕੀਤਾ ਗਿਆ।

ਨਾਮਧਾਰੀ ਕੇਂਦਰ ਭੈਣੀ ਸਾਹਿਬ ਨੂੰ ਨੁਕਸਾਨ ਪਹੁੰਚਾਉਣ ਲਈ, ਸਤਿਗੁਰੂ ਜੀ ਦੀ ਜਲਾਵਤਨੀ ਬਾਅਦ ਇਸ ਤਿਆਰੀ ਨਾਲ ਪੁਲਿਸ ਲੈਫਟੀਨੈਂਟ ਕਰਨਲ ਬੇਲੀ ਨੇ ਚੜ੍ਹਾਈ ਲਈ ਫ਼ੌਜੀ ਦਸਤੇ ਤੋਰੇ ਜਿਵੇਂ ਕੋਈ ਕਿਲਾ ਫ਼ਤਿਹ ਕਰਨਾ ਹੋਵੇ। ਉਹ ਤੋਪਾਂ ਲੈ ਕੇ ਚੜ੍ਹਿਆ। ਜਦੋਂ ਉਸ ਨੂੰ ਦਸਿਆ ਗਿਆ ਕਿ ਉਹ ਧਾਰਮਿਕ ਕੇਂਦਰ ਹੈ ਜਿਥੋਂ ਗ਼ਰੀਬ, ਲੋੜਵੰਦ ਨੂੰ ਰੋਟੀ ਮਿਲਦੀ ਹੈ ਤੇ ਪ੍ਰਭੂ ਦਾ ਸਿਮਰਨ ਕਰਨ ਦੀ ਸੁਮੱਤ ਦਿੱਤੀ ਜਾਂਦੀ ਹੈ ਤਾਂ ਉਸ ਨੇ ਤੋਪਾਂ ਕੁਹਾੜੇ ਪਿੰਡ ਦੀ ਛੱਤ ਦਿੱਤੀਆਂ। 18 ਜਨਵਰੀ 1872 ਈ. ਦੇ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਪਿੰਡ ਨੂੰ ਘੇਰ ਲਿਆ। ਨਿਹੱਥੇ ਕੂਕੇ ਗੁਰਦੁਆਰਿਓਂ ਬਾਹਰ ਕੱਢੇ। ਸਭ ਥਾਵਾਂ ਹਾਂਡੇ ਪਾਣੀ ਤਕ ਪੁੱਟੀਆਂ

ਗਈਆਂ। ਸਿੰਘ, ਸਿੰਘਣੀਆਂ, ਬੱਚੇ, ਬੁੱਢੇ, ਠੰਢ ਨਾਲ ਕੰਬਣ ਲੱਗੇ ਤਾਂ ਉਹਨਾਂ ਨੂੰ ਭਾਰੇ ਕਪੜੇ ਲਿਆਉਣ ਦੀ ਇਜਾਜ਼ਤ ਮਿਲੀ। ਸਾਰਿਆਂ ਦੇ ਨਾਂ ਪਤੇ ਲਿਖਕੇ ਗੁਰਦੁਆਰੇ ਦਾ ਸਮਾਨ ਤਿੰਨ ਨੇੜੇ ਦੇ ਪਿੰਡਾਂ ਦੇ ਨੰਬਰਦਾਰਾਂ ਦੀ ਹਾਜ਼ਰੀ ਵਿਚ ਗਿਣਿਆਂ ਗਿਆ। 36 ਕੁਹਾੜੀਆਂ, 6 ਗੰਡਾਸੇ, 2 ਖੁਖਰੀਆਂ, ਬਹੁਤ ਸਾਰੇ ਸਫਾਜੰਗ, ਚੱਕਰੇ, ਡਾਂਗਾਂ, ਸੇਲੇ ਤੇ ਸਲੋਤਰ ਸਨ। 1828 ਰੁਪਏ 8 ਆਨੇ ਨਗਦ, ਕੁਝ ਕੀਮਤੀ ਚੋਗੇ, ਗਹਿਣੇ ਕੁੱਲ 5400/- ਰੁਪਈਏ ਦਾ ਮਾਲ। ਨਾ ਕੋਈ ਤੋਪ, ਨਾ ਬੰਬ, ਨਾ ਤਲਵਾਰ, ਨਾ ਬੰਦੂਕ, ਸਾਇਦ ਸ਼ਰਮਿੰਦਗੀ ਹੱਥ ਲਗੀ ਹੋਵੇ। ਕੂਕੇ ਕੁੱਲ 172 ਸਨ ਜਿਨ੍ਹਾਂ ਵਿਚੋਂ 50 ਬਿਹੰਗਮ ਸਨ। ਗੁਰਦਵਾਰੇ ਪਸ਼ੂ ਵੀ ਸਨ।

ਗੁਰੂ ਪਰਵਾਰ : ਪਿਤਾ ਬਾਬਾ ਜੱਸਾ ਸਿੰਘ, ਭਰਾ ਬੁੱਧ ਸਿੰਘ, ਲੜਕੀ ਬੀਬੀ ਨੰਦਾਂ ਤੇ ਉਸਦੇ ਤਿੰਨ ਲੜਕਿਆਂ ਦੀ ਸੇਵਾ ਲਈ 3 ਸਿੰਘ 2 ਸਿੰਘਣੀਆਂ ਦੋ ਪ੍ਰਬੰਧਕ ਤੇ ਡੰਗਰਾਂ ਲਈ 11 ਸਿੰਘ ਛੱਡ ਕੇ ਬਾਕੀਆਂ ਨੂੰ ਤੋਰ ਕੇ ਲੁਧਿਆਣੇ ਲੈ ਜਾਇਆ ਗਿਆ, 20-22 ਕਿਲੋਮੀਟਰ। ਉਥੋਂ ਜਮਾਨਤ ਲੈ ਕੇ, ਚੇਤਾਵਨੀ ਦੇ ਕੇ ਘਰੋਂ ਘਰੀ ਭੇਜੇ ਗਏ।

ਭੈਣੀ ਸਾਹਿਬ ਗੁਰਦੁਆਰੇ ਦੀ ਡਿਉਢੀ ਵਿਚ ਪੁਲਿਸ ਚੌਕੀ, ਜਿਸ ਵਿਚ ਇੰਨਪੈਕਟਰ ਉਮਰਾਓ ਅਲੀ ਸ਼ਾਹ ਤੇ 20 ਸਿਪਾਹੀ, ਸਭ ਮੁਸਲਮਾਨ, ਤੰਗ ਕਰਨ ਲਈ ਲਾਏ ਗਏ। 5 ਤੋਂ ਵੱਧ ਕੂਕੇ ਮਿਲਣ ਨਹੀ ਸਨ ਆ ਸਕਦੇ, ਨਾ ਰਲ ਕੇ ਬੈਠ ਸਕਦੇ ਸਨ, ਸਖ਼ਤੀ ਸੀ। ਧੱਕੇ ਨਾਲ ਕੂਕਿਆਂ ਨੂੰ ਧਰਮ ਛੱਡਣ ਲਈ ਕਹਿਣ ਲੱਗੇ ਜ਼ਮੀਨਾਂ ਜ਼ਬਤ ਕਰਨ ਲੱਗੇ।

ਕਿਸੇ ਨੂੰ ਸਤਿਗੁਰੂ ਜੀ ਜਾਂ ਸੂਬਿਆਂ ਦਾ ਥਹੁ ਟਿਕਾਣਾ ਪਤਾ ਨਹੀ ਦਿੱਤਾ ਪਰ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਗੁਰਦਵਾਰੇ ਦੀਆਂ ਚਾਬੀਆਂ ਭਾਈ ਬੁਧ ਸਿੰਘ ਨੂੰ ਦਿੱਤੀਆਂ ਗਈਆਂ। ਕੂਕਿਆਂ ਨੂੰ ਸਰੀਰਕ ਕਸ਼ਟ ਸੀ ਮਾਨਸਿਕ ਪੀੜਾ ਸੀ। ਉਹ ਅਰਦਾਸ ਕਰਦੇ ਸਨ ਮਹਾਂਮਲੇਸ਼ ਦੇ ਨਾਸ ਦੀ। ਉਹਨਾਂ ਨੂੰ ਕੋਈ ਪਤਾ ਨਹੀ ਸੀ। ਸਤਿਗੁਰੂ ਜੀ ਕਿਥੇ ਸਨ ਭਾਵੇਂ ਕਿ ਕਲਕਤੇ ਦੇ ਅਖ਼ਬਾਰਾਂ ਵਿਚ ਛਪਿਆ ਸੀ ਕਿ ਰੰਗੂਨ ਸਨ।

ਸਤਿਗੁਰੂ ਜੀ ਨੂੰ ਭਾਵੇਂ ਸ਼ਾਹੀ ਕੈਦੀਆਂ ਵਾਲੇ ਸੁਖ ਸਨ, ਖਾਣ ਪੀਣ ਰਹਿਣ ਸਹਿਣ ਦੇ ਪਰ ਬਾਹਰਲੀ ਦੁਨੀਆਂ ਨਾਲੋ ਸੰਬੰਧ ਤੋੜੇ ਗਏ ਸਨ। 3 ਜਨਵਰੀ 1873 ਈ. ਨੂੰ ਮਹਾਰਾਜ ਬੁਧ ਸਿੰਘ ਦੀ ਸਤਿਗੁਰੂ ਨੂੰ ਮਿਲਣ ਦੀ ਚਿੱਠੀ ਰੱਦ ਕਰ ਦਿੱਤੀ ਗਈ। ਪਰ ਹਰਨਾਮ ਸਿੰਘ-ਚੰਦੋ ਦੀ ਰੰਗੂਨ ਜਾ ਕੇ ਮਿਲਣ ਦੀ ਅਰਜ਼ੀ ਮਨਜ਼ੂਰ ਹੋਈ। ਲੇਕਿਨ ਜਦੋਂ ਉਹ 16 ਅਪਰੈਲ 1875 ਈ. ਪਰਵਾਨੇ ਨਾਲ ਚੀਫ਼ ਕਮਿਸ਼ਨਰ ਨੂੰ ਰੰਗੂਨ ਮਿਲੇ ਤਾਂ ਉਸ ਨੇ 25 ਅਪਰੈਲ 1875 ਈ. ਦੇ ਸਟੀਮਰ ਵਿਚ ਬਿਠਾ ਕੇ ਕਲਕਤੇ ਵਾਪਸ ਭੇਜ ਦਿੱਤਾ, ਮਿਲਾਉਣ ਤੋਂ ਇਨਕਾਰ ਕਰਕੇ। ਉਹਨਾਂ ਨੇ ਆ ਕੇ ਭੈਣੀ ਸਾਹਿਬ, ਆਪਣੇ ਨਾਲ ਹੋਏ ਧੱਕੇ ਦਾ ਦੁੱਖੜਾ ਰੋਇਆ।

ਰਾਏਪੁਰ ਦਾ ਦਰਬਾਰਾ ਸਿੰਘ ਪਹਿਲਾ ਵਿਅਕਤੀ ਸੀ ਜੋ ਭੇਸ ਬਦਲ ਕੇ ਰੰਗੂਨ

ਪੁੱਜਾ। ਉਸ ਨੂੰ ਲੁਧਿਆਣੇ ਦੇ ਪੁਲਿਸ ਸੁਪਰਡੈਂਟ ਵਾਰਬਰਟਨ ਦੀ ਮੇਮ ਨੇ ਆਪਣੇ ਪਤੀ ਤੋਂ, ਤਰੀਕੇ ਨਾਲ, ਬੰਗਲੇ ਦਾ ਪਤਾ ਪੁੱਛ ਕੇ ਦੱਸ ਦਿੱਤਾ ਸੀ। ਉਹ ਸਤਿਗੁਰੂ ਜੀ ਨੂੰ ਮਿਲ ਕੇ ਕੂਕਿਆਂ ਤੇ ਹੁੰਦੇ ਤਸ਼ਦਦ ਦਾ ਵੇਰਵਾ ਦੱਸ ਆਇਆ। ਉਸ ਇਹ ਵੀ ਦੱਸਿਆ ਕਿ ਬਾਬਾ ਜੱਸਾ ਸਿੰਘ ਦੇ ਸਸਕਾਰ ਲਈ ਬਣੀ ਚਿੰਤਾ ਉਤੇ ਪਿੰਡ ਵਾਲਿਆਂ ਨੇ ਉਹਨਾਂ ਦਾ ਸਸਕਾਰ ਨਹੀ ਕਰਨ ਦਿੱਤਾ। ਉਹ ਹੁਕਮਨਾਮਾ ਲੈ ਕੇ ਆਇਆ ਕਿ ਬੁਧ ਸਿੰਘ ਸਿਖੀ ਦੀ ਵਾਗਡੋਰ ਸੰਭਾਲੇ, ਸਿੱਖੀ ਨੂੰ ਹਰੀ ਰੱਖੇ ਇਸ ਦਾ ਨਾਂ ਬੁਧ ਸਿੰਘ ਦੀ ਥਾਂ ਹਰੀ ਸਿੰਘ ਹੋਇਆ।

ਉਸ ਤੋਂ ਬਾਅਦ ਸਤਿਗੁਰੂ ਜੀ ਨੇ ਚਿੰਤਨ ਮਨਨ ਕਰਕੇ ਵਿਉਂਤਬੰਦੀ ਕੀਤੀ। ਆਪਣਾ ਨਾਂ ਦਇਆਲ ਸਿੰਘ ਤੇ ਨਾਨੂੰ ਸਿੰਘ ਦਾ ਨਾਂ ਕ੍ਰਿਪਾਲ ਸਿੰਘ ਰੱਖਿਆ। ਅੰਗਰੇਜ਼ ਦਾ ਨਾਂ ਬਿੱਲਾ ਸਿੰਘ ਤੇ ਰੂਸ ਦਾ ਨਾਂ ਸਰੂਪ ਸਿੰਘ ਰੱਖਿਆ। ਸਿੰਘ ਭੇਸ ਬਦਲ ਕੇ ਆਉਂਦੇ, ਜਦ ਮੌਕਾ ਮਿਲਦਾ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਰਜ਼ਾਂ ਗੁਜਾਰਦੇ ਤੇ ਹੁਕਮਨਾਮੇ ਲੈ ਕੇ ਵਾਪਸ ਮੁੜਦੇ।

ਇੰਜ ਸੌ ਕੁ ਸਿੰਘ ਸਿੰਘਣੀਆਂ ਦਰਸ਼ਨ ਕਰਨ ਗਏ। ਉਹ ਜਿਹੜੇ ਹੁਕਮ ਨਾਮੇ ਲਿਆਉਂਦੇ, ਉਹਨਾਂ ਦੀਆਂ ਨਕਲਾਂ ਕਰਵਾ ਕੇ ਕਈ ਥਾਈ ਪੜ੍ਹੇ ਜਾਂਦੇ ਤੇ ਸਿੱਖਾਂ ਦੇ ਮਨ ਹਰੇ ਹੁੰਦੇ। ਅੰਗਰੇਜ਼ਾਂ ਦੇ ਬੰਦੇ, ਛਾਪੇ ਮਾਰਦੇ ਕਦੀ ਕੋਈ ਫੜ ਕੇ ਸਰਕਾਰ ਨੂੰ ਪਹੁੰਚਾਉਂਦੇ। ਸਰਕਾਰ ਪ੍ਰੇਸ਼ਾਨ ਹੋਈ ਬ੍ਰਹਮਾ ਦੇ ਚੀਫ਼ ਕਮਿਸ਼ਨਰ ਨੂੰ ਲਿਖਦੀ। ਪਰ ਬ੍ਰਹਮਾ ਵਿੱਚ ਕੋਈ ਹੁਕਮਨਾਮਾ ਦੇਂਦਾ-ਲੈਂਦਾ ਨਾ ਫੜਿਆ ਗਿਆ।

ਸਰਕਾਰ ਨੂੰ ਭੈ ਵਿਆਪਿਆ ਕਿ ਕਿਤੇ ਸਤਿਗੁਰੂ ਜੀ ਜ਼ਬਰਦਸਤ ਬਗ਼ਾਵਤ ਨਾ ਕਰਵਾ ਦੇਣ। 6 ਸਾਲਾਂ ਤੋਂ ਨਜ਼ਰਬੰਦ ਹੋਣ ਦੇ ਬਾਵਜੂਦ ਅੰਗਰੇਜ਼ ਹਾਕਮ ਉਹਨਾਂ ਨੂੰ ਬਹੁਤ ਹੀ ਖ਼ਤਰਨਾਕ ਵਿਅਕਤੀ ਸਮਝਦੇ ਸਨ:

He is a very dangerous man, the most dangerous man perhaps now in India and correspondence with him must be stopped by whatever means.[11]

–May 1878

24 ਜੁਲਾਈ 1880 ਈ. ਧੰਨਾ ਸਿੰਘ ਚਿੱਠੀ ਸਮੇਤ ਫੜਿਆ ਗਿਆ। ਉਸ ਨੇ ਅਰਦਾਸ ਬੰਗਲੇ ਵਿੱਚ ਸੁੱਟੀ ਸੀ ਅਤੇ ਸਤਿਗੁਰੂ ਜੀ ਨੇ ਕਪੜੇ ਵਿਚ ਲਪੇਟ ਕੇ ਦੋ ਚਿੱਠੀਆਂ ਬਾਹਰ ਸੁਟੀਆਂ ਸਨ ਜੋ ਉਸ ਨੇ ਚੁੱਕੀਆਂ ਤੇ ਲੈ ਕੇ ਭਜੇ ਜਾਂਦੇ ਨੂੰ ਸਿਪਾਹੀ ਨੇ ਦਬੋਚਿਆ। ਕਿਉਂਕਿ ਬੰਗਲਾ ਜੇਲ੍ਹ ਐਕਟ ਅਧੀਨ ਨਹੀ ਸੀ ਸੋ ਉਸ ਨੂੰ ਛੱਡ ਕੇ ਵਾਪਸ ਭੇਜ ਦਿੱਤਾ ਗਿਆ।

ਸਤਿਗੁਰੂ ਜੀ ਨੂੰ ਉਥੋਂ ਮਰਗੋਈ ਭੇਜ ਦਿੱਤਾ। ਉੱਥੇ ਮੀਹਾਂ ਸਿੰਘ ਰੂਸ ਦੀ ਚਿੱਠੀ ਲੈ ਕੇ ਜਾ ਮਿਲਿਆ ਪਰ ਫੜ ਲਿਆ ਗਿਆ।

ਸੁਤੰਤਰ ਚਿੰਤਨ ਤੇ ਯੋਜਨਾ ਬੰਦੀ ਲਈ ਸਤਿਗੁਰੂ ਜੀ ਨੇ 14 ਨਵੰਬਰ 1881 ਈ. ਨੂੰ ਨਾਨੂੰ ਸਿੰਘ ਨੂੰ ਵਾਪਸ ਭਿਜਵਾ ਦਿੱਤਾ। ਉਹ ਮੌਲਮੀਨ ਰਾਹੀ ਕਲਕਤੇ ਪੁਜਾ।

29 ਨਵੰਬਰ 1885 ਨੂੰ ਸਤਿਗੁਰੂ ਜੀ ਦਾ ਬੰਗਲਾ ਖ਼ਾਲੀ ਵੇਖ ਕੇ ਪਹਿਰੇਦਾਰਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਹਨਾਂ ਨੇ ਸਾਰੇ ਟਾਪੂ ਵਿੱਚ ਭਾਲਿਆ ਪਰ ਆਪ ਕਿਤੇ ਨਾ ਮਿਲੇ। ਹਾਰ ਕੇ ਨਮੋਸ਼ੀ ਤੋਂ ਬਚਣ ਲਈ ਸਿਵਲ ਸਰਜਨ ਨਾਲ ਮਤਾ ਮੇਲ ਕੇ ਉਹਨਾਂ ਰਾਹੀ ਸਤਿਗੁਰੂ ਜੀ ਦੇ ਗੁਜ਼ਰ ਜਾਣ ਦੀ ਖ਼ਬਰ ਫ਼ੈਲਾਈ ਗਈ ਤੇ ਸਸਕਾਰ ਵੀ ਕੀਤਾ ਗਿਆ। ਇਸ ਨੂੰ ਸਵੈਵਿਰੋਧੀ ਸਰਕਾਰੀ ਦਸਤਾਵੇਜ਼ ਹੀ ਗ਼ਲਤ ਸਾਬਤ ਕਰਦੇ ਹਨ।

ਸਤਿਗੁਰੂ ਜੀ ਦੇ ਹੁਕਮਨਾਮੇਂ ਰੰਗੂਨ ਵਿਚੋਂ ਹੀ ਆਏ ਹਨ। ਉਹ ਸ. ਜਸਵਿੰਦਰ ਸਿੰਘ ਐਮ.ਏ. ਨੇ ਸੰਗ੍ਰਹਿ–ਸੰਪਾਦਿਤ ਕੀਤੇ ਹਨ। ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ (ਪੰਜਾਬ) ਨੇ 65 ਹੁਕਮਨਾਮੇ 1998 ਈ. ਵਿੱਚ ਪ੍ਰਕਾਸ਼ਿਤ ਕੀਤੇ ਹਨ। ਉਹੀ ਇਸ ਪੁਸਤਨ ਦੇ ਅਗਲੇ ਪੰਨਿਆਂ ਵਿੱਚ ਵਿਚਾਰੇ ਜਾਣਗੇ।

## ਹਵਾਲੇ


1. ਸਤਿਗੁਰੂ ਬਿਲਾਸ ਭਾਗ ਪਹਿਲਾ–ਸੰਤੋਖ ਸਿੰਘ ਬਾਹੋਵਾਲ
2. ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ–ਤਾਰਾ ਸਿੰਘ ਅਨਜਾਣ
3. ਐਨਸਾਈਕਲੋਪੀਡੀਆ ਬ੍ਰਿਟੇਨਿਕਾ
4. ਭੁਪਿੰਦਰ ਨੰਦ–ਗਿਆਨੀ ਗਿਆਨ ਸਿੰਘ
5. ਸ੍ਰੀ ਗੁਰੁ ਪੰਥ ਪ੍ਰਕਾਸ਼–ਗਿਆਨੀ ਗਿਆਨ ਸਿੰਘ
6. Rebels Against the British Rule (Guru Ram Singh and the Kuka Sikhs) Bhai Nahar Singh, Bhai Kirpal Singh
7. Ibid
8. Ibid
9. Ibid
10. ਰਾਮ ਵਿਜੋਗੀਆਂ ਦੇ ਬਾਰਾਂ ਮਾਹ –ਸੰਪਾਦਕ ਤਾਰਾ ਸਿੰਘ ਅਨਜਾਣ
11. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-ਸੰਪਾਦਕ ਜਸਵਿੰਦਰ ਸਿੰਘ

## ਹੁਕਮਨਾਮਿਆਂ ਦਾ ਪਿਛੋਕੜ

ਹੁਕਮਨਾਮਾ ਉਹ ਪੱਤਰ ਹੁੰਦਾ ਹੈ, ਜਿਸ ਰਾਹੀ ਹੁਕਮ ਕਰਨ ਵਾਲੀ ਹਸਤੀ ਕਿਸੇ ਨੂੰ, ਅਮਲ ਵਿਚ ਲਿਆਉਣ ਲਈ, ਕੋਈ ਹੁਕਮ ਜ਼ਾਰੀ ਕਰਦੀ ਹੈ। ਆਮਤੌਰ ਤੇ ਤਾਂ ਹਾਕਮ ਹੀ ਹੁਕਮ ਕਰ ਸਕਦਾ ਹੈ ਆਪਣੇ ਮਤਾਹਿਤ ਨੂੰ। ਤੇ ਹਾਕਮ ਮੰਨਿਆਂ ਜਾਂਦਾ ਹੈ, ਭੁਈ ਨਈ ਦਾ ਸਾਈ, ਦੇਸ ਦਾ ਮਾਲਕ, ਕੋਈ ਰਾਜਾ-ਮਹਾਰਾਜਾ ਆਦਿ। ਉਸ ਦੇ ਕਿਸੇ ਹੁਕਮ ਨੂੰ, ਉਸ ਦੇ ਅਧਿਕਾਰੀ ਹੋਰ ਅਗੇ ਪਹੁੰਚਾਉਂਦੇ ਹਨ। ਇਹ ਹੁਕਮ ਕਿਸੇ ਨੂੰ ਸਜਾ ਦੇਣ, ਡੰਨ ਲਾਉਣ ਦਾ ਹੋ ਸਕਦਾ ਹੈ ਤੇ ਇਸ ਦੀ ਜ਼ਰੂਰੀ ਨਹੀ ਫ਼ਰਿਆਦ ਕੀਤੀ ਜਾ ਸਕੇ। ਇਹ ਤਾਂ ਸ਼ਾਹੀ ਫ਼ਰਮਾਨ ਹੁੰਦਾ ਹੈ, ਫ਼ਰਮਾਨ ਕਰਨ ਵਾਲੇ ਦਾ ਜੀਅ ਕਰੇ ਤਾਂ ਫ਼ਰਮਾਨ ਵਾਪਸ ਲੈ ਲਵੇ ਜੀਅ ਕਰੇ ਤਾਂ ਸਖ਼ਤੀ ਨਾਲ ਲਾਗੂ ਕਰਵਾਏ, ਭਾਵੇਂ ਉਸ ਦੇ ਮਤਾਹਿਤ ਕਿੰਨੇ ਵੀ ਫ਼ਰਮਾਨ ਨੂੰ ਮੰਨਣ ਦੇ ਖਿਲਾਫ਼ ਹੋਣ। ਭਾਵੇਂ ਸਾਰੇ ਦੇਸ ਦੀ ਜਨਤਾ ਨੂੰ ਉਸ ਕਾਰਨ ਕਸ਼ਟ ਉਠਾਉਣਾ ਪਵੇ। ਫ਼ਰਮਾਨ ਤਾਂ ਫ਼ਰਮਾਨ ਹੀ ਹੈ।

ਮੁਹੰਮਦ ਬਿਨ ਤੁਮਲਕ ਦਾ ਹਿੰਦੁਸਤਾਨ ਦੀ ਰਾਜਧਾਨੀ ਬਦਲ ਕੇ ਦੌਲਤਾਬਾਦ ਲੈ ਜਾਣ ਦਾ ਸ਼ਾਹੀ ਫ਼ਰਮਾਨ ਮੰਨਣਾ ਪਿਆ, ਅਲਿਕਾਰਾਂ ਨੂੰ। ਜਦ ਉਸ ਨੇ ਫਿਰ ਰਾਜਧਾਨੀ ਬਦਲ ਕੇ ਪੁਰਾਣੀ ਥਾਂ ਲਿਆਂਦੀ ਤਾਂ ਵੀ ਹੁਕਮ ਕੌਣ ਮੋੜ ਸਕਦਾ ਸੀ! 1947 ਈ. ਵਿੱਚ ਜਦ ਹਿੰਦੁਸਤਾਨ ਦੀ ਵੰਡ ਹੋਈ ਤਾਂ ਲੱਖਾਂ ਦੀ ਗਿਣਤੀ ਵਿੱਚ ਜਨਤਾ ਰੁਲੀ, ਵੱਢੀ-ਟੁੱਕੀ ਵੀ ਗਈ, ਉਸ ਦੇ ਘਰ ਘਾਟ ਵੀ ਉਜੜੇ, ਕਰੋੜਾਂ-ਅਰਬਾਂ ਦਾ ਮਾਲੀ ਨੁਕਸਾਨ ਵੀ ਹੋਇਆ, ਪਰ ਹਾਕਮ ਦਾ ਹੁਕਮ ਤਾਂ ਹੁਕਮ ਸੀ, ਉਸ ਅੱਗੇ ਕੌਣ ਉਭਾਸਰਦਾ! ਰੌਲਿਆਂ ਵਿੱਚ ਰੁਲਣ ਵਾਲਿਆਂ ਦੀ ਕਿਸ ਸੁਣਨੀ ਸੀ! ਆਮ ਆਦਮੀ ਦੀ ਤਾਂ ਲੋਕ ਵਿਰੋਧੀ ਹੁਕਮਾਂ ਅਨੁਸਾਰ ਨਾ ਅਪੀਲ, ਨਾ ਵਕੀਲ, ਨਾ ਦਲੀਲ ਦੀ ਸੁਣਵਾਈ ਹੈ। ਬੱਸ ਜਿਸ ਦੇ ਹੱਥ ਵਿੱਚ ਤਾਕਤ ਹੈ ਉਸ ਦੀ ਹੀ ਚਲਦੀ ਹੈ, ਡਾਢੇ ਦਾ ਸੱਤੀ ਵੀਹੀ ਸੌ ਹੁੰਦਾ ਹੈ।

ਇਹ ਸੰਸਾਰਕ ਸੱਤਾ ਦਾ ਸੁਖ ਭੋਗਣ ਵਾਲੇ, ਹੁਕਮ ਤਾਂ ਚਾੜ੍ਹਦੇ ਹਨ, ਪਰ ਉਹਨਾਂ ਦੇ ਆਗਿਆ ਪੱਤਰਾਂ ਨੂੰ ਸਹੀ ਹੁਕਮਨਾਮਾ ਨਹੀ ਆਖਿਆ ਜਾਂਦਾ। ਹੁਕਮਨਾਮੇ ਦੇ ਪਿੱਛੇ ਰਾਜਸੀ ਨਹੀ ਅਧਿਆਤਮਿਕ ਭਾਵਨਾ ਜੁੜੀ ਹੁੰਦੀ ਹੈ। ਉਸ ਦੀ ਭਾਸ਼ਾ ਵੀ ਤਮੋ ਗੁਣੀ ਨਹੀ, ਸਤੋ ਗੁਣੀ ਹੁੰਦੀ ਹੈ। ਇਹ ਹੁਕਮਨਾਮਾ ਉਹੀ ਲਿਖਦਾ ਹੈ, ਜਿਸ ਦੀ ਗੁਰੂ-ਸਿੱਖੀ ਦੀ ਸਾਂਝ ਹੁੰਦੀ ਹੈ। ਇਹ ਸਾਂਝ ਹੋਰ ਅਗੇਰੇ ਰੂਹਾਨੀਅਤ ਸੰਬੰਧਾਂ ਤਕ ਜਾਂਦੀ ਹੈ।

ਡਾ. ਸੁਤਿੰਦਰ ਸਿੰਘ ਨੂਰ ਦੇ ਸ਼ਬਦਾਂ ਵਿੱਚ, "ਹੁਕਮਨਾਮਾ ਕਿਸੇ ਚਿੱਠੀ ਰਾਹੀ ਭੇਜਿਆ ਕੇਵਲ ਸੰਦੇਸ਼ ਨਹੀ, ਭਾਵੇਂ ਸੰਦੇਸ਼ ਇਸ ਦਾ ਮੂਲ ਹੈ। ਜਿਸ ਦਾ ਭਾਸ਼ਾ ਵਿਗਿਆਨ ਵਿੱਚ ਵਿਕਸਿਤ ਹੋਏ ਸੰਦੇਸ਼-ਸੰਕਲਪ, ਵਿਧੀਆਂ ਆਦਿ ਵਜੋਂ ਚੇਤੰਨ ਹੋ ਕੇ ਚੰਗੇਰਾ ਅਧਿਐਨ ਕੀਤਾ ਜਾ ਸਕਦਾ ਹੈ, ਪਰ ਮੈ ਇਸ ਵਿਧਾ ਨੂੰ ਥੋੜ੍ਹਾ ਜਿਹਾ ਹੋਰ ਵਿਸਤ੍ਰਿਤ ਹੋ ਕੇ ਦੇਖਣਾ ਚਾਹੁੰਦਾ ਹਾਂ, ਜਿਸ ਨਾਲ ਹੁਕਮਨਾਮੇ ਦੀ ਆਤਮਾ, ਅਵਚੇਤਨਾ, ਜਾਂ ਮੌਲਿਕਤਾ ਨੂੰ ਵਧ ਸਮਝਿਆ ਜਾ ਸਕਦਾ ਹੈ, ਕਿਉਂਕਿ ਸਾਰੇ ਇਤਿਹਾਸ ਵਿੱਚ ਹੁਕਮਨਾਮੇ ਦਾ ਸੰਬੰਧ ਸਧਾਰਨ ਸ਼ਖ਼ਸੀਅਤ ਨਾਲ ਨਹੀਂ, ਸਤਿਗੁਰਾਂ ਦੇ ਹੁਕਮਨਾਮਿਆਂ ਨਾਲ ਹੈ। ਜਿੰਨ੍ਹਾਂ ਦੀ ਸ਼ਖ਼ਸੀਅਤ ਬੀਰ ਬਾਣੀ ਤੇ ਅਧਿਆਤਮ ਨਾਲ ਜੁੜੀ ਹੈ। ਇਸ ਲਈ ਹੁਕਮਨਾਮੇ ਦਾ ਸੰਕਲਪ ਅਵਚੇਤਨ ਤੇ ਅੰਦਰਲਾ ਹੁਕਮ ਦੇ ਸੰਕਲਪ ਨਾਲ ਜੁੜਿਆ ਹੋਇਆ ਹੈ।"[1]

—ਨਾਮਧਾਰੀ ਲਹਿਰ

ਗੁਰਬਾਣੀ ਵਿਚ ਹੁਕਮ ਸ਼ਬਦ ਬਹੁਤ ਵਾਰੀ ਆਇਆ ਹੈ। ਇਸ ਸ਼ਬਦ ਦਾ ਪਿਛੋਕੜ ਅਕਾਲ ਪੁਰਖ ਨਾਲ ਜੁੜਦਾ ਹੈ। ਸੰਸਾਰ ਵਿੱਚ ਜੋ ਵੀ ਵਾਪਰਦਾ ਹੈ ਉਸ ਦੇ ਹੁਕਮ ਨਾਲ ਵਾਪਰਦਾ ਹੈ। ਉਸ ਦੇ ਹੁਕਮ ਬਿਨਾ ਪੱਤਾ ਵੀ ਨਹੀ ਹਿੱਲ ਸਕਦਾ। ਸਾਰੀ ਸ੍ਰਿਸ਼ਟੀ ਦੀ ਰਚਨਾ ਜੀਵ, ਜੰਤੂ, ਪਸ਼ੂ-ਪੰਛੀ, ਰੁਖ-ਬਿਰਖ, ਧਰਤੀ ਖੰਡ-ਬ੍ਰਹਿਮੰਡ ਉਸ ਦੇ ਹੁਕਮ ਅਨੁਸਾਰ ਹੀ ਹੋਂਦ ਵਿੱਚ ਆਏ। ਮਨੁੱਖ ਨੇ ਉਸ ਦੇ ਹੁਕਮ ਤੇ ਰਜਾ ਨੂੰ ਸਮਝਣਾ ਤੇ ਮੰਨਣਾ ਹੈ ਤਾਂ ਹੀ ਸੁਖ ਹੈ। ਇਹ ਦ੍ਰਿੜ੍ਹ ਨਿਸਚਾ ਕਰਨਾ ਬਣਦਾ ਹੈ:

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨਾ ਕੋਇ।[2]

—ਗੁਰੂ ਨਾਨਕ

ਹੁਕਮੁ ਮੰਨੇ ਸੋ ਜਣੁ ਪਰਵਾਣੁ[3]

—ਗੁਰੂ ਅਮਰਦਾਸ

ਉਹੀ ਨਾਰਾਇਣ ਕਲਾ ਧਾਰ ਕੇ ਸਰਗੁਣ ਸਰੂਪ ਵਿਚ ਜਦ ਆਉਂਦਾ ਹੈ ਤਾਂ ਗੁਰਬਾਣੀ ਅਨੁਸਾਰ, ਗੁਰ ਪਰਮੇਸਰ ਏਕੋ ਜਾਣਿਆਂ ਜਾਂਦਾ ਹੈ। ਉਸ ਗੁਰੂ ਰੂਪੀ ਪਰਮੇਸਰ ਦਾ ਦਿੱਤਾ ਹੁਕਮ ਹੀ ਹੁਕਮਨਾਮਾ ਹੈ। ਸਤਿਗੁਰੂ ਸਾਹਿਬਾਨ ਆਪਣੇ ਜੀਵਨ ਕਾਲ ਸਮੇਂ, ਗੁਰਗੱਦੀ ਉਤੇ ਸੁਭਾਇਮਾਨ ਹੋਣ ਉਪਰੰਤ ਸਿੱਖਾਂ ਦੇ ਭਲੇ ਲਈ ਜੋ ਹੁਕਮ ਦੇਂਦੇ ਹਨ, ਪ੍ਰਵਚਨ, ਉਪਦੇਸ਼, ਸ਼ੁਭ ਬਚਨ ਆਦਿ ਦੇ ਰੂਪ ਵਿਚ ਉਹ ਹੁਕਮਨਾਮੇ ਦੇ ਘੇਰੇ ਵਿਚ ਆਉਂਦੇ ਹਨ। ਗੁਰੂ ਜਾਂ ਸਤਿਗੁਰੂ ਆਪਣੇ ਸਿੱਖਾਂ ਦੇ ਭਲੇ ਲਈ, ਉਹਨਾਂ ਦਾ ਲੋਕ ਪਰਲੋਕ ਸੁਆਰਨ ਲਈ, ਉਸ ਨੂੰ ਮਰਯਾਦਾ ਦ੍ਰਿੜਾਉਣ ਲਈ ਹੁਕਮ ਕਰਦਾ ਹੈ। ਲਿਖਤੀ ਰੂਪ ਵਿੱਚ ਐਸੇ ਜਾਰੀ ਕੀਤੇ ਹੁਕਮਾਂ ਨੂੰ ਵਿਦਵਾਨਾਂ ਨੇ ਹੁਕਮਨਾਮੇ ਦੀ ਸੰਗਿਆ ਦਿੱਤੀ ਹੈ। ਸਤਿਗੁਰੂ ਸਹਿਬਾਨ ਵਲੋਂ ਸਿੱਖਾਂ ਨੂੰ

ਭੇਜੇ ਆਗਿਆ ਪੱਤਰ ਹੀ ਹੁਕਮਨਾਮੇ ਹਨ। ਭਾਵੇਂ ਕਿਸੇ ਸਤਿਗੁਰੂ ਨੇ ਕਿਸੇ ਆਗਿਆ ਪੱਤਰ ਦਾ ਸਿਰਲੇਖ ਹੁਕਮਨਾਮਾ ਨਹੀ ਲਿਖਿਆ। ਇਹ ਨਾਮ, ਸਿੱਖਾਂ ਦੀ ਸਤਿਗੁਰੂ ਪ੍ਰਤੀ ਸਰਧਾ ਸਤਿਕਾਰ ਕਾਰਨ ਲਿਆ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਹੁਕਮਨਾਮੇ ਬਾਰੇ ਲਿਖਦੇ ਹਨ :

> "ਗੁਰੂ ਸਾਹਿਬਾਨ ਦੇ ਸਮੇਂ ਜੋ ਸਤਿਗੁਰਾਂ ਦੇ ਆਗਯਾਪਤ੍ਰ ਸਿੱਖਾਂ ਵੱਲ ਭੇਜੇ ਜਾਂਦੇ ਸਨ ਉਨ੍ਹਾਂ ਦੀ ਹੁਕਮਨਾਮਾ ਸੰਗਯਾ ਸੀ, ਮਾਤਾ ਸੁੰਦਰੀ ਜੀ ਭੀ ਸੰਗਤ ਨੂੰ ਹੁਕਮਨਾਮੇ ਜਾਰੀ ਕਰਦੇ ਰਹੇ ਹਨ। ਗੁਰੂ ਪੰਥ ਦੇ ਪ੍ਰਬੰਧ ਵਿੱਚ ਚਾਰ ਤਖਤਾਂ ਤੋਂ ਭੀ ਹੁਕਮਨਾਮੇ ਭੇਜੇ ਜਾਂਦੇ ਰਹੇ ਅਤੇ ਹੁਣ ਜਾਰੀ ਹੁੰਦੇ ਹਨ।"[4]
>
> —ਮਹਾਨ ਕੋਸ਼

ਵਰਤਮਾਨ ਸਮੇਂ ਵਿੱਚ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਦੇ ਸਿੰਘ ਸਾਹਿਬ, ਜਥੇਦਾਰ ਜੀ ਹੀ ਹੁਕਮਨਾਮਾ ਜਾਰੀ ਕਰਦੇ ਹਨ।

ਡਾ. ਗੰਡਾ ਸਿੰਘ ਨੇ 1967 ਈ. ਵਿੱਚ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ 1968 ਦੀ ਵਿੱਚ ਹੁਕਮਨਾਮੇ ਸੰਪਾਦਿਤ ਕੀਤੇ। ਇਹ ਹੁਕਮਨਾਮੇ ਸਤਿਗੁਰੂ ਸਾਹਿਬਾਨ ਤੋਂ ਇਲਾਵਾ, ਮਾਤਾਵਾਂ, ਬੰਦਾ ਬਹਾਦਰ ਤੇ ਸਿੰਘ ਸਾਹਿਬਾਨ ਦੇ ਵੀ ਹਨ।

ਇਹ ਸਾਰੇ ਹੁਕਮਨਾਮੇ ਵਾਰਤਕ ਵਿਚ ਹਨ, ਇਹਨਾਂ ਵਿੱਚ ਬਾਣੀ ਵਰਗੇ ਕਾਵਿ ਗੁਣ ਨਹੀ ਹਨ। ਡਾ. ਸੁਤਿੰਦਰ ਸਿੰਘ ਨੂਰ ਦਾ ਲਿਖਣਾ ਹੈ :

> "ਹੁਕਮਨਾਮਿਆਂ ਦਾ ਅਧਿਐਨ ਇੱਕ ਵੱਖਰੀ ਵਿਧਾ ਜਾਂ ਰੂਪਾਕਾਰ ਦੇ ਤੌਰ ਤੇ ਕੀਤਾ ਜਾ ਸਕਦਾ ਹੈ।"[5]

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ

ਡਾਕਟਰ ਗੰਡਾ ਸਿੰਘ ਦੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ ਪੋਥੀ ਵਿੱਚ 89 ਨੀਸਾਣ ਤੇ ਹੁਕਮਨਾਮੇਂ ਸ਼ਾਮਿਲ ਕੀਤੇ ਗਏ ਹਨ। ਲਗਦੇ ਹੱਥ, ਸਭ ਦੀ ਹੱਥ ਲਿਖਤ ਵੀ ਦਿੱਤੀ ਗਈ ਹੈ। ਇਹਨਾਂ ਵਿੱਚੋਂ 2 ਹੁਕਮਨਾਮੇ ਛੇਵੇਂ ਪਾਤਸ਼ਾਹ ਦੇ ਇੱਕ ਅੱਠਵੇਂ ਪਾਤਸ਼ਾਹ ਦਾ, 22 ਨੌਵੇਂ ਪਾਤਸ਼ਾਹ ਦੇ ਅਤੇ 34 ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦੇ ਹਨ। ਇਹਨਾਂ ਤੋਂ ਬਿਨਾ ਬਾਬਾ ਗੁਰਦਿਤਾ ਜੀ, ਮਾਤਾ ਗੁਜਰੀ ਜੀ, ਬੰਦਾ ਬਹਾਦਰ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ ਅਤੇ ਅਕਾਲ ਤਖ਼ਤ ਅੰਮ੍ਰਿਤਸਰ, ਤੇ ਤਖ਼ਤ ਹਰਿਮੰਦਰ ਪਟਨਾ ਸਾਹਿਬ ਦੇ ਹੁਕਮਨਾਮੇ ਵੀ ਹਨ।

ਛੇਵੇਂ ਪਾਤਸ਼ਾਹ ਦੇ ਹੁਕਮਨਾਮੇ ਵਿੱਚ ਕਈ ਸਿੱਖਾਂ ਨੂੰ ਸੰਬੋਧਨ ਕਰਕੇ ਸਰਬ ਸੰਗਤ ਪਟਣੇ ਕੀ ਤਥਾ ਆਲਮ ਗੰਜ ਦੀ, ਸ਼ੇਰ ਪੁਰ, ਬੀਨੇ, ਮੁੰਗੇਰ ਆਦਿ ਨੂੰ ਕਰਤਾਰ ਕਰਤਾਰ ਵਾਚਣੀ ਲਿਖਦਿਆਂ ਅਸੀਸ ਹੈ ਕਿ, "ਗੁਰੂ ਤੁਹਾਡੀ ਲਾਜ ਰਖਗੁ ਗੁਰੂ ਗੁਰੂ ਜਪਣਾ ਜਨਮੁ ਸਵਰੁ ਸੰਗਤ ਦੀ ਕਾਮਨਾ ਗੁਰੂ ਪੂਰੀ ਕਰੇਗੇ ਸੰਗਤੀ ਦਾ ਰੁਜਗਾਰੁ

ਹੋਗੁ ਇਕ ਦਾਸੀ ਰਹਣਾ ਮਾਸੁ ਮਛੀ ਦੇ ਨੇੜੇ ਨਹੀ ਆਵਣਾ." ਹੁਕਮਨਾਮੇ ਵਿੱਚ ਕੁਝ ਪੰਛੀ ਮੰਗਵਾਏ ਹਨ ਤੇ ਪਹਿਲਾਂ ਆਈ ਮਾਇਆ ਦੀ ਪਹੁੰਚ ਲਿਖੀ ਹੈ। ਅਗਲੇ ਹੁਕਮਨਾਮੇ ਵਿੱਚ ਵੀ ਕਾਰ ਭੇਟਾ ਦੀ ਗਲ ਹੈ। ਹੁਕਮਨਾਮੇ ੧ੴ ਗੁਰੁ ਸਤਿ ਜਾਂ ੧ੴ ਸਤਿਗੁਰੂ ਨਾਲ ਅਰੰਭ ਹੁੰਦੇ ਹਨ।

ਹੋਰ ਸਤਿਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਵਿੱਚ ਵੀ ਕੁਝ ਸਿੱਖਾਂ ਜਾਂ ਸਮੁਚੀ ਸੰਗਤ ਨੂੰ ਸੰਬੋਧਨ ਕਰਨ ਤੋਂ ਪਹਿਲਾਂ ਅਕਾਲ ਪੁਰਖ ਜਾਂ ਸਤਿਗੁਰੂ ਦੇ ਨਾਉਂ ਨਾਲ ਸ਼ੁਰੂ ਕੀਤਾ ਹੈ, ਵੱਖਰੀ ਸਤਰ ਵਿੱਚ ਲਿਖ ਕੇ। ਕਿਤੇ ਇਹ ਸ਼ਬਦ ਗੁਰੂ ਸਤਿ, ੧ੴ ਸ੍ਰੀ ਸਤਿਗੁਰ ਪ੍ਰਸਾਦ, ੧ੴ ਸਤਿਗੁਰੂ ਜੀ, ੧ੴ ਸਤਿਗੁਰ ਪ੍ਰਸਾਦਿ, ੧ੴ ਸਤਿਗੁਰ ਜੀਉ, ੧ੴ ਸਤਿਗੁਰੂ ਜੀ ਜਾਂ ੧ੴ ਵਾਹਗੁਰੂ ਜੀ ਕੀ ਫਤੇ ਹੈ, ਲਿਖਿਆ ਹੈ।

ਹੁਕਮਨਾਮੇ ਜਿਥੋਂ ਦੀ ਸੰਗਤ ਲਈ ਲਿਖੇ ਹਨ, ਉਸ ਬਾਰੇ ਵੀ ਸਾਫ਼ ਸਾਫ਼ ਲਿਖਿਆ ਹੈ ਕਿ ਕਿਸ ਥਾਂ ਦੀ ਸੰਗਤ ਵਾਸਤੇ ਹਨ, ਜਿਵੇਂ ਪਟਣ (ਪਾਕਪਟਣ) ਦੀ, ਬਨਾਰਸ ਦੀ, ਪਟਣੇ ਦੀ, ਮਿਰਜ਼ਾਪੁਰ ਦੀ, ਭਾਈ ਰੂਪੇ ਦੀ, ਚਟਗਾਂਵ ਢਾਕਾ ਦੀ, ਮਾਛੀਵਾੜੇ ਦੀ, ਸਹਿਲੰਗ ਫਫੜੇ (ਫਫੜੇ ਭਾਈ ਕੇ) ਦੀ, ਨਉਸ਼ਹਰੇ ਦੀ, ਦਸੂਹੇ ਦੀ, ਪਿਰਾਗ ਦੀ, ਬਿੰਦ੍ਰਾਬਨ ਦੀ, ਚੋਲੇ (ਮਾਝੇ) ਦੀ, ਧਉਲ ਦੀ, ਖਾਰੇ ਦੀ, ਬੈਰਾੜ ਦੀ ਆਦਿ।[7]

—ਹੁਕਮਨਾਮੇ

ਹਰ ਹੁਕਮਨਾਮੇ ਵਿਚ ਹੁਕਮਨਾਮਾ ਲਿਖਣ ਦਾ ਮੰਤਵ ਵੀ ਸਪਸ਼ਟ ਲਿਖਿਆ ਹੈ ਤਾਂ ਕਿ ਸੰਬੰਧਿਤ ਵਿਅਕਤੀ ਜਾਂ ਸੰਗਤ ਸਮਝ ਕੇ ਹੁਕਮ ਮੰਨ ਸੱਕੇ। ਜਿਵੇਂ: ਸਭਨਾ ਰਲ ਕੇ ਗੁਰਪੁਰਬ ਕੀ ਕਾਰ ਕਰਣੀ, ਸੰਗਤਿ ਧਰਮਸਾਲਿ ਆਂਵਦੇ ਰਹਣਾ ਆਰਤੀ ਸੋਹਲਾ ਕਰਣਾ, ਸਰਬਤਿ ਸੰਗਤਿ ਦੀਵਾਲੀ ਨੋ ਦਰਸਨਿ ਆਵਣ...ਪਟਣ ਦੀ ਸੰਗਤਿ ਸ੍ਰੀ ਗੁਰੂ ਜੀਉ ਕਾ ਖਾਲਸਾ; ਭਾਈ ਕਲਿਆਨ ਦਾਸੁ ਦਾ ਹਰਿ ਭਾਂਤਿ ਖਸਮਾਨਾ ਕਰਨਾ ਨਿਹਾਲ ਹੋਏ; ਸਿਰੀਧਰ ਕੀ ਸੰਗਤਿ ਸੇਵ ਕਰਣੀ ਅਲੂਫਾ... ਦੇਣਾ;...ਕਬੀਲਾ ਹਮੋ ਪਟਣੈ ਮੋ ਛੋਡਾ ਹੈ ਜਿਨ ਸਿਖ ਵਾਹਗੁਰੂ ਕੀਆ ਹੈ ਤਿਨ ਸੇਵਾ ਕਰਣੀ ਪੈਸੇ ਕੀ; ਜਿਸ ਸਿੱਖ ਪਾਸ ਗੁਰੂ ਕੇ ਨਵਿਤ ਕੀ ਕਉਡੀ ਹੋਵੇ ਕਾਰ ਭੇਟ ਸਭ ਭਾਈ ਦਿਆਲ ਦਾਸ ਪਾਸ ਪਹੁਚਾਵਣੀ; ਸੰਗਤਿ ਪਰੇ ਕੀ ਲੈ ਕੇ ਦਰਸਨਿ ਆਵਣਾ; ਸਤਰੀ ਰੁਪਯਾ ਕੀ ਵਸਤ ਲਿਖੀ ਹੈ ਡੇਰੇ ਕੇ ਵਾਸਤੇ ਹੁਕਮੁ ਦੇਖਦੇ ਹੀ ਵਸਤ ਭੇਜਣੀ ਸਿਤਾਬੀ; ਅਸੀਹ ਰੁਪਯੇ ਕਾਰ ਕੇ ਪਹੁੰਚੇ; ਕਾਰ ਸੰਗਤ ਕੀ ਏਕ ਸਉ ਛਿਆਸਠ ਰੁਪਯੇ...ਹਜ਼ੂਰਿ ਆਏ; ਗੋਬਿੰਦ ਦਾਸ ਕੀ ਬਧਾਈ ਉਪਰਿ ਸੰਗਤਿ ਖਰਚ ਕੀਆ ਗੁਰੂ ਕੀ ਦਰਗਾਹ ਥਾਇ ਪਯਾ; ਸੰਗਤਿ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ ਤੁਮਾਰੀ ਸੇਵਾ ਸੰਗਤਿ ਗੁਰੂ ਕੀ ਦਰਗਾਹ ਥਾਂਇ ਪੜੇਗੀ; ਭਾਈ ਬਠਾ ਗੁਰੂ ਜੀ ਕਾ ਪੁਤੁ ਹੈ ਜੁ ਆਖੇ ਸੋ ਸੰਗਤਿ ਮੰਨਣਾ; ਹਛਾ ਹਾਥੀ ਜੰਗੀ ਭੇਜਣਾ; ਕਾਰ ਸੰਗਤ ਲੈ ਆਵਣਾ; ਕਾਰ ਭੇਟ ਮੰਨਤ ਕਪੜਾ ਹਥਿਆਰ ਢਾਲ ਜੋ ਗੁਰੂ ਨੇ

ਨਵਿਤ ਕੀ ਕਵਡੀ ਹੋਵੇ ਸੋ ਭਾਈ ਹੁਲਾਸ ਚੰਦ ਨੋ ਦੇਣੀ; ਇਕ ਤੁਪਕ ਸਾਜ਼ ਸੁਧਾ ਲੈ ਆਵਣਾ; ਤੁਧ ਜਮੀਅਤ ਲੈ ਕੇ ਅਸਾਡੇ ਹਜ਼ੂਰ ਆਵਣਾ, ਤੇਰਾ ਘਰੁ ਮੇਰਾ ਘਰ ਅਸੈ; ਸਉ ਤੋਲਾ ਫੁਰਮਾਇਸ ਨਾ ਕਰਿ ਭੇਜਣਾ ਸਰਬਤ ਸੰਗਤ ਸਹਜਾਦੇ ਅਜੀਮ ਕੇ ਲਸਕਰ ਦੀ ਨੋ ਮੇਰਾ ਹੁਕਮੁ ਹੈ; ਗੋਲਕ ਦਸਵੰਧ ਮੰਨਤ ਸੋ ਹਜ਼ੂਰ ਆਪ ਲੈ ਆਵਣਾ ਮਸੰਦਾਂ ਨੋ ਮੰਨਣਾ ਨਹੀ; ਸੰਗਤਿ ਮੇਰਾ ਖਾਲਸਾ ਹੈ; ਇਕ ਤੋਲਾ ਸੋਨਾ ਫ਼ਰਮਾਇਸ਼ ਹੁੰਡੀ ਕਰਾਇ ਭੇਜਣੀ; ਭਾਈ ਮਿਹਰਚੰਦੁ ਪੇਸ਼ਕਾਰ ਖੁਫੀਏ ਨਵੀਸ ਕਾ ਮੇਰਾ ਖਾਲਸਾ ਹੈ, ਗੁਰੂ ਰਖੈਗਾ; 5 ਤੋਲੇ ਸੋਨਾ ਫੁਰਮਾਇਸ਼ ਲਿਖੀ ਹੈ; 101 ਇਕ ਸਉ ਇਕ ਰੁਪਯਾ ਫ਼ੁਰਮਾਇਸ਼; ਸੰਗਤਿ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ...ਜੋ ਸਿਖੁ ਮਿਲੇ ਸੋ ਮੇਲਿ ਲੈਣਾ; ਅਸਵਾਰ ਪਿਆਦੇ ਬੰਦੂਕਚੀ ਭਲੇ ਭਲੇ ਜੁਆਨ ਸਾਥਿ ਲੈ ਕੇ ਹਜ਼ੂਰਿ ਆਵਣਾ; ਸਿੱਖ ਹਥਿਯਾਰ ਬੰਨਿ ਕੇ ਹਜ਼ੂਰ ਆਵਗ ਸੋ ਨਿਹਾਲ ਹੋਗ; ਚਾਰ ਬੈਲ ਚਾਰ ਹਛੇ ਬਹਲਾ ਨੋ ਭੇਜਣੇ ਹੁਕਮੁ ਦੇਖਦਿਆਂ ਮੇਰੀ ਤੁਸਾ ਉਪਰਿ ਖੁਸ਼ੀ ਹੈ ਅਸਾ ਦਖਣ ਨੋ ਕੂਚੁ ਕੀਤਾ ਹੈ ਜਿਨਿ ਸਿੱਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮੁ ਦੇਖਦਿਆਂ ਹਜ਼ੂਰਿ ਆਵਣਾ; ਪਾਤਸ਼ਾਹ ਪਾਸਿ ਆਏ ਸਿਰੋਪਾਉ ਅਰੁ ਸੱਠ ਹਜ਼ਾਰ ਕੀ ਧੁਖਧੁਖੀ ਜੜਾਊ ਇਨਾਮ ਹੋਈ; ਹਥਿਆਰ ਬੰਨ੍ਹਿ ਕੈ ਹਜ਼ੂਰ ਆਵਣਾ; 40 ਰੁਪਯੇ ਕਿਰਪਾ ਸਿੰਘ ਨੋ ਬਖ਼ਸ਼ੇ ਹੋਨਿ।[8]

—ਹੁਕਮਨਾਮੇ

ਉਪਰ ਲਿਖੀਆਂ ਤੁਕਾਂ ਕੇਵਲ ਸਤਿਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਵਿਚੋਂ ਹੀ ਦਿੱਤੀਆਂ ਗਈਆਂ ਹਨ। ਇਹਨਾਂ ਰਾਹੀ ਮਿਲੇ ਸੰਕੇਤ ਸਪਸ਼ਟ ਕਰਦੇ ਹਨ ਕਿ ਸਿੱਖਾਂ ਨੂੰ ਜੋ ਹੁਕਮ ਕੀਤੇ ਹਨ ਮੰਨਣ ਲਈ ਕੀਤੇ ਹਨ, ਪਰ ਕਿਸੇ ਹੁਕਮਨਾਮੇ ਵਿੱਚ ਕਿਸੇ ਵਿਅਕਤੀ ਜਾਂ ਸਮੁੱਚੇ ਤੌਰ 'ਤੇ ਸੰਗਤ ਨੂੰ ਬਾਣੀਆਂ ਪੜ੍ਹਨ ਲਈ ਹੁਕਮ ਨਹੀ ਕੀਤਾ (ਇਕ ਅਧ ਹੁਕਮ ਨਾਮਾ ਛੱਡ ਕੇ) ਨਾ ਹੀ ਕਿਤੇ ਗੁਰਬਾਣੀ ਦੀਆਂ ਬੀੜਾਂ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਵੱਲ ਸੰਕੇਤ ਹੈ। ਕਿਉਂ ? ਗੁਰੂ ਦੀ ਗੁਰੂ ਜਾਣੇ। ਕਿਸੇ ਸਿੱਖ ਨੇ ਜਾਂ ਸੰਗਤ ਨੇ ਹੁਕਮਨਾਮਾ ਮਿਲਣ ਤੇ ਵੀ ਇਸ ਬਾਰੇ ਅਰਜ਼ ਨਹੀ ਕੀਤੀ ਹੋਣੀ ਕਿਉਂਕਿ ਉਹਨਾਂ ਨੂੰ ਪਤਾ ਹੈ :

ਗੁਰ ਕਹਿਆ ਸਾ ਕਾਰ ਕਮਾਵਹੁ।
ਸਬਦੁ ਚੀਨਿ ਸਹਜ ਘਰਿ ਆਵਹੁ।[9]

—ਮਹਲਾ-3

ਉਹਨਾਂ ਨੇ ਤਾਂ ਹੁਕਮ ਮੰਨ ਕੇ ਖ਼ੁਸ਼ੀਆਂ ਝੋਲੀ ਪੁਆਉਣੀ ਹੁੰਦੀਆਂ ਹਨ। ਇਹਨਾਂ ਹੁਕਮਨਾਮਿਆਂ ਨੂੰ ਵਾਚਿਆਂ, ਇਕ ਦੋ ਨੂੰ ਛੱਡ ਕੇ, ਸਿਧੀ ਇਤਿਹਾਸਿਕ ਜਾਣਕਾਰੀ ਨਹੀ ਮਿਲਦੀ, ਪਰ ਜਿਨ੍ਹਾਂ ਨੂੰ ਤੇਰਾ ਘਰ ਮੇਰਾ ਅਸੈ ਜਾਂ ਭਾਈ ਰੂਪੇ ਦਾ ਘਰ ਮੇਰਾ ਘਰ ਹੈ, ਲਿਖ ਕੇ ਨਿਵਾਜਿਆ ਹੈ। ਉਹ ਕਿੰਨੇ ਭਾਗਾਂ ਵਾਲੇ ਹੋਏ!

'ਖਾਲਸਾ' ਸ਼ਬਦ ਦੀ ਵਰਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਸਾਰੇ ਹੁਕਮਨਾਮਿਆਂ

ਵਿਚ ਪੜ੍ਹਨ ਨੂੰ ਮਿਲਦੀ ਹੈ। ਛੇਵੇਂ ਤੇ ਨੌਵੇਂ ਪਾਤਸ਼ਾਹਿ ਨੇ ਵੀ ਪਟਣ ਦੀ ਸੰਗਤ ਨੂੰ ਗੁਰੂ ਜੀਉ ਦਾ ਖਾਲਸਾ ਲਿਖਿਆ ਹੈ। ਸੋ ਏਥੇ ਖਾਲਸਾ ਦਾ ਅਰਥ ਅੰਮ੍ਰਿਤਧਾਰੀ ਸਿੱਖ ਨਹੀ ਹੋ ਸਕਦਾ, ਸਗੋਂ ਡਾ. ਗੰਡਾ ਸਿੰਘ ਦੇ ਸ਼ਬਦਾਂ ਵਿੱਚ;

"ਜਿਨ੍ਹਾਂ ਅਰਥਾਂ ਵਿੱਚ ਇਹ ਸ਼ਬਦ ਏਥੇ ਵਰਤੋਂ ਵਿਚ ਆਇਆ ਹੈ। ਉਹ ਵਿਸ਼ੇਸ਼ ਸੰਕੇਤਕ ਹੈ। ਖਾਲਿਸ ਜਾ ਖਾਲਸਾ ਦਾ ਮੂਲ ਖਾਲਿਸ ਹੈ ਜਿਸ ਦੇ ਅਰਥ ਹਨ : ਨਿਰਮਲ, ਸਾਫ਼, ਪਵਿੱਤਰ। ਪਰ ਖਾਲਸਾ ਵਿਸ਼ੇਸ਼ ਅਰਥਾਂ ਵਿਚ ਮੁਗ਼ਲ ਰਾਜ ਵਿਚ ਉਸ ਮੁਲਕ ਜਾਂ ਮੁਲਕ ਦੇ ਹਿੱਸੇ ਜਾਂ ਜ਼ਮੀਨਾਂ ਲਈ ਵਰਤਿਆ ਜਾਂਦਾ ਸੀ, ਜਿਨ੍ਹਾਂ ਦਾ ਪਰਬੰਧ ਸਿਧਾ ਬਾਦਸ਼ਾਹ ਜਾਂ ਸਰਕਾਰ ਵਲੋਂ ਕੀਤਾ ਜਾਂਦਾ ਸੀ...ਇਹਨਾਂ ਵਿਸ਼ੇਸ਼ ਅਰਥਾਂ ਵਿਚ ਹੀ ਗੁਰੂ ਜੀ ਨੇ ਇਹ ਸ਼ਬਦ ਵਰਤਿਆ ਹੈ, ਜਦ ਤੋਂ ਉਹਨਾਂ ਨੇ ਮਸੰਦਾਂ ਦੀ ਬਿਚੋਲਗਿਰੀ ਉਡਾ ਕੇ ਸਿੱਖ ਸੰਗਤਾਂ ਅਤੇ ਉਹਨਾਂ ਦੇ ਮੁਖੀਆਂ ਨਾਲ ਆਪਣਾ ਸਿਧਾ ਸੰਬੰਧ ਜੋੜ ਲਿਆ।"

—ਹੁਕਮਨਾਮੇ

ਜੋ ਸਿਖ ਮਿਲੈ, ਮੇਲ ਲੈਵਣਾ ਵੀ ਸਤਿਗੁਰੂ ਦੇ ਹਿੱਸੇ ਹੀ ਆਉਂਦਾ ਹੈ ਕਿਉਂਕਿ ਉਹ ਤਾਂ ਵਿਛੜਿਆਂ ਨੂੰ ਮੇਲਦਾ ਹੈ,

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਏਹੁ ਬਿਰਦੁ ਸੁਆਮੀ ਸੰਦਾ।

—ਮਹਲਾ-5

ਇਹੀ ਹੁਕਮ ਲੋੜ ਅਨੁਸਾਰ ਹੁਕਮਨਾਮਿਆਂ ਵਿੱਚ ਹੈ।

ਵਾਰਤਕ ਵਿਚ ਲਿਖੇ ਉਕਤ ਵਿਚਾਰ ਵਿੱਚ ਆਏ ਹੁਕਮਨਾਮਿਆਂ ਦੀ ਭਾਸ਼ਾ ਪੰਜਾਬੀ ਹੈ ਅਤੇ ਲਿਪੀ ਗੁਰਮੁਖੀ।, ਭਾਸ਼ਾ ਤਾਂ ਗੁਰਬਾਣੀ ਦੇ ਨੇੜੇ ਦੀ ਹੈ ਤੇ ਲਿਪੀ ਸਤਿਗੁਰੂ ਸਾਹਿਬਾਨ ਦੀ ਆਪਣੀ ਹੱਥ ਲਿਖਤ ਦਾ ਜਾਂ ਜਿਨ੍ਹਾਂ ਕੋਲੋਂ ਲਿਖਵਾਏ ਉਹਨਾਂ ਦੀ ਹੱਥ ਲਿਖਤ ਦਾ ਸੁੰਦਰ, ਵਧੀਆਂ ਤੇ ਉੱਤਮ ਨਮੂਨਾ ਹੈ। ਬੜੀ ਰੀਝ ਨਾਲ ਖ਼ੁਸ਼ਖ਼ਤ ਲਿਖਤ ਪ੍ਰਸੰਸਾ ਤੇ ਪ੍ਰੇਰਨਾ ਪੈਦਾ ਕਰਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਇਹ ਹੁਕਮਨਾਮੇ ਪਿਛੋਕੜ ਹਨ। ਇਹ ਗੁਰੂ ਪਰੰਪਰਾ ਵਿੱਚ ਸਿੱਖਾਂ ਨੂੰ ਕੀਤੇ ਜਾਂਦੇ ਹੁਕਮਾਂ ਦਾ ਪ੍ਰਮਾਣਿਕ ਤੇ ਦਸਤਾਵੇਜ਼ੀ ਸਬੂਤ ਹਨ। ਰੰਗੂਨ ਨਜ਼ਰਬੰਦੀ ਦੀ ਹਾਲਤ ਵਿਚ ਸਮਾਂ ਬਿਤਾਉਂਦਿਆਂ ਸਤਿਗੁਰੂ ਰਾਮ ਸਿੰਘ ਨੂੰ ਇਹ ਹੁਕਮਨਾਮੇ ਵਾਚਣ ਲਈ ਕਿਸ ਦੇਣੇ ਸਨ ਜਦੋਂ ਕਿ ਦਸਮ ਗ੍ਰੰਥੀ ਤੇ ਪੰਜ ਗ੍ਰੰਥੀ ਦੇਣ ਬਾਰੇ ਵੀ ਉਹਨਾਂ ਨੂੰ ਇਤਰਾਜ ਸੀ। ਪਰ ਸਤਿਗੁਰੂ ਜੀ ਸਿੱਖਾਂ ਦੀ ਮਨੋਦਸ਼ਾ ਨੂੰ ਸਮਝਦੇ ਸਨ ਸੋ ਦੇਸ ਕਾਲ ਦੀ ਸਥਿਤੀ ਨੂੰ ਵਿਚਾਰਦਿਆਂ, ਗੁਰੂ ਪਰੰਪਰਾ ਅਤੇ ਹੁਕਮਨਾਮਿਆਂ ਦੇ ਪਿਛੋਕੜ ਅਨੁਸਾਰ ਉਹਨਾਂ ਨੇ ਹੁਕਮਨਾਮੇ ਭੇਜੇ ਸਨ।

## ਹਵਾਲੇ

1. ਨਾਮਧਾਰੀ ਲਹਿਰ — ਸੰਪਾਦਕ, ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
2. ਸ੍ਰੀ ਆਦਿ ਗ੍ਰੰਥ ਸਾਹਿਬ
3. ਓਹੀ
4. ਮਹਾਨ ਕੋਸ਼ — ਭਾਈ ਕਾਨ੍ਹ ਸਿੰਘ ਨਾਭਾ
5. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹਕੁਮਨਾਮੇ-ਸੰਗ੍ਰਹਿਕਰਤਾ ਜਸਵਿੰਦਰ ਸਿੰਘ ਐਮ.ਏ.
6. ਹੁਕਮਨਾਮੇ — ਸੰਪਾਦਕ ਡਾ. ਗੰਡਾ ਸਿੰਘ
7. ਓਹੀ
8. ਓਹੀ
9. ਸ੍ਰੀ ਆਦਿ ਗ੍ਰੰਥ ਸਾਹਿਬ
10. ਹੁਕਮਨਾਮੇ — ਸੰਪਾਦਕ ਡਾ. ਗੰਡਾ ਸਿੰਘ
11. ਸ੍ਰੀ ਆਦਿ ਗ੍ਰੰਥ ਸਾਹਿਬ

# ਹੁਕਮਨਾਮੇ ਲਿਖਣ ਦੀ ਵਿਧੀ

ਵਿਚਾਰ ਅਧੀਨ ਹੁਕਮਨਾਮੇ ਕਿਸੇ ਸੰਸਾਰਕ, ਰਾਜਨੀਤਕ ਹਾਕਮ ਵਲੋਂ ਭੇਜੇ ਗਏ ਹੁਕਮ ਨਹੀਂ ਹਨ ਸੋ ਇਹਨਾਂ ਨੂੰ ਲਿਖਣ ਦੀ ਵਿਧੀ ਵੀ ਸ਼ਾਹੀ ਫ਼ਰਮਾਨ ਨਾਲੋਂ ਵੱਖਰੀ ਹੈ। ਇਸ ਵੱਖਰੀ ਵਿਧੀ ਦੀ ਵਰਤੋਂ ਪੂਰਵ ਸਤਿਗੁਰੂ ਸਾਹਿਬਾਨ ਨੇ ਆਪਣੇ ਹੁਕਮਨਾਮਿਆਂ ਵਿੱਚ ਕੀਤੀ ਹੈ: ਪਹਿਲਾਂ ੧ੴ ਸਤਿਗੁਰੂ ਜੀ ਆਦਿ ਦਾ ਧਿਆਨ ਧਰ ਕੇ ਸੰਬੰਧਿਤ ਵਿਅਕਤੀ ਜਾਂ ਸੰਗਤ ਨੂੰ ਸੰਬੋਧਨ ਕਰਨਾ ਜਿਵੇਂ, "ਗੁਰੂ ਸਤਿ ਭਾਈ ਜਵੇਹਰੀ ਸਰਬਤਿ ਸੰਗਤਿ ਗੁਰੂ ਰਖੈਗਾ।"[1]

—ਹੁਕਮਨਾਮਾ ਪਾਤਸ਼ਾਹੀ ਨੌਵੀ

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਦੇ ਸਮੇਂ ਤੋਂ ਸਤਿਗੁਰੂ ਸਾਹਿਬਾਨ ਵਲੋਂ ਲਿਖੇ ਜਾਂਦੇ ਹੁਕਮਨਾਮਿਆਂ ਕਾਰਨ ਸਹਿਜੇ ਹਾਂ ਇਹਨਾਂ ਨੂੰ ਲਿਖਣ ਦੀ ਵਿਧੀ ਵਿਕਸਿਤ ਹੋ ਰਹੀ ਸੀ। ਇਸ ਬਾਰੇ ਡਾ. ਸੁਤਿੰਦਰ ਸਿੰਘ ਨੂਰ ਲਿਖਦੇ ਹਨ:

"ਮਧਕਾਲ ਤੋਂ ਹੀ ਹੁਕਮਨਾਮਿਆਂ ਦੀ ਇਕ ਵਿਧੀ ਵਿਕਸਿਤ ਹੋਣੀ ਸ਼ੁਰੂ ਹੋ ਗਈ ਸੀ। ਉਪਰ ੧ੴ ਗੁਰੁ ਸਤਿ, ੧ੴ ਸਤਿਗੁਰੂ, ੧ੴ ਸ੍ਰੀ ਸਤਿਗੁਰ ਪ੍ਰਸਾਦਿ, ੧ੴ ਸਤਿਗੁਰ ਪ੍ਰਸਾਦਿ, ੧ੴ ਫਤੇ ਦਰਸ਼ਨ ਜਾਂ ੧ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਲਿਖ ਕੇ ਹੁਕਮਨਾਮਾ ਸ਼ੁਰੂ ਹੁੰਦਾ ਹੈ। ਇਹ ਤਬਦੀਲੀਆਂ ਵੀ ਸਮੇਂ ਦੇ ਵਿਕਾਸ ਨਾਲ ਵਾਪਰਦੀਆਂ ਰਹੀਆਂ। ਗੁਰੂ ਤੇਗ ਬਹਾਦਰ ਜੀ ਤੱਕ ਵਧੇਰੇ ਹੁਕਮਨਾਮੇ ਉਨ੍ਹਾਂ ਦੇ ਆਪਣੇ ਹੱਥੀ ਲਿਖੇ ਹੋਏ ਹਨ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਤੇ ਉਹਨਾਂ ਦੇ ਨੀਸਾਣ ਅੰਕਿਤ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਵੀ ਓਸੇ ਵਿਧੀ ਨਾਲ ੧ੴ ਸਤਿਗੁਰ ਪ੍ਰਸਾਦਿ ਤੋਂ ਅਰੰਭ ਹੁੰਦੇ ਹਨ। ਜਿਵੇਂ ਮੱਧ ਕਾਲ ਦੇ ਉਹ ਹੁਕਮਨਾਮੇ ਆਮ ਤੌਰ 'ਤੇ ਸੰਗਤ ਨੂੰ ਸੰਬੋਧਨ ਹੁੰਦੇ ਹਨ ਜਾਂ ਕੁਝ ਵਿਸ਼ੇਸ਼ ਕੰਮਾਂ ਲਈ ਵਿਸ਼ੇਸ਼ ਵਿਅਕਤੀਆਂ ਨੂੰ ਸੰਬੋਧਿਤ ਹਨ, ਉਵੇਂ ਹੀ ਇਨ੍ਹਾਂ ਹੁਕਮਨਾਮਿਆਂ ਦੀ ਵਿਧੀ ਹੈ।"[2]

ਮੁੱਢਲੇ ਸ਼ਬਦ-ਹੁਕਮਨਾਮੇ

ਡਾ. ਗੰਡਾ ਸਿੰਘ ਹੁਰਾਂ ਮਧਕਾਲੀ ਹੁਕਮਨਾਮਿਆਂ ਦੇ ਲਿਖਣ ਢੰਗ ਬਾਰੇ ਲਿਖਿਆ ਹੈ:

"ਨੌਵੇਂ ਗੁਰੂ ਤੇਗ ਬਹਾਦੁਰ ਸਾਹਿਬ ਦੇ ਸਮੇਂ ਤਕ ਦੇ ਹੁਕਮਨਾਮੇ ਆਮ ਤੌਰ ਤੇ ਆਪਣੀ ਹੱਥੀ ਲਿਖੇ ਹੋਏ ਮਿਲਦੇ ਹਨ। ਇਹਨਾਂ ਦੇ ਇਸ ਸੰਚੇ ਵਿੱਚ ਆਏ

22 ਹੁਕਮਨਾਮਿਆਂ ਵਿੱਚੋਂ 17 ਤਾਂ ਸਾਰੇ ਦੇ ਸਾਰੇ ਉਹਨਾਂ ਦੇ ਆਪਣੇ ਲਿਖੇ ਹੋਏ ਹਨ। ਬਾਕੀ ਦੇ ਪੰਜ (8, 25, 27, 28, 29) ਪਰ ਉਨ੍ਹਾਂ ਦੇ ਨਿਸ਼ਾਨ ਅਤੇ ਸੰਗਤਾਂ ਆਦਿ ਦੇ ਨਾਉਂ ਉਨ੍ਹਾਂ ਦੇ ਆਪਣੇ ਹੱਥੀ ਲਿਖੇ ਹੋਏ ਹਨ ਅਤੇ ਤਲੇ ਵਿਸਤਾਰ ਲਿਖਾਰੀ ਦਾ ਲਿਖਿਆ ਹੈ। ਮਾਤਾ ਗੁਜਰੀ ਦੇ ਦੋਵੇਂ ਹੁਕਮਨਾਮੇ (30-31) ਭੀ ਇਸੇ ਤਰ੍ਹਾਂ ਦੇ ਹਨ।"[3] ਹੁਕਮਨਾਮੇ ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਸਿੰਘ ਤੇ ਖਾਲਸਾ ਜੀ ਦੇ।

ਸਾਰੇ ਹੁਕਮਨਾਮਿਆਂ ਉੱਤੇ ਵੱਖਰੀ ਸਤਰ ਵਿੱਚ ੧ਓ ਸਤਿਗੁਰੂ ਜੀਓ, ਆਦਿ ਲਿਖਣ ਬਾਰੇ ਉਹ ਲਿਖਦੇ ਹਨ ਕਿ ਇਹ ਹਿੰਦੂ-ਮੁਸਲਿਮ ਪਿਛੋਕੜ ਵਿੱਚੋਂ ਆਇਆ ਰਿਵਾਜ ਹੈ:

"ਲਿਖਾਰੀ...ਲਿਖ ਕੇ ਉਸੇ ਤਰ੍ਹਾਂ ਵਾਹਿਗੁਰੂ ਅਤੇ ਸਤਿਗੁਰੂ ਦੇ ਨਾਉਂ ਨਾਲ ਆਪਣੀ ਲਿਖਤ ਆਰੰਭ ਕਰਦਾ ਸੀ ਜਿਵੇਂ ਕਿ ਮੁਸਲਮਾਨ ਲਿਖਾਰੀ ਅੱਲਾ ਦੇ ਨਾਉਂ ਨਾਲ ਅਤੇ ਹਿੰਦੂ ਗਣੇਸ਼, ਰਾਮ, ਕਿਸ਼ਨ ਆਦਿ ਦੇ ਨਾਉਂ ਨਾਲ ਬਿਸਮਿੱਲਾ-ਉ-ਰਹਿਮਾਨ-ਰਹੀਮ ਅਤੇ ਗਣੇਸ਼ਾਦਿ ਨਮਾ ਆਦਿ ਲਿਖ ਕੇ ਕਰਦੇ ਸਨ। ਮੁਸਲਮਾਨਾਂ ਅਤੇ ਸਿੱਖਾਂ ਵਿੱਚ ਹੁਣ ਤੱਕ ਭੀ ਇਹ ਰਿਵਾਜ ਚਲਿਆ ਆ ਰਿਹਾ ਹੈ ਅਤੇ ਸਿੱਖ ਆਪਣੀ ਲਿਖਤ ੧ਓ ਸਤਿਗੁਰ ਪ੍ਰਸਾਦਿ ਨਾਲ ਸ਼ੁਰੂ ਕਰਦੇ ਹਨ।"[4]

ਹੁਕਮਨਾਮਿਆਂ ਸੰਬੰਧੀ

ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਵਿੱਚ ਵੀ ਓਸੇ ਪਰੰਪਰਾ ਅਨੁਸਾਰ ਪਹਿਲਾਂ ਵੱਖਰੀ ਸਤਰ ਵਿੱਚ, ਆਮ ਤੌਰ ਉੱਤੇ ੧ਓ ਸਤਿਗੁਰਿ ਪ੍ਰਸਾਦਿ ਲਿਖਿਆ ਜਾਂਦਾ ਹੈ।

ਉਹਨਾਂ ਦੀ ਲਿਖਣ ਵਿਧੀ ਦਾ ਇਹ ਵੀ ਹਿੱਸਾ ਹੈ ਕਿ ਲਿਖਣ ਵਾਲਾ ਕੌਣ ਹੈ ਇਹ ਪਹਿਲਾਂ ਹੀ ਸਪਸ਼ਟ ਕਰ ਦਿੱਤਾ ਜਾਂਦਾ ਹੈ। ਪੱਤਰ ਲਿਖਣ ਦੀ ਪੁਰਾਤਨ ਰੀਤ ਵੀ ਇਹੀ ਹੈ ਤਾਂਕਿ ਪੜ੍ਹਨਵਾਲਾ ਚਿੱਠੀ-ਪੱਤਰ ਲਿਖਣ ਵਾਲੇ ਦਾ ਨਾਂ ਪੜ੍ਹ ਕੇ ਉਸ ਨਾਲ, ਉਸ ਭਾਵਨਾ ਦਾ ਹੀ ਸੰਬੰਧ ਜੋੜ ਸੱਕੇ ਅਤੇ ਸਮੁੱਚੇ ਪੱਤਰ ਨੂੰ ਉਸ ਭਾਵਨਾ ਅਧੀਨ ਪੜ੍ਹ ਸਕੇ। ਸਤਿਗੁਰੂ ਜੀ ਦੀ ਲਿਖਤ ਆਮ ਤੌਰ ਉਤੇ ਸ਼ੁਰੂ ਹੁੰਦੀ ਹੈ:

-ਲਿਖਤੁਮ ਰਾਮ ਸਿੰਘ
-ਲਿਖਤੋ ਰੰਗਾ ਵਾਲਾ ਮਸਤਾਨਾ
-ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ
-ਲਿਖਤੁਮ ਰੰਗਾ ਨੂ ਜੋ ਮਸਤਾਨਾ ਥੀ, ਓਸਦੀ[5]

—ਹੁਕਮਨਾਮੇ

ਇੱਕ ਵਿਅਕਤੀ, ਪਰ ਉਸ ਦੇ ਕਈ ਕਈ ਨਾਂ ਭੁਲੇਖਾ ਪਾ ਸਕਦੇ ਹਨ ਪਰ ਪਾਉਂਦੇ ਨਹੀ ਕਿਉਂਕਿ ਲਿਖਣ ਵਾਲਾ ਤੇ ਪੜ੍ਹਨ ਵਾਲੇ ਸਭ ਵਿਧੀ ਦੀ ਇਸ ਵਿਲਖਣਤਾ ਨੂੰ ਸਮਝਦੇ ਹਨ।

ਇੱਕ ਧਿਰ ਪੱਤਰ ਲਿਖਦੀ ਹੈ—ਗੁਰੂ ਦੂਜੀ ਧਿਰ ਨੂੰ ਪੱਤਰ ਲਿਖਿਆ ਜਾਂਦਾ ਹੈ—ਸਿੱਖ, ਦੋਹਾਂ ਧਿਰਾਂ ਦਾ ਰਿਸਤਾ ਦੁਨਿਆਵੀ ਤੋਂ ਵੱਖਰੇ ਰੰਗ ਢੰਗ ਦਾ ਹੈ। ਸੋ ਸਮਝਣ ਵਾਲੇ ਸਮਝ ਲੈਂਦੇ ਹਨ।

ਇਸ ਗੁੰਝਲ ਪਾਉਣ ਦਾ ਕਾਰਨ ਸੀ ਓਹਲਾ ਰੱਖਣਾ, ਸਿੱਖਾਂ ਜਾਂ ਸੰਗਤ ਤੋਂ ਨਹੀ, ਸਰਕਾਰ ਤੋਂ, ਬਰਤਾਨਵੀ ਸਰਕਾਰ ਤੋਂ। ਜਿਹੜੀ ਝੰਡੀ ਹਿਲਾਉਂਦੀ ਸੀ ਲੰਡਨ (ਇੰਗਲੈਂਡ) ਤੋਂ, ਉਸ ਵੱਲ ਵੇਖਦੇ ਸਨ ਕਲਕਤੇ ਦੇ ਹਾਕਮ ਤੇ ਹਿਦਾਇਤ ਕੀਤੀ ਜਾਂਦੀ ਸੀ ਬ੍ਰਹਮਾ ਦੇ ਚੀਫ਼ ਕਮਿਸ਼ਨਰ ਨੂੰ :

"ਸੋ ਏਨਾ ਹੁਣ ਬੜੀ ਤਕੜਾਈ ਕਰੀ ਹੋਈ ਹੈ। ਸੋ ਏਨਾ ਦੇ ਬੀ ਕੁਛ ਬਸ ਨਹੀ। ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਪਰ ਜਿਸ ਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸਦੇ ਨਾਲ ਬਾਤ ਕਹੇ ਤਾਂ ਓਸਨੂੰ ਕੈਦ ਕਰੋ, ਅਰਜੇ ਕੁਛ ਬਾਹਰ ਤੇ ਸਿਟੇ ਅੰਦਰ ਕੇ ਤਾ ਅੰਦਰੋਂ ਬਾਹਰ ਸਿਟੇ ਤਾਂ ਓਸਨੂੰ ਬੀ ਕੈਦ ਕਰੋ। ਅਰ ਕੋਈ ਆਦਮੀ ਨਾ ਏਥੇ ਸੌਹੇ ਖੜਾ ਹੋਣ ਦਿਓ। ਸੋ ਏ ਏਮੇ ਕਰਦੇ ਹੈ।[6]

ਹੁਕਮਾਨਾਮਾ-੭

ਇਹੋ ਜਿਹੀ ਤਕੜਾਈ ਵੇਲੇ ਸਰਕਾਰ ਨੂੰ ਕੋਈ ਸੁਰਾਗ ਮਿਲਿਆ ਨਹੀ ਤੇ ਉਸ ਨੇ ਸਖ਼ਤੀ ਵਧਾਈ ਨਹੀ। ਸੋ ਪਹਿਲਾਂ ਵੀ ਇੱਕ ਥਾਂ ਸੰਕੇਤ ਕੀਤਾ ਗਿਆ ਹੈ ਕਿ ਸਤਿਗੁਰੂ ਜੀ ਹੁਕਮਨਾਮੇ ਗੁਪਤ ਜਾਂ ਬਦਲਵੇਂ ਨਾਂ ਹੇਠ ਭੇਜਦੇ ਸਨ। ਇਸ ਤਰ੍ਹਾਂ ਕਿਤੇ ਕੁਝ ਫੜੇ ਜਾਣ ਦੀ ਸੂਰਤ ਵਿਚ ਵੀ ਸਰਕਾਰੀ ਅਹਿਲਕਾਰ ਭੰਬਲ ਭੂਸੇ ਵਿੱਚ ਪੈ ਜਾਂਦੇ ਸਨ। ਸੋ ਲਿਖਣ ਵਿਧੀ ਵਿਚ, ਨਾਂ ਬਦਲਣਾ ਵੀ, ਇੱਕ ਹਿੱਸਾ ਹੈ।

ਹੁਕਮਨਾਮਾ ਲਿਖਣ ਵਾਲਾ ਆਪਣਾ ਨਾਂ ਲਿਖਣ ਤੋਂ ਬਾਅਦ ਉਹਨਾਂ ਦਾ ਦੇ ਨਾਂ ਲਿਖਦਾ ਹੈ, ਜਿਨ੍ਹਾਂ ਨੂੰ ਇਹ ਸੰਬੋਧਿਤ ਹੈ। ਮਿਸਾਲ ਵਜੋਂ :

—ਹੋਰ ਸੰਬ੍ਰਹ ਖਾਲਸਾ ਜੀ ਭੈਣੀ ਦਾ,

—ਜੋਗ ਹਰੀ ਸਿੰਘ ਤੇ ਕੁਸਾਲ ਸਿੰਘ...

—ਹੋਰ ਭਾਈ ਹਰੀ ਸਿੰਘ ਜੀ

—.....ਸੰਬ੍ਰਹ ਸੰਗਤ ਮੁਠਡਿਆ ਦੀ

—ਉਜਲ ਦੀਦਾਰ ਨਿਰਮਲ ਬੁਧ ਸਰਬ ਗੁਣਾ ਕੇ ਸੁਪੰਨ ਸਰਬ ਉਪਮਾ ਯੋਗ ਭਾਈ ਸਿਆਮ ਸਿੰਘ ਜੀ, ਭਾਈ ਕਾਨ ਸਿੰਘ ਜੀ ਤੇ ਹੋਰ ਸੰਬ੍ਰਹਿ ਸੰਗਤ...[7]

—ਹੁਕਮਨਾਮੇ

ਏਥੇ ਵੀ ਇਹਨਾਂ ਨਾਵਾਂ ਵਿਚੋਂ ਹਰੀ ਸਿੰਘ ਗੁਪਤ ਜਾਂ ਬਦਲਵਾਂ ਨਾਂ ਹੈ। ਇਹ ਨਾਂ ਉਹਨਾਂ ਦੇ ਭਾਈ ਬੁਧ ਸਿੰਘ ਦਾ, ਰੱਖਿਆ ਨਾਂ ਹੈ ਜੋ ਗੁਰੂ ਰੂਪ ਵਿੱਚ ਏਸੇ ਨਾਂ ਨਾਲ ਸਤਿਕਾਰੇ ਜਾਂਦੇ ਹਨ—ਗੁਰੂ ਹਰੀ ਸਿੰਘ।

ਸਤਿਗੁਰੂ ਜੀ ਬਹੁਤੇ ਹੁਕਮਨਾਮਿਆਂ ਨੂੰ ਲਿਖਣਾ ਅਰੰਭ ਕਰਕੇ ਪਹਿਲਾਂ ਫਤੇ ਬੁਲਾਉਂਦੇ ਹਨ ਸਿੰਘਾਂ ਨੂੰ :

"ਹੋਰ ਸੰਬੂਹ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰੀ ਹਥ ਜੋੜਕੇ"[8]

—ਹੁਕਮਨਾਮਾ-16

ਪਰ ਬੀਬੀਆਂ ਨੂੰ ਫਤੇ ਨਹੀ ਬੁਲਾਉਂਦੇ ਸਗੋਂ ਰਾਮਸਤਿ ਲਿਖਦੇ ਹਨ :

"ਹੋਰ ਬੀਬੀ ਦਇਆ ਕੌਰ ਬੀਬੀ ਸੁਖਾ ਕੋ ਹੋਰ ਸੂਬਤ ਬੀਬੀ ਮਾਈ ਕੋ ਰਾਮਸਤਿ ਬਾਚਣੀ"[9]

—ਹੁਕਮਨਾਮਾ-16

ਉਸ ਤੋਂ ਬਾਅਦ ਸਤਿਗੁਰੂ ਜੀ ਲੋੜ ਅਨੁਸਾਰ ਨਾਮ ਬਾਣੀ ਦੇ ਅਭਿਆਸੀ ਹੋਣ ਦੀ ਜਾਂ ਕੋਈ ਹੋਰ ਜ਼ਰੂਰੀ ਹਿਦਾਇਤ ਲਿਖਦੇ ਹਨ। ਪਹਿਲੇ ਹੁਕਮਨਾਮਿਆਂ ਵਿੱਚ ਸਤਿਗੁਰੂ ਜੀ ਵਲੋਂ ਕਿਤੇ ਫਤੇ ਨਹੀ ਬੁਲਾਈ ਗਈ, ਨਾਹੀ ਬੀਬੀਆਂ ਬਾਰੇ ਪੜ੍ਹਨ ਨੂੰ ਕੁਝ ਮਿਲਿਆ ਹੈ ਸੋ ਰਾਮਸਤਿ ਵੀ ਨਹੀ। ਹਾਂ ਖਾਲਸਾ ਜੀ (ਅਕਾਲ ਤਖ਼ਤ ਸ੍ਰੀ ਅੰਮ੍ਰਿਤਸਰ) ਵਲੋਂ 12 ਅਪ੍ਰੈਲ 1759 ਈ. ਨੂੰ ਭੇਜੇ ਹੁਕਮਨਾਮੇ ਵਿਚ ਵਾਹਗੁਰੂ ਜੀ ਕੀ ਫਤੇ ਹੈ ਅਤੇ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਣਾ ਸਾਹਿਬ ਜੀ ਦੇ 5 ਫਰਵਰੀ 1862 ਈ. ਨੂੰ ਲਿਖੇ ਹੁਕਮਨਾਮੇ ਵਿੱਚ 'ਵਾਹਗੁਰੂ ਜੀ ਦਾ ਖਾਲਸਾ ਸ੍ਰੀ ਵਾਹਗੁਰੂ ਜੀ ਕੀ ਫਤੇ,' ਬੁਲਾਈ ਹੈ।

ਪਹਿਲੇ ਹੁਕਮਨਾਮੇ ਸਤਿਗੁਰੂ ਸਾਹਿਬਾਨ ਨੇ ਆਪ ਲਿਖੇ ਜਾਂ ਲਿਖਵਾਏ। ਜਿਹੜੇ ਲਿਖਵਾਏ ਉਹਨਾਂ ਸਭਨਾਂ ਉਤੇ ਉਹਨਾਂ ਦਾ ਨੀਸਾਣ ਮੌਜੂਦ ਹੈ। ਨਾਂ ਕਿਤੇ ਨਹੀ ਲਿਖਿਆ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਉਹਨਾਂ ਨੇ ਖ਼ੁਦ ਲਿਖੇ ਹਨ ਅਤੇ ਸ਼ੁਰੂ ਵਿਚ ਹੀ ਆਪਣਾ ਨਾਂ ਲਿਖ ਦਿੱਤਾ ਹੈ ਸੋ ਉਹਨਾਂ ਕਿਸੇ ਹੋਰ ਨਿਸ਼ਾਨੀ ਦੀ ਲੋੜ ਹੀ ਨਹੀ ਸਮਝੀ ਹੋਣੀ।

ਹੁਕਮਨਾਮੇ ਸਤਿਗੁਰੂ ਜੀ ਦੀ ਹੱਥ ਲਿਖਤ ਦੇ ਵਧੀਆ ਨਮੂਨੇ ਹਨ। ਇਹਨਾਂ ਵਿੱਚੋਂ ਦੋ ਦਾ ਦਸਤਾਵੇਜ਼ੀ ਰੂਪ ਤਾਂ ਨੈਸ਼ਨਲ ਆਰਕਾਈਵਜ਼ ਦਿੱਲੀ ਵਿੱਚ ਸੁਰਖਿਅਤ ਪਿਆ ਹੈ। ਸਾਰਿਆਂ ਦੀ ਹੱਥ ਲਿਖਤ ਹੁਕਮਨਾਮਿਆਂ ਦੇ ਸੰਗ੍ਰਹਿ ਕਰਤਾ, ਸੰਪਾਦਕ ਜਸਵਿੰਦਰ ਸਿੰਘ ਐਮ.ਏ. ਨੂੰ ਨਾ ਲਭਣ ਬਾਰੇ ਵੇਰਵਾ ਹੋਰ ਥਾਂ ਅੰਕਿਤ ਕੀਤਾ ਜਾ ਰਿਹਾ ਹੈ।

ਸਾਰੇ ਹੁਕਮਨਾਮਿਆਂ ਦੇ ਲਿਖਣ ਦਾ ਤਾਂ ਸੰਨ/ਸੰਮਤ ਨਹੀ ਦਿੱਤਾ, ਕੁਝ ਦਾ ਦਿੱਤਾ ਹੈ। ਦਰਅਸਲ ਇਹ ਲਿਖੇ ਵੀ ਵੇਲੇ ਕੁਵੇਲੇ ਜਾਂਦੇ ਸਨ। ਇਹਨਾਂ ਦੀ ਵੱਥ ਜਾਂ ਤਰਤੀਬ ਬਾਰੇ ਦੱਸਣ ਦੀ ਵੀ ਲੋੜ ਨਹੀ ਸੀ ਸਮਝੀ ਜਾਂਦੀ। ਕਿਤੇ ਹੁਕਮਨਾਮਿਆਂ ਦੇ ਲਿਖੇ ਸਫ਼ਿਆਂ ਦੀ ਗਿਣਤੀ ਜਾਂ ਉਂਜ ਉਹਨਾਂ ਦੀ ਗਿਣਤੀ ਨਹੀ ਸੀ ਲਿਖੀ ਜਾਂਦੀ ਕਿ ਕਿਤੇ ਬਰਤਾਨਵੀ ਹਕੂਮਤ ਨੂੰ ਇਸ ਦਾ ਪਤਾ ਨਾ ਲੱਗ ਜਾਏ ਅਤੇ ਉਹ

ਪੈੜ ਨੱਪਦੀ ਨੱਪਦੀ ਕਿਤੇ ਦੀ ਕਿਤੇ ਪਹੁੰਚ ਜਾਏ ਸੋ ਬਹੁਤ ਕੁਝ ਗੋਲ-ਮੋਲ ਰੱਖਿਆ ਗਿਆ। ਸੈਚੀ ਵਿੱਚ ਸ਼ਾਮਿਲ 65 ਹੁਕਮਨਾਮਿਆਂ ਦੀ ਤਰਤੀਬ ਬਾਰੇ ਸੰਪਾਦਕ ਲਿਖਦਾ ਹੈ, "ਹੁਕਮਨਾਮਿਆਂ ਨੂੰ ਸੰਪਾਦਕ ਨੇ ਆਪਣੀ ਸਮਝ ਅਨੁਸਾਰ ਤਰਤੀਬ ਦਿੱਤੀ ਹੈ ਅਤੇ 65 ਤੱਕਦੇ ਅੰਕ ਵੀ ਸੰਪਾਦਕੀ ਹੇਠ ਹੀ ਲਗਾਏ ਗਏ ਹਨ।"[16]

—ਹੁਕਮਨਾਮਿਆਂ ਬਾਰੇ

ਸੋ ਇਸ ਤਰਤੀਬ ਅਨੁਸਾਰ ਲਿਖਣ ਵਿਧੀ ਬਾਰੇ ਕਿਸੇ ਸਿੱਟੇ ਤੇ ਨਹੀ ਪਹੁੰਚਿਆ ਜਾ ਸਕਦਾ।

ਉਂਜ ਇਹਨਾਂ ਹੁਕਮਨਾਮਿਆਂ ਨੂੰ ਵਾਚਿਆਂ ਲਿਖਣ ਦੀ ਇੱਕ ਵਿਧੀ ਜ਼ਰੂਰ ਸਮਝ ਆਉਂਦੀ ਹੈ। ਹਰ ਹੁਕਮਨਾਮਾ ਉਸ ਜੁਗਤ ਅਨੁਸਾਰ ਹੀ ਅੱਗੇ ਵਧਦਾ ਹੈ। ਹਰ ਹੁਕਮਨਾਮੇ ਦੀ ਇਹ ਵਿਧੀ ਬੜੇ ਵਿਕਸਿਤ ਰੂਪ ਵਿੱਚ ਪਾਠਕਾਂ ਦੇ ਸਾਮ੍ਹਣੇ ਆਉਂਦੀ ਹੈ। ਇਹਨਾਂ ਦੇ ਲਿਖਣ ਦਾ ਸਮਾਂ 1875 ਈ. ਤੋਂ 1880 ਈ. ਤੱਕ ਦਾ ਹੈ। ਰਹਿਤਨਾਮਾ 1863 ਈ. ਵਿਚ ਲਿਖਿਆ ਗਿਆ ਸੀ। ਇਹਨਾਂ ਦੇ ਅਧਿਐਨ ਸਮੇਂ ਇਸ ਨੂੰ ਧਿਆਨ ਵਿੱਚ ਰੱਖਿਆ ਗਿਆ ਹੈ।

## ਹਵਾਲੇ


1. ਹੁਕਮਨਾਮੇ — ਸੰਪਾਦਕ ਡਾ. ਗੰਡਾ ਸਿੰਘ
2. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ — ਸੰਗ੍ਰਹਿ ਕਰਤਾ—ਜਸਵਿੰਦਰ ਸਿੰਘ ਐਮ.ਏ.
3. ਹੁਕਮਨਾਮੇ — ਸੰਪਾਦਕ ਡਾ. ਗੰਡਾ ਸਿੰਘ
4. ਓਹੀ
5. ਹੁਕਮਨਾਮੇ — ਸੰਗ੍ਰਹਿ ਕਰਤਾ ਜਸਵਿੰਦਰ ਸਿੰਘ ਐਮ.ਏ.
6. ਓਹੀ
7. ਓਹੀ
8. ਓਹੀ
9. ਓਹੀ
10. ਓਹੀ

# ਔਖੀ ਘਾਟੀ ਹੁਕਮਨਾਮੇ ਭੇਜਣ ਦੀ

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਸਧਾਰਨ ਹਾਲਤ ਵਿਚ ਸਿੱਖਾਂ ਨੂੰ ਲਿਖੇ ਹੁਕਮਨਾਮੇ ਨਹੀਂ। ਇਹ ਹੁਕਮਨਾਮੇ ਲਿਖਣ ਵਾਲਾ ਬਰਤਾਨਵੀ ਸੰਰਕਾਰ ਦਾ ਰਾਜਨੀਤਿਕ ਕੈਦੀ ਸੀ। ਸਰਕਾਰ ਨੂੰ ਪੱਕਾ ਪਤਾ ਸੀ ਕਿ ਜੇ ਉਸਨੂੰ ਦੂਰ ਭੇਜ ਕੇ, ਨਜ਼ਰਬੰਦ ਕਰਕੇ ਨਾ ਰੱਖਿਆ ਗਿਆ ਤਾਂ ਉਸ ਦੇ ਪੈਰੋਕਾਰ ਸਾਮਰਾਜ ਵਿਰੁੱਧ ਐਸੀ ਬਗ਼ਾਵਤ ਕਰ ਸਕਦੇ ਹਨ ਜਿਹੜੀ ਸੰਭਾਲਣੀ ਹਾਕਮਾਂ ਲਈ ਔਖੀ ਹੋਵੇਗੀ। ਉਹ ਉਸ ਦੇ ਨਾਮਿਲਵਰਤਨ ਦੇ ਰੱਦੇ-ਅਮਲ ਤੋਂ ਉਹ ਪਹਿਲਾਂ ਹੀ ਪ੍ਰੇਸ਼ਾਨ ਸਨ। ਉਸਦਾ ਡਾਕ ਪ੍ਰਬੰਧ-ਕੂਕਾ ਪੋਸਟਲ ਸਿਸਟਮ-ਹੀ ਸਰਕਾਰ ਕੋਲ ਉਸਦੀਆਂ ਸਰਗਰਮੀਆਂ ਦੀਆਂ ਖ਼ਬਰਾਂ ਨਹੀ ਸੀ ਪਹੁੰਚਣ ਦੇਂਦਾ। ਸੋ ਉਸ ਨੂੰ ਮਯਾਂਮਾਰ (ਬਰ੍ਹਮਾ) ਦੀ ਰਾਜਧਾਨੀ ਯਾਂਗੋ (ਰੰਗੂਨ) ਇਸ ਲਈ ਰੱਖਿਆ ਗਿਆ ਕਿ ਟਾਪੂ ਵਰਗੇ ਇਸ ਦੇਸ ਵਿਚੋਂ ਹਿੰਦੁਸਤਾਨ-ਪੰਜਾਬ ਨਾਲ ਉਸ ਦਾ ਕਿਸੇ ਨਾਲ ਕੋਈ ਸੰਪਰਕ ਨਾ ਰਹੇ ਸਕੇ। ਬ੍ਰਹਮਾ ਦੀ ਤਾਂ ਭਾਸ਼ਾ, ਸਭਿਆਚਾਰ ਤੇ ਰੰਗ-ਨਸਲ, ਬਿਨਾ ਧਰਮ ਦੀ ਵੀ ਸਿੱਖਾਂ ਨਾਲ ਕੋਈ ਸਾਂਝ ਨਹੀ ਸੋ ਉਹ ਕਿਸੇ ਨੂੰ ਕਿਵੇਂ ਆਪਣੀ ਗੱਲ ਸਮਝਾਏਗਾ ਤੇ ਕੋਈ ਕਿਸ ਸਾਂਝ ਕਰਕੇ ਉਸਦੀ ਗੱਲ ਸੁਣ ਕੇ ਹਮਦਰਦੀ ਪ੍ਰਗਟ ਕਰੇਗਾ। ਮਨੁੱਖੀ ਸਾਂਝ ਤਾਂ ਇਕ ਆਦਰਸ਼ਕ ਅਰਥ ਹੀ ਰੱਖਦੀ ਹੈ ਜੋ ਸ਼ਾਇਦ ਕਿਤੇ ਹੀ ਅਸਰ ਵਿਖਾਉਂਦੀ ਹੋਵੇ। ਫਿਰ ਸੰਚਾਰ ਲਈ ਕੋਈ ਸੰਕੇਤ, ਭਾਸ਼ਾ ਤੇ ਭਾਵਨਾਤਮਕ ਸਾਂਝ ਤਾਂ ਲੋੜੀਦੀ ਹੈ।

ਸਤਿਗੁਰੂ ਜੀ ਨੂੰ ਕੁਝ ਮਹੀਨੇ ਸੈਂਟਰਲ ਜੇਲ੍ਹ ਵਿਚ ਰੱਖਣ ਬਾਅਦ ਛਾਉਣੀ ਦੇ ਇਲਾਕੇ ਵਿਚ ਲੈ ਆਂਦਾ ਗਿਆ। ਇਕ ਬੰਗਲੇ ਵਿਚ। ਇਹ ਓਹੀ ਬੰਗਲਾ ਸੀ ਜਿਥੇ 1862 ਈ. ਤੋਂ ਚੜ੍ਹਾਈ ਕਰ ਜਾਣ ਤੱਕ, ਭਾਰਤ ਦਾ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨਜ਼ਰਬੰਦ ਰਿਹਾ ਸੀ। ਉਸ ਨੂੰ ਨੇੜੇ ਹੀ ਦਫ਼ਨਾ ਕੇ ਉਸਦੀ ਕਬਰ ਬਣਾਈ ਗਈ ਸੀ। ਚਾਰ ਕੁ ਸਾਲ ਉਥੇ ਉਸ ਦੀ ਜਲਾਵਤਨ ਮਹਾਰਾਣੀ ਜੀਨਤ ਮਹਿਲ ਬੱਚਿਆਂ ਨਾਲ ਰਹੀ, ਫਿਰ ਉਸ ਨੂੰ ਛਾਵਣੀ ਦੇ ਡਾਕਘਰ ਵਜੋਂ ਵਰਤਿਆ ਜਾਣ ਲੱਗਾ।

ਸਤਿਗੁਰੂ ਜੀ ਦੇ ਜਦ ਸਰਕਾਰੀ ਹੁਕਮ ਅਨੁਸਾਰ ਬਾਹਰ ਦੀ ਦੁਨੀਆਂ ਪੂਰੀ ਤਰ੍ਹਾਂ ਸੰਬੰਧ ਹੀ ਤੋੜ ਦਿੱਤੇ ਗਏ ਤਾਂ ਹੁਕਮਨਾਮੇ ਲਿਖਣ ਦਾ ਮਾਹੌਲ ਕਿਵੇਂ ਬਣਦਾ! ਫਿਰ ਵੀ 70 ਕੁ ਹੁਕਮਨਾਮੇ ਆਏ।

ਰੰਗੂਨੋਂ ਸਤਿਗੁਰੂ ਜੀ ਨੇ ਆਪਣੇ ਭਰਾ, ਮਹਾਰਾਜ ਬੁੱਧ ਸਿੰਘ ਨੂੰ 24 ਜੂਨ 1872 ਈ. ਨੂੰ ਆਪਣਾ ਹਾਲਚਾਲ ਦੱਸਣ ਤੇ ਉਹਨਾਂ ਦੀ ਸੁੱਖ-ਅਨੰਦ ਪੁੱਛਣ ਲਈ,

ਸਰਕਾਰ ਰਾਹੀ, ਚਿੱਠੀ ਭੇਜੀ ਜਿਸ ਨੂੰ ਭੈਣੀ ਸਾਹਿਬ ਪਹੁੰਚਾਉਣ ਬਾਰੇ, ਪੰਜਾਬ ਸਰਕਾਰ ਦੇ 29 ਅਗਸਤ 1872 ਨੂੰ ਰਾਏ ਮੰਗੀ ਗਈ ਪਰ ਸਰਕਾਰ ਦੇ ਇਨਕਾਰ ਕਰਨ ਉਤੇ ਚਿੱਠੀ ਠੰਢੇ ਬਸਤੇ ਵਿਚ ਪਾ ਦਿੱਤੀ ਗਈ।

ਮਹਾਰਾਜ ਬੁੱਧ ਸਿੰਘ ਨੇ 13 ਜਨਵਰੀ 1873 ਈ. ਨੂੰ, ਸਤਿਗੁਰੂ ਜੀ ਨੂੰ ਮਿਲਣ ਦੀ ਇਜਾਜ਼ਤ ਮੰਗਦਿਆਂ, ਸਰਕਾਰ ਨੂੰ ਅਰਜ਼ੀ ਲਿਖੀ। ਉਸਨੂੰ ਠੱਪ ਕਰ ਦਿੱਤਾ ਗਿਆ ਤਾਂ ਕਿ ਸਤਿਗੁਰੂ ਜੀ ਦੀ ਕੋਈ ਸੂਹ ਨਾ ਮਿਲੇ ਤੇ ਸੰਪਰਕ ਟੁੱਟਿਆ ਰਹੇ।

ਸ. ਜਸਵਿੰਦਰ ਸਿੰਘ ਦੀ ਖੋਜ ਅਨੁਸਾਰ ਨਵੰਬਰ 1972 ਈ. ਦਾ, ਮਹਾਰਾਜ ਬੁੱਧ ਸਿੰਘ ਦਾ ਪੱਤਰ ਸਤਿਗੁਰੂ ਜੀ ਨੂੰ ਪਹੁੰਚਾ ਦਿੱਤਾ, ਇਸਦੇ ਬਾਵਜੂਦ ਨਾਮਧਾਰੀ ਸਿੱਖਾਂ ਨੂੰ ਨਹੀ ਸੀ ਪਤਾ ਕਿ ਸਤਿਗੁਰੂ ਜੀ ਕਿਥੇ ਹਨ ਤੇ ਕਿਸ ਹਾਲਤ ਵਿਚ ਹਨ।[1]

ਵੱਖ-ਵੱਖ ਥਾਈ ਨਜ਼ਰਬੰਦ ਸੂਬਿਆਂ ਦਾ ਸਤਿਗੁਰੂ ਜੀ ਨੂੰ ਪੱਤਰ ਲਿਖਣ ਦਾ ਹਵਾਲਾ ਦਸਤਾਵੇਜ਼ਾਂ ਵਿਚ ਮਿਲਦਾ ਹੈ। ਕੁਝ ਪੱਤਰ ਰੋਕ ਵੀ ਲਏ ਗਏ ਸਨ।

ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇਜਾਜ਼ਤ, ਪਹਿਲੀ ਵਾਰ ਸੰਤ ਹਰਨਾਮ ਸਿੰਘ ਤੇ ਮਾਈ ਚੰਦੋ ਪਿੰਡ ਭਾਣੇ ਦੇ ਪਤੀ-ਪਤਨੀ ਨੂੰ, ਲੈਫਟੀਨੈਂਟ ਗਵਰਨਰ ਪੰਜਾਬ ਵਲੋਂ ਅਸਿਸਟੈਂਟ ਕਮਿਸ਼ਨਰ ਦੇ ਦਸਤਖਤਾਂ ਹੇਠ, 23 ਅਕਤੂਬਰ 1874 ਈ. ਨੂੰ ਚਿੱਠੀ ਰਾਹੀ ਮਿਲੀ। ਉਹ ਮਾਇਆ, ਬਸਤਰ ਆਦਿ ਦਰਸ਼ਨ ਭੇਟ ਲੈ ਕੇ ਬੜੇ ਚਾਵਾਂ ਨਾਲ ਰੰਗੂਨ ਪੁੱਜੇ। ਉਹਨਾਂ ਚੀਫ ਕਮਿਸ਼ਨਰ ਬਰ੍ਹਮਾ ਨੂੰ ਜਾ ਕੇ ਸਰਕਾਰੀ ਪਰਵਾਨਾ ਵਿਖਾਇਆ। ਦਰਸ਼ਨ ਦੀ ਇਜਾਜ਼ਤ ਦੇਣ ਦੀ ਥਾਂ ਉਹਨਾਂ ਨੂੰ ਉਸ ਨੇ ਹਿਰਾਸਤ ਵਿਚ ਲੈ ਕੇ 25 ਅਪ੍ਰੈਲ 1875 ਨੂੰ ਸਟੀਮਰ ਵਿਚ ਬਿਠਾ ਕੇ ਵਾਪਸ ਕਲਕੱਤੇ ਭੇਜ ਦਿੱਤਾ। ਇਜਾਜ਼ਤ ਨਾ ਮਿਲਣ ਦੇ ਬਾਵਜੂਦ ਉਹ ਦਰਸ਼ਨ ਕਰ ਕੇ ਆਏ। ਉਹਨਾਂ ਨੇ ਭੈਣੀ ਸਾਹਿਬ ਆ ਕੇ ਇਸ ਸਰਕਾਰੀ ਧੱਕੇ ਦੀ ਵਾਰਤਾ ਸੁਣਾਈ ਤਾਂ ਸਮਝਿਆ ਗਿਆ ਕਿ ਸਿੱਧੀ ਉਂਗਲ ਨਾਲ ਘਿਓ ਨਹੀ ਨਿਕਲਣਾ।

ਸਤਿਗੁਰੂ ਜੀ ਨੂੰ ਜਿਸ ਬੰਗਲੇ ਵਿਚ ਨਜ਼ਰਬੰਦ ਕਰ ਕੇ ਰੱਖਿਆ ਗਿਆ ਉਹ ਵਾਇਲਜ਼ ਰੋਡ (ਉਵਿਜ਼ਾਰਾ ਰੋਡ) ਉਤੇ ਸੀ। ਉਸ ਦੇ ਖੱਬੇ ਪਾਸੇ ਬਜ਼ਾਰ ਰੋਡ ਸੀ ਸੱਜੇ ਪਾਸੇ ਕੁਝ ਦੂਰ, ਬਹਾਦਰ ਸ਼ਾਹ ਜ਼ਫ਼ਰ ਦੀ ਕਬਰ। ਸਾਮ੍ਹਣੇ ਪ੍ਰੇਡ ਗ੍ਰਾਊਂਡ ਸੀ ਇਲਾਕਾ ਛਾਉਣੀ ਦਾ ਸੀ। ਬੰਗਲਾ 44' x 44' ਥਾਂ ਵਿਚ ਸੀ। ਪਹਿਲੀ ਮੰਜ਼ਲ ਉਤੇ ਚਾਰ ਵੱਡੇ ਕਮਰੇ ਸਨ। ਚੁਫੇਰੇ 27 ਫੁੱਟ ਥਾਂ ਛੱਡ ਕੇ ਪੰਜ ਫੁੱਟ ਡੂੰਘੀ ਖਾਈ ਸੀ। ਇਕ ਖੂਹੀ ਲਾਈ ਗਈ ਸੀ ਫਿਰ ਸੰਤਰੀਆਂ ਦੇ ਫਿਰਨ ਤੁਰਨ ਲਈ ਥਾਂ ਸੀ, ਚਾਰ-ਚੁਫੇਰੇ ਕੋਨਿਆਂ ਤੇ ਉਹਨਾਂ ਲਈ ਹੱਟਸ (ਛੱਤਣ) ਸਨ। ਉਸਦੇ ਬਾਹਰ 8'-6" ਉੱਚਾ ਜੰਗਲਾ ਸੀ। ਕਿੰਨਾਂ ਖ਼ਤਰਨਾਕ ਸਮਝਿਆ ਜਾਂਦਾ ਸੀ, ਸਤਿਗੁਰੂ ਜੀ ਨੂੰ! ਪਹਿਰਾ ਕਿੰਨਾ ਸਖ਼ਤ ਸੀ!

"ਰੰਗੂਨ ਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਰ ਦੋਹਰਾ ਪੈਹਰਾ ਹੈ, ਇਕ ਆਵੇ ਇਕ ਜਾਵੇ ਦੋਹੀ ਪਾਸੀ ਬੰਗਲੇ ਕੇ। ਦਿਨੇ ਮਦਰਾਸੀਆਂ ਦਾ ਤੇ ਰਾਤ ਨੂੰ ਗੋਰਿਆਂ ਕਾ। ਗੋਲੀ ਭਰੀ ਬੰਦੂਕ ਚੁੱਕੀ, ਖੜੇ ਨਾ ਹੋਵਨ, ਟੈਹਲਦੇ ਰਹਿਣਾ। ਚਾਰੋਂ ਤਰਫ

ਕੀ ਖਵਰ ਰਖਦੇ ਹੈ ਕਿ ਕੋਈ ਆਦਮੀ ਆਏ ਕੇ ਗੱਲ ਨਾ ਕਰੇ, ਨਾ ਖੜਾ ਹੋਵੇ। ਜੇ ਅੰਦਰ ਨੂੰ ਜਾਵੇ, ਇਕ ਥੜਾ ਹਦ ਕੀਤੀ ਹੋਈ ਸੀ ਕਿ ਇਸ ਪਰ ਜੇ ਆਇ ਕੇ ਖੜਾ ਹੋਵੇ ਉਸ ਕੋ ਗੋਲੀ ਮਾਰ ਕੇ ਮਾਰ ਦਿਓ। ਦੇਂਦਾ ਲੈਂਦਾ ਗੱਲ ਕਰਦਾ ਹੱਥ ਆਵੇ ਉਸ ਕੋ ਜੇਹਲਖਾਨਾ ਹੋਵੇਗਾ।"[2]

—ਸਤਿਗੁਰੂ ਬਿਲਾਸ ਭਾਗ ਦੂਜਾ।

ਹਿੰਮਤੇ ਮਰਦਾਂ, ਮਦਦੇ ਖੁਦਾ, ਨਾਮਧਾਰੀਆਂ ਵੀ ਪਤਾ ਲਾਉਣ ਤੇ ਦਰਸ਼ਨ ਕਰਨ ਲਈ ਯਤਨ ਨਹੀ ਛੱਡੇ। ਅੰਗਰੇਜ਼ ਸਰਕਾਰ ਦੇ ਆਤੰਕ ਨੇ ਭਾਵੇਂ ਉਹਨਾਂ ਨੂੰ ਭੰਨ ਸੁੱਟਿਆ ਸੀ ਪਰ ਇਹ ਸਤਿਗੁਰੂ ਜੀ ਨਾਲ, ਇਸ਼ਕ-ਹਕੀਕੀ ਰੱਖਣ ਵਾਲੇ ਕਦੋਂ ਰੁਕਣ ਵਾਲੇ ਸਨ। ਪਹਿਲੀ ਸਫ਼ਲਤਾ ਮਿਲੀ ਬਾਬਾ ਦਰਬਾਰਾ ਸਿੰਘ ਰਾਏਪੁਰ ਨੂੰ। ਉਹ ਭੈਣੀ ਸਾਹਿਬ ਰਹਿੰਦਾ ਸੀ। ਪਹਿਲਾਂ ਲਾਹੌਰ ਦਰਬਾਰ ਦਾ ਫ਼ੌਜੀ ਸੀ। ਪਿੰਡ ਦਾ ਨੰਬਰਦਾਰ ਸੀ। ਵੈਲੀ ਸੀ, ਪੂਰਾ ਅਮਲੀ। ਮਾਸ, ਸ਼ਰਾਬ ਬਿਨਾ ਉਸਦਾ ਝੱਟ ਨਹੀ ਸੀ ਲੰਘਦਾ। ਸਤਿਗੁਰੂ ਰਾਮ ਸਿੰਘ ਐਸਾ ਪ੍ਰੇਮ ਦਾ ਤੀਰ ਮਾਰਿਆ, ਸੁੱਤੀ ਅਣਖ ਜਗਾਈ ਕਿ ਉਹਨਾਂ ਦੇ ਦਰ ਦਾ ਭੌਰਾ ਬਣ ਗਿਆ। ਉਸ ਸਭ ਨਸ਼ੇ ਪੱਤੇ ਛੱਡ ਦਿੱਤੇ। ਉਹ ਸਰਕਾਰੀ ਕੰਮਾਂ ਵਾਸਤੇ ਲੁਧਿਆਣੇ ਜਾਂਦਾ ਸੀ, ਬਹੁਤਾ ਪੁਲਿਸ ਸੁਪਰਡੰਟ ਜੇ.ਪੀ. ਬਾਰਬਟਨ ਨੂੰ ਮਿਲਦਾ ਸੀ। ਇਕ ਦਿਨ ਉਸਦੇ ਬੰਗਲੇ ਗਏ ਨੂੰ ਵੈਰਾਗੇ ਨੈਣਾਂ ਵਾਲੇ ਨੂੰ, ਉਸਦੀ ਮੇਮ ਨੇ ਦੱਸ ਦਿੱਤਾ ਕਿ ਗੁਰੂ ਜੀ ਰੰਗੂਨ ਬੰਗਲੇ ਵਿਚ ਹਨ। ਉਸ ਦੀਆਂ ਅੱਖਾਂ ਵਿਚ ਚਮਕ ਵੇਖ ਕੇ ਮੇਮ ਨੂੰ ਚੰਗਾ ਕੰਮ ਕਰਨਾ ਦੀ ਖ਼ੁਸ਼ੀ ਸੀ।

ਉਹ ਭੈਣੀ ਸਾਹਿਬ ਆ ਕੇ ਮਹਾਰਾਜ ਬੁੱਧ ਸਿੰਘ ਨਾਲ ਮਤਾ ਮੇਲ ਕੇ, ਮਹੀਨੇ ਦੀ ਛੁੱਟੀ ਲੈ ਕੇ ਆਪਣੇ ਪਿੰਡ ਰਾਏਪੁਰ ਆ ਗਿਆ। ਪੁੱਤਰ ਨੂੰ ਹਦਾਇਤ ਕਰ ਕੇ ਕਿ ਜੇ ਕੋਈ ਪੁੱਛੇ ਕਿੱਥੇ ਹਨ ਤਾਂ ਕਹਿਣਾ, ਮੋਨਵਰਤ ਧਾਰਿਆ ਹੈ, ਭਜਨ ਕਰਦੇ ਹਨ ਅੰਦਰ ਹੀ ਬਾਬਾ ਜੀ ਨੇ ਭੇਸ ਬਦਲਿਆ। ਪਟਿਆਲਾਸ਼ਾਹੀ ਦਾੜ੍ਹੀ ਚੜ੍ਹਾ ਕੇ ਠੋਕਵੀ ਪੱਗ ਬੰਨ੍ਹ ਲਈ। ਗਲ ਰੇਸ਼ਮੀ ਕੁੜਤਾ, ਤੇੜ ਰੇਬ ਪਜਾਮਾ ਪਾ ਕੇ ਹੱਥ ਵਿਚ ਚਾਂਦੀ ਦੀ ਸੰਮਾਂ ਵਾਲੀ ਡਾਂਗ ਲੈ ਕੇ, ਪੈਰੀ ਪੋਠੋਹਾਰੀ ਜ਼ਰੀ ਦੀ ਜੁੱਤੀ ਪਾਈ। ਟੌਹਰ ਕੱਢ ਕੇ, ਸਤਿਗੁਰ ਦਾ ਆਸਰਾ ਲੈ ਕੇ ਪਿੰਡੋਂ ਅੰਬਾਲਾ, ਅੰਬਾਲਿਓਂ ਕਲਕੱਤੇ ਤੇ ਉਥੋਂ ਸਮੁੰਦਰੀ ਜਹਾਜ਼ ਫੜ ਠਾਹ ਰੰਗੂਨ (ਯਾਂਗੋ) ਜਾ ਵੱਜਾ। ਉਥੋਂ ਪੁੱਛਦਾ-ਪੁਛਾਉਂਦਾ, ਡਰਦਾ-ਤ੍ਰਹਿੰਦਾ, ਆਪਣੀ ਪਛਾਣ ਛੁਪਾਉਂਦਾ ਬੰਗਲੇ ਅੱਗੇ ਜਾ ਨੱਤਮਸਤਕ ਹੋਇਆਂ। ਇਹ ਸਮਝਿਆ ਗਿਆ ਕਿ ਗੌਤਮ ਕੇ ਮਠ ਕੋ ਮਥਾ ਟੇਕਿਆ ਹੈ। ਪੁੱਛਣ ਤੇ, "ਏਥੇ ਕੌਨ ਹੈ? ਉਹਨਾਂ ਕਹਿਆ ਪੰਜਾਬ ਸੇ ਆਏ ਹੈਂ ਬੜੇ ਕਲਾ ਵਾਲੇ ਹੈਂ।" ਬਾਬਾ ਦਰਬਾਰਾ ਸਿੰਘ ਨੇ ਕਹਿਆ ਜੇ ਕਲਾ ਵਾਲਾ ਹੁੰਦਾ ਤਾਂ ਏਥੇ ਕਿਉਂ ਆਉਂਦਾ। ਉਹਨਾਂ ਲੋਕਾਂ ਕਹਿਆ ਕੇ ਜੇ ਏਥੇ ਨਾ ਆਉਂਦਾ ਤਾਂ ਅਸਾਂ ਲੋਕਾਂ ਦਾ ਭਲਾ ਕਿਵੇਂ ਹੁੰਦਾ।"[3]

—ਸਤਿਗੁਰੂ ਬਿਲਾਸ ਭਾਗ ਦੂਜਾ

ਬਾਬਾ ਜੀ ਦਾ ਇਹ ਸੁਣ ਕੇ ਅੰਦਰ ਹਰਿਆ ਹੋ ਗਿਆ ਕਿ ਉਹ ਠੀਕ ਥਾਂ ਤੇ ਪਹੁੰਚ ਗਿਆ ਸੀ। ਪਰ ਸੰਗੀਨ ਦਾ ਪਹਿਰਾ ਕਿਵੇਂ ਚਰਨ ਬੰਦਨਾ ਕਰੇ। ਇਕ ਦਿਨ-ਰਾਤ ਵੇਲੇ ਮੌਕਾ ਤਾੜ, ਜੰਗਲਾ ਟੱਪ ਜਾਂ ਹੰਝੂਆਂ ਨਾਲ ਗੁਰੂ ਚਰਨਾਂ ਨੂੰ ਧੋਤਾ। ਕਮਰੇ ਵਿਚ ਬੈਠ ਸਿਆਲ ਦੀ ਹਨ੍ਹੇਰੀ ਰਾਤੇ ਆਪਣੇ ਦੁੱਖਾਂ ਦੇ ਪਹਾੜਾਂ ਦੀ ਗਾਥਾ ਖੋਲ੍ਹ ਸੁਣਾਈ ਕਿ ਕੂਕਿਆਂ ਦਾ ਪੱਤਾ ਪੱਤਾ ਵੈਰੀ, ਬਾਬਾ ਜੱਸਾ ਸਿੰਘ ਦਾ ਰਾਮਸਰ ਕੋਲ ਸਸਕਾਰ ਨਹੀਂ ਕਰਨ ਦਿੱਤਾ ਗਿਆ। ਕੂਕਿਆਂ ਲਈ ਸਖ਼ਤੀਆਂ। ਪੰਜਾਂ ਨੂੰ ਇਕੱਠੇ ਨਾ ਹੋਣ ਦੇਣ, ਗੁਰਦੁਆਰਾ ਹਾਂਡੇ-ਪਾਣੀ ਤੱਕ ਪੁੱਟਿਆ। ਮੌਕਾ ਤਾੜ ਕੇ ਜੰਗਲਾਂ ਟੱਪ ਕੇ, ਕਪੜੇ ਝਾੜ ਕੇ, ਵਾਪਸ ਟਿਕਾਣੇ ਚਲਾ ਗਿਆ। ਬਾਬਾ ਜੀ, ਸਤਿਗੁਰੂ ਜੀ ਦੇ ਬੱਘੀ ਤੇ ਸੈਰ ਕਰਦਿਆਂ ਦੇ ਵੀ ਆ ਦਰਸ਼ਨ ਕਰਦੇ ਤੇ ਬਚਨ ਵੀ ਸੌਖੇ ਹੋ ਜਾਂਦੇ ਕਿਉਂਕਿ ਹੋਰ ਕੋਈ ਪੰਜਾਬੀ ਨਹੀ ਸੀ ਸਮਝਦਾ। ਹੁਕਮ ਅਨੁਸਾਰ, ਕਈ ਦਿਨਾਂ ਬਾਅਦ ਵਾਪਸ ਮੁੜਨ ਲੱਗਿਆਂ ਨੂੰ ਸਤਿਗੁਰੂ ਜੀ ਨੇ ਹੁਕਮਨਾਮਾ ਦਿੱਤਾ। ਇਸ ਵਿਚ ਉਚੇਚਾ ਮਹਾਰਾਜ ਬੁੱਧ ਸਿੰਘ ਬਾਰੇ ਲਿਖਿਆ।

"ਸ੍ਰੀ ਸਤਿਗੁਰੂ ਜੀ ਸੰਗਤ ਵੱਲ ਲਿਖ ਭੇਜਿਆ ਸੀ ਜੋ ਇਸ ਮੂਰਤੀ ਕੋ ਮੇਰੇ ਸਮਾਨ ਜਾਣੇਗਾ ਸੋ ਮੈਨੂੰ ਜਾਣੇਗਾ। ਅੱਜ ਤੋਂ ਏਨਾ ਦਾ ਨਾਮ ਹਰੀ ਸਿੰਘ ਹੋਇਆ। ਸੰਗਤ ਨੂੰ ਹਰੀ ਰੱਖੇਗਾ। ਇਸ ਨੂੰ ਸਿਰ ਕਰਤਾ ਜਾਨਣਾ। ਏਸ ਦੇ ਧੱਕੇ ਨੂੰ ਮੈਂ ਨਹੀ ਬਖ਼ਸ਼ਾਂਗਾ ਮੇਰੇ ਧੱਕੇ ਨੂੰ ਇਹ ਬਖ਼ਸ਼ ਲਵੇਗਾ।"[4]

—ਸਤਿਗੁਰੂ ਬਿਲਾਸ ਭਾਗ ਦੂਜਾ।

ਦੀਵੇ ਦੀ ਲੋਅ ਵਿਚ ਪੜ੍ਹਿਆ ਗਿਆ ਹੁਕਮਨਾਮਾ ਤਾਂ ਸਦਾ ਵਰਤ ਲੰਗਰ ਦੀ ਕੰਧ ਵਿਚ ਰੱਖ ਕੇ ਲੁਕਾ ਲਿਆ ਪਰ ਲੋਅ ਲੱਗਣ ਤੱਕ ਇਸ ਦਾ ਸੁਨੇਹਾ ਗੁਰਦੁਆਰੇ ਦੀ ਡਿਉਢੀ ਤੋਂ ਬਾਹਰ ਵੀ ਪਹੁੰਚ ਗਿਆ, ਕੰਨੋ ਕੰਨੀ। ਫਿਰ ਕੀ ਸੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ, ਜ਼ੁਲਮ ਤੇ ਜਬਰ ਦਾ ਮੁਕਾਬਲਾ ਕਰਨ ਲਈ, ਇਸ ਹੁਕਮਨਾਮੇ ਪਿਛੋਂ ਨਵੇਂ ਪ੍ਰੋਗਰਾਮ ਬਣਨ ਲੱਗੇ। ਉਹ ਨਾ ਲੁਕੇ ਰਹੇ।

ਬਿਰਹਾ ਭੁਯੰਗਮ ਦੇ ਡੰਗੇ, ਬਰਤਾਨਵੀ ਹਕੂਮਤ ਦੇ ਸਤਾਏ, ਸਤਿਗੁਰੂ ਰਾਮ ਸਿੰਘ ਦੇ ਦਰਸ਼ਨਾਂ ਲਈ ਬਿਹਬਲ ਨਾਮਧਾਰੀ ਸਿੱਖਾਂ ਨੂੰ ਦਰਸ਼ਨ ਦਾ ਦਰ ਖੁਲ੍ਹਦਾ ਲੱਗਾ ਭਾਵੇਂ ਔਖਾ। ਇਸ ਬਾਰੇ ਡਾ. ਹਰਿਭਜਨ ਸਿੰਘ ਨੇ ਲਿਖਿਆ,

"ਪੰਜਾਬ ਦੇ ਸ਼ਰਧਾਲੂ ਲੋਕ ਜਲ ਤੋਂ ਵਿਛੜੀ ਮੀਨ ਵਾਂਗ ਆਪਣੇ ਸਤਿਗੁਰੂ ਦਾ ਵਿਛੋੜਾ ਮਹਿਸੂਸ ਕਰਦੇ ਸਨ। ਕਈ ਸਰਧਾਲੂ ਭੇਸ ਬਦਲ ਕੇ ਲੰਮੀਆਂ ਮੰਜ਼ਲਾਂ ਮਾਰ ਕੇ ਉਹਨਾਂ ਤਕ ਪਹੁੰਚਦੇ ਪਰ ਉਹਨਾਂ ਨੂੰ ਮਿਲਣ ਨਾ ਦਿੱਤਾ ਜਾਂਦਾ। ਇਕ ਕਰੜਾ ਪਹਿਰਾ ਸੀ ਤੇ ਉਹਨਾਂ ਤਕ ਪਹੁੰਚਣਾ ਮੁਸ਼ਕਲ ਸੀ। ਤਾਂ ਵੀ ਆਪਣੇ ਸਤਿਗੁਰੂ ਨੂੰ ਮਿਲਣ ਲਈ ਬਿਹਬਲ ਲੋਕ ਕੋਈ ਨਾ ਕੋਈ ਵਸੀਲਾ ਲੱਭਦੇ। ਉਹਨਾਂ ਤਾਈ ਰਸਾਈ ਕਰਦੇ। ਆਪ ਮਿਲ ਸਕਦੇ ਤੇ ਆਪਣੀਆਂ ਚਿੱਠੀਆਂ ਉਹਨਾਂ ਤਕ ਪਹੁੰਚਾਉਂਦੇ। ਗੁਰਬਾਣੀ ਦਾ ਫੁਰਮਾਣ ਹੈ—

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥

ਸਮੁੰਦੁ ਸਾਗਰੁ ਹੋਵੈ ਬਹੁ ਖਾਰਾ
ਗੁਰਸਿਖੁ ਲੰਘਿ ਗੁਰ ਪਹਿ ਜਾਈ ॥

ਇਸ ਕਥਨ ਨੂੰ ਸੱਚ ਕਰ ਵਖਾਇਆ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ। ਚਿੱਠੀਆਂ ਦਾ ਦੁਵਲਾ ਸੰਚਾਰ ਸ਼ੁਰੂ ਹੋ ਗਿਆ। ਇਹਨਾਂ ਚਿੱਠੀਆਂ ਨੂੰ ਸ਼ਰਧਾ ਲੋਕ ਹੁਕਮਨਾਮੇ ਕਹਿੰਦੇ ਹਨ ਤੇ ਤਿਆਗ ਦੀ ਮੂਰਤ ਸਤਿਗੁਰੂ ਜੀ ਇਹਨਾਂ ਅਰਦਾਸਾਂ/ਹਰਦਾਸਾਂ ਦਾ ਨਾਮ ਦੇਂਦੇ ਹਨ। ਹਰ ਚਿੱਠੀ ਸਮੂਹ ਪੰਥ ਵਾਸਤੇ ਸੀ। ਹੁਕਮ ਸੀ ਕਿ ਇਹਨਾਂ ਨੂੰ ਜਿਥੇ ਵੀ ਲੋੜ ਪਵੇ ਸੁਣਾ ਦਿਓ।

ਲਿਖਤੀ ਚਿੱਠੀਆਂ ਗੁਰੂ ਦੇ ਬੋਲ ਦਾ ਕੰਮ ਵੀ ਸਾਰਦੀਆਂ ਸਨ।[5]

—ਸੇਵਾ

ਪੰਜਾਬੋਂ ਜਾਣ ਵਾਲੇ ਸਿੰਘਾਂ ਨੂੰ ਆਪਣੇ ਬਾਣੇ ਤੇ ਰਹਿਣੀ ਬਹਿਣੀ ਕਰਕੇ ਬੜੀ ਔਖ ਹੁੰਦੀ। ਬਾਣਾ ਤਾਂ ਉਹ ਬਦਲ ਲੈਂਦੇ। ਫਲੌਰ ਦਾ ਨਰਾਇਣ ਸਿੰਘ ਉਰਦੂ-ਫ਼ਾਰਸੀ ਜਾਣਦਾ ਸੀ ਉਹ ਕੁੱਲੇ ਵਾਲੀ ਟੋਪੀ, ਲੁੰਗੀ, ਪਠਾਣੀ ਤੰਬਾ ਬੰਨ੍ਹ ਕੇ ਹਿੰਗ-ਜ਼ੀਰਾ, ਕਾਲੀ ਮਿਰਚ ਵੇਚਣ ਵਾਲਾ ਬਣ ਕੇ ਰੰਗੂਨ ਜਾ ਕੇ ਦਰਸ਼ਨ ਕਰ ਕੇ ਹੁਕਮਨਾਮਾ ਲੈ ਆਇਆ। ਅੰਮ੍ਰਿਤਸਰ ਦਾ ਸੱਦਾ ਸਿੰਘ ਮੱਥੇ ਤਿਲਕ ਸੰਧੂਰੀ ਲਾ ਕੇ, ਤਿਲ-ਚੌਲ ਜੜ ਗੰਗਾ ਦਾ ਪੰਡਾ ਬਣ ਗਿਆ। ਉਹ ਬ੍ਰਹਮੀਆਂ ਦੇ ਟੇਵੇ ਤੇ ਜੋਤਸ਼ ਲਾਉਣ ਲੱਗਾ। ਭਗਵਾਨ ਸਿੰਘ ਅੜਬੰਗੀ ਕੋਈ ਹੋਰ ਭੇਸ ਤੇ ਨਾਂ ਬਦਲ ਦੇ ਗਿਆ। ਮੀਹਾਂ ਸਿੰਘ ਹਾਂਗ ਕਾਂਗ ਦੀ ਪੁਲਿਸ ਦੀ ਵਰਦੀ ਪਾ ਕੇ ਗਿਆ। ਉਹ ਉਥੇ ਸਿਪਾਹੀ ਜੁ ਰਿਹਾ ਸੀ। ਕੋਈ ਲੱਕ ਦੀ ਬੰਨ੍ਹ ਕੇ ਖੁੱਲ੍ਹੇ ਡੁਲ੍ਹੇ ਕਪੜੇ ਪਾ ਕੇ ਜਾਂਦਾ ਪਰ ਡਰਦਾ ਕਿ ਤਲਾਸ਼ੀ ਲੈਂਦਿਆਂ ਹੇਠਾਂ ਪਾਇਆ ਕਛਹਿਰਾ ਨਾ ਵੇਖ ਲੈਣ।

ਮਰਯਾਦਾ ਪੱਖੋਂ ਸਿੰਘਾਂ ਸੁੱਚ ਸੋਧ ਦਾ ਪੱਲਾ ਨਹੀ ਸੀ ਛੱਡਣਾ, ਕਿਸੇ ਦੇ ਹੱਥ ਦਾ ਨਹੀ ਸੀ ਖਾਣਾ। ਖੂਹ, ਚਸ਼ਮੇ, ਮੀਂਹ ਆਦਿ ਦਾ ਕੁਦਰਤੀ ਜਲ ਹੀ ਵਰਤਣਾ ਸੀ ਸੋ ਧਿਆਨ ਰੱਖਿਆ ਜਾਂਦਾ ਕਿਵੇਂ ਮਿਲੇਗਾ। ਖਾਣ ਲਈ ਕੋਈ ਘਰੋਂ ਲੱਡੂ ਜਾਂ ਪਿੰਨੀਆਂ ਬਣਾ ਕੇ ਲੈ ਜਾਂਦਾ ਕੋਈ ਕੁਝ ਹੋਰ।

ਬ੍ਰਹਮਾ ਜਾਣ ਦਾ ਰਸਤਾ ਪੰਜਾਬ ਤੋਂ ਕੋਲਕਾਤਾ ਤੇ ਅੱਗੋਂ ਸਟੀਮਰ ਜਾਂ ਛੋਟੇ ਸਮੁੰਦਰੀ ਜਹਾਜ਼ ਦਾ ਸੀ। ਸਿੰਘ ਸਤਿਗੁਰੂ ਹਰੀ ਸਿੰਘ ਦੇ ਦਰਸ਼ਨ ਕਰ ਕੇ ਉਹਨਾਂ ਤੋਂ ਇਜਾਜ਼ਤ ਲੈ ਕੇ ਜਾਂਦੇ ਸਨ। ਸੋ ਨੇੜੇ ਸਟੇਸ਼ਨ ਸਾਹਨੇਵਾਲ ਹੀ ਸੀ. ਸਾਹਨੇਵਾਲ ਤੋਂ ਅੰਬਾਲੇ ਤੇ ਫਿਰ ਕੋਲਕਾਤੇ। ਸਰਕਾਰੀ ਅਹਿਲਕਾਰਾਂ ਨੇ ਸੂਹੀਏ ਛੱਡੇ ਹੋਏ ਸਨ। ਉਹ ਥਾਂ ਥਾਂ ਸੁੰਘਦੇ ਕਿਤੇ ਕੋਈ ਕੂਕਾ ਤਾਂ ਨਹੀ ਗੱਡੀ ਵਿਚ। ਨਾਮਧਾਰੀ ਬਾਣੇ ਵਿਚ ਤਾਂ ਪਛਾਣ ਤੋਂ ਬੱਚਣਾ ਔਖਾ ਸੀ। ਨਾਮਧਾਰੀ ਸਿੰਘ ਵੀ ਜਦ ਸ਼ੱਕ ਮਹਿਸੂਸ ਕਰਦੇ ਕਿ ਕੋਈ ਸੂਹੀਆਂ ਉਹਨਾਂ ਦਾ ਧਿਆਨ ਕਰ ਰਿਹਾ ਹੈ ਤਾਂ ਉਹ ਗੱਡੀ ਤੇ ਰਸਤਾ ਬਦਲ ਲੈਂਦੇ। ਪੁਲਿਸ ਦੇ ਤਲਾਸ਼ੀ ਲੈਣ ਤੇ ਉਹਨਾਂ ਨੂੰ ਧੁੜਕੂ ਲੱਗਾ ਰਹਿੰਦਾ ਉਹ ਅੰਦਰੋਂ ਸਤਿਗੁਰੂ ਅੱਗੇ ਅਰਦਾਸ ਕਰਦੇ ਤੇ ਬਚਣ ਪਿਛੋਂ ਰਾਹਤ ਮਹਿਸੂਸ ਕਰਦੇ। ਇਹਨਾਂ ਮੁਸ਼ਕਲਾਂ ਬਾਰੇ ਜਸਵਿੰਦਰ ਸਿੰਘ ਨੇ ਲਿਖਿਆ ਹੈ-

"ਕੁਝ ਔਕੜਾਂ ਨਾਮਧਾਰੀ ਸਿੰਘਾਂ ਨੇ ਆਪਣੀ ਧਾਰਮਿਕ ਮਰਯਾਦਾਵਾਂ ਨੂੰ ਕਾਇਮ ਰੱਖਣ ਪੱਖੋਂ ਵੀ ਆਪ ਵਧਾ ਲਈਆਂ ਹੋਈਆਂ ਸਨ। ਨਾਮਧਾਰੀ ਪਹਿਰਾਵਾ, ਸੋਧ ਕਾਇਮ ਰੱਖਣੀ ਇਹਨਾਂ 'ਚੋਂ ਕੁਝ ਸਨ। ਨਾਮਧਾਰੀ ਸਿੰਘ ਕਲਕੱਤੇ (ਕੋਲਕਾਤਾ) ਜ਼ਿਆਦਾਤਰ ਨਾਮਧਾਰੀ ਪਹਿਰਾਵੇ ਵਿਚ ਹੀ ਜਾਂਦੇ ਸਨ ਅਤੇ ਉੱਥੇ ਮਦਦ ਕਰਨ ਵਾਲੇ ਸਿੰਘਾਂ ਪਾਸ ਰੁਕਣ ਦੌਰਾਨ ਉਹ ਆਪਣੇ ਬਸਤਰ ਬਦਲਦੇ ਸਨ। ਸੋਧ ਦਾ ਜਲ ਵੀ ਸਮੱਸਿਆ ਹੁੰਦੀ। ਕਲਕੱਤੇ ਅਤੇ ਰੰਗੂਨ ਸਿੰਘ ਉੱਥੇ ਰੁਕਦੇ ਜਿਥੇ ਕੁਦਰਤੀ ਪਾਣੀ ਮਿਲ ਸਕੇ। ਮੈਂ ਆਪ ਉਹਨਾਂ ਥਾਵਾਂ ਤੇ ਜਾ ਕੇ ਦੇਖਿਆ ਹੈ, ਕਲਕਤੇ ਛੋਟੀ ਸੰਗਤ, ਬੜੀ ਸੰਗਤ, ਤਾਰਾ ਸਿੰਘ ਦੀ ਸੰਗਤ, ਸਿਆਲਦਾ ਰੇਲਵੇ ਸਟੇਸ਼ਨ ਦੇ ਪਿਛੇ ਇਕ ਬਾਗ ਵਿਚ ਛੋਟਾ ਜਿਹਾ ਗੁਰਦੁਆਰਾ (ਸੰਗਤ) ਆਦਿ ਥਾਵਾਂ ਤੇ ਕਈ ਦਿਨ ਲੁਕ ਕੇ ਰਹਿੰਦੇ ਸਨ। ਏਥੇ ਖੂਹ ਵੀ ਸੀ ਅਤੇ ਉਨ੍ਹੀ ਦਿਨੀ ਨੇੜੇ ਤੇੜੇ ਜ਼ਿਆਦਾ ਆਬਾਦੀ ਵੀ ਨਹੀ ਸੀ ਹੁੰਦੀ।"[6] —ਹੁਕਮਨਾਮਿਆਂ ਬਾਰੇ

ਸਿੰਘਾਂ ਪਾਸੋਂ ਫੜੇ ਗਏ ਹੁਕਮਨਾਮਿਆਂ ਵਿਚ ਬੜਾ ਬਜ਼ਾਰ, ਤੁਲਾ ਪੱਟੀ, ਗੁਪਾਲ ਸਿੰਘ ਦੀ ਬਾੜੀ ਪੁਜਾਰੀ ਦੀ ਆਦਿ ਥਾਵਾਂ ਵੀ ਲਿਖੀਆਂ ਹਨ, ਜਿਥੇ ਕਿਸੇ ਨੂੰ ਠਾਹਰ ਮਿਲੇ। ਰੰਗੂਨ ਜਾ ਕੇ ਉਹ ਆਮ ਤੌਰ ਉਤੇ ਫ਼ੈਰੀ ਸਟ੍ਰੀਟ (ਪੈਡੋਸਨ ਸਟ੍ਰੀਟ) ਵਿਚ ਬਣੇ ਸ਼ਿਵ ਮੰਦਰ (ਏਸ ਨੂੰ ਠਾਕਰ ਬਾੜੀ ਕਹਿੰਦੇ ਹਨ), ਕ੍ਰਿਸ਼ਨਾ ਟੈਂਪਲ ਜਾਂ ਕਾਲੀ ਬਾੜੀ ਦੇ ਨੇੜੇ ਗਲੀ ਵਿਚ ਰਹਿੰਦੇ ਸਨ। ਰਸਤੇ ਵਿਚ ਤੇਹ ਮਿਟਾਉਣ ਲਈ ਉਹ ਖ਼ਰਬੂਜਾ ਜਾਂ ਤਰਬੂਜ਼ ਦੀ ਵੀ ਵਰਤੋਂ ਕਰਦੇ ਸਨ। ਕਲਕੱਤੇ ਅੰਮ੍ਰਿਤਸਰ ਨਿਵਾਸੀ ਪਕੌੜੀਏ ਦਾ ਛੋਟਾ ਭਰਾ ਖ਼ੁਸ਼ਹਾਲ ਸਿੰਘ ਰਹਿੰਦਾ ਸੀ। ਚਿਤਰਪੁਰ ਰੋਡ ਤੇ ਉਸਦੀ ਦੁਕਾਨ ਸੀ। ਸਿੰਘ ਆਉਂਦੇ ਜਾਂਦੇ ਉਸ ਕੋਲ ਰੁਕਦੇ, ਗ਼ੈਰ ਜ਼ਰੂਰੀ ਸਮਾਨ ਉਥੇ ਸੰਭਲਵਾਉਂਦੇ ਤੇ ਬਾਣਾ ਬਦਲ ਕੇ ਜਹਾਜ਼ ਵਲ ਵਧਦੇ। ਕਈ ਵਾਰ ਉਹ ਸਿੰਘਾਂ ਨੂੰ ਸਮੁੰਦਰੀ ਜਹਾਜ਼ ਤਕ ਛੱਡਣ ਜਾਂ ਲੈਣ ਲਈ ਵੀ ਆਉਂਦਾ ਸੀ। ਮਾਚੋਆਂ ਬਜ਼ਾਰ ਰੋਡ ਤੇ ਰਹਿੰਦਾ ਬਿਹਾਰੀ ਸਿੰਘ ਵੀ ਸਿੰਘਾਂ ਦਾ ਬਾਂਹ ਬੇਲੀ ਬਣਦਾ ਸੀ।

ਆਮ ਪੱਤਰ-ਵਿਹਾਰ ਵਿਚ ਤਾਂ ਚਿੱਠੀ ਲਿਖਣ ਵਾਲੇ ਦੀ ਡਿਊਟੀ ਉਸਨੂੰ ਲਿਖ ਕੇ ਡਾਕ-ਡੱਬੇ ਵਿਚ ਪਹੁੰਚਾਉਣ ਦੀ ਹੈ। ਅੱਗੇ ਹੋਰ ਸ਼ਹਿਰੀ ਸਰਕਾਰ ਨੇ ਲੈ ਕੇ ਜਾਣੀ ਹੈ ਤੇ ਡਾਕੀਏ ਹੱਥੀਂ ਪਹੁੰਚਣੀ ਹੈ। ਏਥੇ ਤਾਂ ਸਰਕਾਰ ਹੀ ਰੋੜੇ ਅਟਕਾਂਦੀ ਸੀ। ਪਰ ਚਿੱਠੀਆਂ ਵੀ ਕੋਈ ਸਰਕਾਰੀ, ਵਿਹਾਰਕ, ਰਸਮੀ, ਗ਼ੈਰਰਸਮੀ ਨਹੀ ਸਨ। ਉਹ ਤਾਂ ਗੁਰੂ-ਸਿੱਖ ਦੇ ਸੰਵਾਦ ਦਾ ਸਾਧਨ ਸਨ। ਉਹਨਾਂ ਰਾਹੀ ਤੇ ਦਰਸ਼ਨ ਕਰਕੇ ਮਿਲੀ ਤ੍ਰਿਪਤੀ ਨੂੰ, ਸਿੱਖ ਕਿਸੇ ਵੀ ਮੁੱਲ ਸਸਤੀ ਸਮਝਦੇ ਹਨ। ਡਾ. ਹਰਿਭਜਨ ਸਿੰਘ ਇਕ ਸਿੰਘ ਦਾ ਸ਼ਬਦ ਚਿੱਤਰ ਪੇਸ਼ ਕਰਦੇ ਹਨ।

"ਪ੍ਰੇਮੀ...ਆਪਣੇ ਪਿਆਰੇ ਤੇ ਸਤਿਕਾਰੇ ਸੰਬੋਧਨ ਤਕ ਪਹੁੰਚਦੇ ਸਨ। ਪਹੁੰਚਣ ਲਈ ਆਪਣੀ ਜਾਨ ਵੀ ਤਲੀ ਤੇ ਰੱਖ ਸਕਦੇ ਸਨ।

ਇਕ ਘਟਨਾ ਹੈ ਕਿ ਇਕ ਸਿੱਖ (ਮੀਹਾਂ ਸਿੰਘ) ਆਪਣੀ ਅਰਦਾਸ ਕਰਨ ਤੇ ਹੁਕਮਨਾਮਾ ਪ੍ਰਾਪਤ ਕਰਨ ਲਈ ਰੰਗੂਨ ਉਸ ਬੰਗਲੇ ਤੱਕ ਪਹੁੰਚਿਆ ਜਿਥੇ ਸਤਿਗੁਰੂ

ਜੀ ਨਜ਼ਰਬੰਦ ਸਨ। ਬੰਗਲੇ ਦੇ ਆਲੇ ਦੁਆਲੇ ਉੱਚਾ ਜੰਗਲਾ ਸੀ ਤੇ ਦੋ ਹਥਿਆਰਬੰਦ ਸਿਪਾਹੀ ਪਹਿਰੇ ਤੇ ਸਨ। ਆਉਣ ਵਾਲਿਆਂ ਨੂੰ ਸਾਵਧਾਨ ਕਰਨ ਲਈ ਇਕ ਲਿਖਤ ਸੀ ਕਿ ਏਧਰ ਆਉਣ ਵਾਲੇ ਨੂੰ ਗੋਲੀ ਮਾਰ ਦਿੱਤੀ ਜਾਏ।

ਹੁਕਮਨਾਮਾ ਪ੍ਰਾਪਤ ਕਰਨ ਦਾ ਰੀਝਵਾਨ ਸਿੱਖ (ਮੀਹਾਂ ਸਿੰਘ) ਜੰਗਲੇ ਦੇ ਬਾਹਰ ਖੜਾ, ਪਹਿਰੇਦਾਰਾਂ, ਬੰਦੂਕਧਾਰੀਆਂ ਨੂੰ ਵੀ ਦੇਖ ਰਿਹਾ ਸੀ ਤੇ ਲਿਖਤ ਵੀ ਪੜ੍ਹ ਰਿਹਾ ਸੀ। ਛਿਣ ਮਾਤਰ ਲਈ ਪਹਿਰੇਦਾਰਾਂ ਨੇ ਇਕ ਦੂਜੇ ਵਲ ਪਿਠ ਫੇਰੀ ਤਾਂ ਉਹ ਸ਼ਰਧਾਲੂ ਸਿੱਖ ਛਾਲ ਮਾਰ ਕੇ ਜੰਗਲਾ ਟੱਪ ਗਿਆ। ਇਸ ਗੱਲ ਵਲੋਂ ਬੇਧਿਆਨ ਕਿ ਮੇਰੇ ਉਪਰ ਗੋਲੀ ਵੀ ਚਲੇਗੀ, ਆਪਣੇ ਗੁਰੂ ਤਕ ਪਹੁੰਚਣ ਦੀ ਤੀਬਰ ਇੱਛਾ ਸੀ ਤੇ ਇਕ ਮਨ ਇਕ ਚਿੱਤ, ਇੱਛਾ ਤੋਂ ਬਗੈਰ ਹੋਰ ਕੋਈ ਵਿਚਾਰ ਡਰ ਜਾਂ ਸ਼ੰਕਾ ਉਸਦੇ ਮਨ ਵਿਚ ਨਹੀ ਸੀ। ਐਸੇ ਪ੍ਰੇਮੀ ਲਈ ਇਕ ਕਵੀ ਦਾ ਕਹਿਣਾ ਹੈ ਕਿ ਪਿਆਰ ਦੇ ਨਸ਼ੇ ਵਾਲੇ, ਪਿਆਰ ਦੇ ਮੱਤੇ, ਪ੍ਰੇਮੀ ਉਹਨਾਂ ਥਾਵਾਂ ਤੋਂ ਵੀ ਅਗਾਂਹ ਲੰਘ ਜਾਂਦੇ ਹਨ ਜਿਥੇ ਭਾਵੇਂ ਆਪ ਯਮਰਾਜ ਪਹਿਰਾ ਦੇ ਰਿਹਾ ਹੋਵੇ।

ਨਾਗਾ ਵਾੜ ਸਮੁੰਦ ਘਰ ਕੇਹਰ ਖੜੇ ਬੁਕਨ।
ਜੇ ਜਮ ਹੋਵੇ ਪਾਹਰੂ ਪ੍ਰੇਮੀ ਜਾਏ ਮਿਲਨ।[7] —ਸੇਵਾ

ਸਿੱਖਾਂ ਦੀਆਂ ਚਿੱਠੀਆਂ ਦਾ ਖੜਾਕ ਸੁਣ ਕੇ ਮੁਖ਼ਬਰ ਕੰਨ ਖੜ੍ਹੇ ਕਰ ਲੈਂਦੇ। ਸਰਕਾਰ ਨੇ ਭੈਣੀ ਸਾਹਿਬ ਗੁਰਦੁਆਰੇ ਵਿਚ ਈਸਰ ਸਿੰਘ ਰਮਦਾਸੀਆ ਮੁਖ਼ਬਰ ਵੀ ਬਿਠਾਇਆ ਸੀ। ਰੰਗੂਨ ਕਹਿਣ ਨੂੰ ਤਾਂ ਸਤਿਗੁਰੂ ਜੀ ਦੀ ਟਹਿਲ ਸੇਵਾ ਲਈ ਦੋ ਬ੍ਰਾਹਮਣ ਭੇਜੇ ਸਨ, ਉਂਜ ਉਹ ਉਮਰ ਕੈਦੀ ਸਨ-ਨੰਦਾ ਤੇ ਮੁੰਨਾ। ਨੰਦੇ ਨੂੰ ਤਾਂ ਰੱਬ ਦਾ ਭੈ ਸੀ, ਮੁੰਨਾ ਤਾਂ ਖਿੜਕ ਲੈਂਦਾ ਤੇ ਫੌਰਨ ਗੋਰੇ ਨੂੰ ਜਾ ਦੱਸਦਾ, ਭਾਵੇਂ ਸ਼ਰਮਿੰਦਗੀ ਹੋਵੇ।

ਸਤਿਗੁਰੂ ਜੀ ਨੇ ਆਈਆਂ ਬੇਨਤੀਆਂ ਪੜ੍ਹਨੀਆਂ ਹੁੰਦੀਆਂ ਸਨ ਅਤੇ ਉਹਨਾਂ ਦਾ ਬਣਦਾ ਉੱਤਰ ਲਿਖਣਾ ਹੁੰਦਾ ਸੀ। ਪੜ੍ਹਨ ਦਾ ਕੰਮ ਤਾਂ ਘੱਟ ਔਖਾ ਸੀ। ਦਰਵਾਜ਼ਾ ਬੰਦ ਕਰਕੇ ਇਕੱਲਿਆਂ ਬੈਠ ਕੇ ਪੜ੍ਹ ਲੈਂਦੇ ਸਨ ਪਰ ਲਿਖਣ ਲਈ ਤਾਂ ਕਾਗਜ਼, ਕਲਮ, ਦੁਆਤ ਸਿਆਹੀ ਸਭ ਕੁਝ ਚਾਹੀਦਾ ਸੀ। ਉਹ ਰੱਖਣਾ ਵੀ, ਸੰਭਾਲ ਕੇ ਤੇ ਲੁਕਾ ਕੇ ਪੈਂਦਾ ਸੀ। ਸਤਿਗੁਰੂ ਜੀ ਚੀਫ਼-ਕਮਿਸ਼ਨਰ ਨੂੰ ਇਹ ਵੀ ਕਹਿਲਵਾ ਭੇਜਦੇ ਕਿ ਸਾਨੂੰ-ਮੈਨੂੰ ਤੇ ਨਾਨੂੰ ਸਿੰਘ ਨੂੰ—ਕਿਸੇ ਸੇਵਾਦਾਰ ਦੀ ਲੋੜ ਨਹੀ, ਇਹਨਾਂ ਦੋਹਾਂ ਨੰਦੇ ਤੇ ਮੁੰਨੇ ਨੂੰ ਲੈ ਜਾਓ। ਉਹ ਉਮਰ ਕੈਦੀ ਸਨ ਪਰ ਏਥੇ ਮੌਜ ਸੀ ਚੰਗਾ ਖਾਣ ਨੂੰ ਮਿਲਦਾ ਸੀ, ਚੱਕੀ ਪੀਹਣ ਦੀ ਜਾਂ ਹੋਰ ਕੋਈ ਮੁਸ਼ੱਕਤ ਨਹੀ ਸੀ, ਚੰਗਾ ਪਹਿਨਦੇ ਸੀ, ਖੁਲ੍ਹੇ ਫਿਰਦੇ ਸੀ ਪਰ ਮੁੰਨਾ ਇਨਾਮ ਦੇ ਲਾਲਚ ਵਿਚ ਆ ਗਿਆ।

ਮੁੰਨਾ ਤਾਂ ਸਤਿਗੁਰੂ ਜੀ ਦੇ ਗੋਰੇ ਅਫ਼ਸਰ ਨੂੰ ਇਹ ਕਹਿਣ ਤੇ ਔਖਾ ਹੋਇਆ ਸਾਡਾ ਕੰਮ ਕੋਈ ਨਹੀ ਹੈ ਏਸੇ ਗੋਚਰਾ ਭਾਮੇ ਰਹੇ ਭਾਮੇ ਜਾਵੇ। ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ ਬਿੱਲੀ ਥੈਲਿਓਂ ਬਾਹਰ ਆ ਗਈ, "ਗੋਰੇ ਗਏ ਤੋਂ ਪਿਛੋਂ ਦੁਸ਼ਟ ਬ੍ਰਾਹਮਣ ਮੁੱਛਾਂ ਤੇ ਹੱਥ ਫੇਰੇ ਤੇ ਕਹਿਣ ਲੱਗਾ ਮੈਨੂੰ ਤਾਂ ਤੁਸੀ ਕੱਢਦੇ ਹੋ ਪਰ ਮੈਂ

ਨਹੀ ਜਾਊਂਗਾ। ਮੇਰੀ ਦਾੜ੍ਹੀ ਮੂਤ ਨਾਲ ਮੁਨਾਇ ਦੇਨੀ ਜੇਕਰ ਮੈ ਏਥੋਂ ਜਾਮਾ। ਫੇਰ ਮੁਕਬਲੀ ਕਰਨ ਲੱਗਾ।"[8]

—ਸਤਿਗੁਰੂ ਬਿਲਾਸ ਭਾਗ ਦੂਜਾ

ਸੰਤ ਜੀ ਕਿਸੇ ਹੋਰ ਦਿਨ ਦੀ ਇਕ ਵਾਰਤਾ ਲਿਖਦੇ ਹਨ—

"ਇਕ ਦਿਨ ਨੰਦੇ ਨੇ ਹਰਦਾਸਾਂ ਤੇ ਕਲਮ ਦੁਆਤ ਰਖਦਿਆਂ ਨੂੰ ਦੇਖ ਗਿਆ। ਮੁੰਨਾ ਵੀ ਦੇਖ ਗਿਆ ਰੱਖਦਿਆਂ ਨੂੰ। ਅੱਖ ਬਚਾਇ ਕੇ ਨੰਦੇ ਨੇ ਕਾਗਤ ਕੱਢ ਕੇ ਆਪਣੇ ਸਿਰਹਾਨੇ ਦੇ ਦੀਏ। ਮੁੰਨੇ ਸੋਚਿਆ ਕਿ ਮੇਰੇ ਸਾਹਮਣੇ ਕਾਗਤ ਧਰੇ ਹੈ ਹੁਣ ਫੜਾਇ ਦੇਈਏ। ਝੱਟ ਗੋਰੇ ਕੋਲ ਗਿਆ। ਫਰੰਗੀ ਨੇ ਕਹਾ ਕੇ ਸੁਣਾਉ। ਦੁਸ਼ਟ ਨੇ ਕਿਹਾ ਮੈਂ ਦੇਖ ਕਰ ਆਇਆ ਹਾਂ ਕਾਗਤ, ਚਲ ਕੇ ਕੱਢ ਲਵੋ। ਫਰੰਗੀ ਨੇ ਸਮਝਿਆ ਕੇ ਜੇ ਨਾ ਕੁਝ ਨਿਕਲਿਆ ਤਾਂ ਮੇਰੇ ਸੇ ਜੋ ਬਡਾ ਫਰੰਗੀ ਹੈ ਓਹ ਖਵਰੇ ਕਿਵੇਂ ਕਰੇਗਾ। ਜੇਕਰ ਦੂਏ ਨੇ ਕਿਹਾ ਤਾਂ ਚਲਾਂਗੇ। ਨੰਦੇ ਬ੍ਰਾਹਮਣ ਨੂੰ ਮੰਗਵਾਇਆ। ਅੱਗੇ ਨੰਦੇ ਦਾ ਇਕ ਮਿੱਤਰ ਮਿਲਿਆ, ਉਸਦਾ ਨਾਮ ਨੰਦਲਾਲ ਥਾ। ਉਸਨੇ ਕਿਹਾ ਤੁਮ ਕਹਾ ਫਿਰਤੇ ਹੋ। ਨੰਦੇ ਨੇ ਕਿਹਾ ਕਿ ਮੁੰਨੇ ਨੇ ਕੁਝ ਕਹਿ ਦੀਆ ਹੈ ਓਸ ਵਾਸਤ ਚਲੇ ਹੈ। ਉਸਨੇ ਕਿਹਾ ਦੇਖਣਾ ਬ੍ਰਾਹਮਣਾ ਵਾਲੀ ਨਹੀ ਕਰਨੀ। ਜੇਕਰ ਕੋਈ ਬਾਤ ਹੋਵੇ ਵੀ ਤੁਮਨੇ ਨਹੀ ਕਹਿਣੀ।"[9]

—ਸਤਿਗੁਰੂ ਬਿਲਾਸ ਭਾਗ ਦੂਜਾ

ਅੱਗੇ ਗਏ ਨੂੰ ਇਕ ਕਾਲਾ ਚੰਦ ਨੇ ਲਾਹਨਤ ਪਾਈ, "ਉਹ ਗੁਰੂ ਹੈ ਪਾਪੀਓ ਮਾੜਾ ਬੀ ਨਾ ਬੀਜੋ।" ਨੰਦਾ ਨਰਮ ਹੋਇਆ ਫਰੰਗੀ ਕੋਲ ਗਿਆ। ਉਸਨੇ ਮੁੰਨੇ ਵਾਲੀ ਗੱਲ ਪੁੱਛੀ ਤਾਂ ਉਸ, "ਨੰਦ ਲਾਲ ਨੇ ਕਹਾ ਕੇ ਜੀ ਏਹੀ ਝੂਠਾ ਹੈ ਕਿਉਂਕਿ ਪੈਹਰੇ ਸਗੀਨਾਂ ਵਾਲੇ ਖੜੇ ਹੈ, ਬਚਨ ਬੋਲਾ ਕੋਈ ਨਹੀ ਕਰਨਾ ਮਿਲਦਾ। ਕਾਗਜ਼ ਰੱਖਣ ਨੂੰ ਕੋਈ ਥਾਉ ਨਹੀ ਹੈ। ਏਹੋ ਹੀ ਝੂਠ ਬੋਲਦਾ ਹੈ। ਹੋਰ ਮੈਨੂੰ ਕੋਈ ਖਬਰ ਨਹੀ ਹੈ ਕਾਗਜ਼ ਕਲਮ ਦੁਆਤ ਕੀ।"[10]

—ਸਤਿਗੁਰੂ ਬਿਲਾਸ ਭਾਗ ਦੂਜਾ

ਫਰੰਗੀ ਨੇ ਫਿਰ ਵੀ ਤਲਾਸ਼ੀ ਲੈਣੀ ਚਾਹੀ ਤਾਂ ਦੋਹਾਂ ਨੂੰ ਨਾਲ ਜਾਣ ਲਈ ਕਿਹਾ, ਨੰਦੇ ਨੇ ਬਾਹਰ ਆਉਂਦੇ ਖੁਦਾ ਦਾ ਭੈ ਮੰਨਣ ਵਾਲੇ ਮਾਲੀ ਖੁਦਾ ਬਖ਼ਸ਼ ਨੂੰ ਕਿਹਾ ਕੇ ਨਾਨੂੰ ਸਿੰਘ ਮੇਰੇ ਸਰਹਾਣਿਓਂ ਚਿੱਠੀਆਂ ਕੱਢ ਲਵੇ। ਉਹ ਫੌਰਨ ਗਿਆ ਤੇ ਨਾਨੂੰ ਸਿੰਘ ਨੂੰ ਦੱਸਿਆ, ਉਸ ਸਤਿਗੁਰੂ ਜੀ ਨੂੰ। ਤਾਂ ਹੁਕਮ ਅਨੁਸਾਰ ਉਸ ਨੇ ਸਮੱਗਰੀ ਨੂੰ ਫੂਕਣ ਤੇ ਪਰਸ਼ਾਦਾ ਬਣਾਉਣ ਲਈ ਅੱਗ ਬਾਲੀ। ਫਰੰਗੀ ਆਇਆ ਉਸ ਮੁੰਨੇ ਨੂੰ ਕਿਹਾ ਫੜਾ ਕਾਗਜ਼, ਉਹ ਝੂਠਾ ਹੋਇਆ ਤਾਂ ਫਰੰਗੀ ਨੇ ਉਸਨੂੰ ਵਾਪਸ ਜ਼ੇਲ੍ਹ ਭੇਜ, ਚੱਕੀ ਪੀਹਣ ਦੀ ਸਜ਼ਾ ਦਿੱਤੀ।

ਇਹ ਕਈ ਵਾਰ ਹੋਇਆ। ਇਕ ਹੋਰ ਦਿਨ ਵੀ ਮੁਖ਼ਬਰ ਨੇ ਗੋਰੇ ਨੂੰ ਕਿਹਾ, ਬਾਹਰੋਂ ਚਿੱਠੀ ਸੁੱਟੀ ਗਈ ਹੈ ਮੈਂ ਖੜਾਕ ਸੁਣਿਆ ਹੈ। ਪਰ ਜਦ ਸਤਿਗੁਰੂ ਜੀ

ਦੇ ਬਿਸਤਰੇ ਦੀ, ਬਿੱਲੇ ਤਲਾਸ਼ੀ ਲਈ ਤਾਂ ਸ਼ਰਮਿੰਦਾ ਹੋਇਆ। ਸਤਿਗੁਰੂ ਜੀ, ਜਫਰ ਜਾਲ ਕੇ ਆਏ ਸਿੱਖਾਂ ਦੀ ਹੁਕਮਨਾਮੇ ਲੈਣ, ਦਰਸ਼ਨ ਕਰਨ ਲਈ, ਔਖੀ ਘਾਟੀ ਪਾਰ ਕਰਨ ਲਈ ਪ੍ਰਸ਼ੰਸਾ ਕਰਦੇ ਹਨ :

"ਤੁਸਾ ਦਾ ਧੰਨ ਜਨਮ ਹੈ ਜੋ ਤੁਸੀ ਸਾਨੂ ਐਤਨੀ ਦੂਰ ਸਮੁੰਦਰੋ ਪਾਰ ਚਲਕੇ ਦਰਸਨ ਦਿਤੇ ਨਾਲੇ ਪਦਾਰਥ ਦੀਆ। ਏਹੁ ਕੰਮ ਹਰਿ ਕਿਸੇ ਤੇ ਨਹੀ ਹੋਇ ਸਕਦਾ। ਗੁਰੂ ਦੀ ਕਿਰਪਾ ਨਾਲ ਧਰਮ ਡੰਡ ਕੋਈ ਹੀ ਸਹਿ ਸਕਦਾ ਹੈ। ਐਥੇ ਆਕੇ ਬੀ ਕਈ ਸਿੰਘ ਦੋ ਦੋ ਬਰਸ ਰਹਿ ਕੇ ਖਾਲੀ ਚਲੇ ਗਏ ਹੈਨ ਨਾਲੇ ਵੇਮਾਰਿ ਹੋਕੇ ਗਏ ਹੈਨ। ਤੁਸੀ ਤਾ ਭਾਈ ਸਿਖਾ ਵਾਲੀ ਕੀਤੀ, ਮੇਰੇ ਵਿੱਚ ਤਾ ਗੁਰੂ ਲਛਨ ਬਾਲ ਜਿਨਾ ਬੀ ਨਹੀ ਹੈ।

ਹੋਰ ਜੋ ਹਰਿਦਾਸਾ ਹੈ ਸੋ ਭੀ ਸਾਭ ਕੇ ਲੈ ਜਾਣੀਆ। ਨਾ ਕਿਤੇ ਡੇਗ ਦੇਣੀਆ ਨਾ ਕਿਸੇ ਨੂ ਦਿਖਾਉਣੀਆ, ਨਾ ਅਖਰ ਜੁੜ ਜਾਣ। ਦੇਖਣਾ ਬੜੀ ਮਿਹਨਤ ਕਰਕੇ ਲਿਖੀਆ ਹੈਨ। ਡਿਗਣ ਤੇ ਅਰ ਜੁੜਨ ਤੇ, ਕਿਸੇ ਨੂ ਦਖਾਣ ਤੇ ਹਰਿਦਾਸਾ ਦੀ ਬਹੁਤ ਤਕੜਾਈ ਰਖਣੀ।"[11]

—ਹੁਕਮਨਾਮਾ 6

"ਹੋਰੁ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀ ਆਏ। ਓਨਾ ਨੂ ਅਸੀ ਇਕੁ ਹਰਿਦਾਸ ਦਿਤੀ। ਹਰਿਦਾਸ ਉਤੋ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾ ਨੂ ਦਿਤੀ। ਸਾਰੇ ਲੋਕਾ ਮੈ ਡੰਡ ਪਾਇ ਦਿਤੀ। ਓਹ ਸਾਰੀ ਬਾਤ ਫਰੰਗੀਆ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂ ਲਿਖਿਆ। ਲਾਟ ਨੇ ਐਥੇ ਵਾਲਿਆ ਨੂ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।"[12]

ਹੁਕਮਨਾਮਾ-7

ਹਾਕਮਾਂ ਨੂੰ ਚਿੰਤਾ ਹੀ ਇਸ ਗੱਲ ਦੀ ਸੀ ਕਿ ਇਸ ਰਹਿਬਰ ਦੀ ਆਪਣੇ ਪੈਰੋਕਾਰਾਂ ਨਾਲ ਸਾਂਝ ਕੁਝ ਵੀ ਅਣਚਾਹਿਆ ਕਰ ਸਕਦੀ ਸੀ, ਸਰਕਾਰ ਨੂੰ ਵਖ਼ਤ ਪਾ ਸਕਦੀ ਸੀ। ਏਸੇ ਕਰਕੇ ਮਿਲਣ ਨਾ ਦੇਂਦੇ। ਸਤਿਗੁਰੂ ਜੀ ਵੀ ਸਮਝਦੇ ਸਨ ਕਿ ਜੇ ਮਿਲਣ ਦੇਣ ਤਾਂ ਕਈ ਤਰ੍ਹਾਂ ਦੇ ਬਚਣ ਬਿਲਾਸ ਹੋ ਸਕਦੇ ਸਨ ਪਰ ਅਜੇ ਇਹ ਸੁਖ ਨਾ ਸੀ ਸੋ ਆਉਣ ਤੋਂ ਵੀ ਰੋਕਦੇ ਹਨ—

"ਸੰਗਤ ਤਾ ਸਾਡੀ ਦੇਹ ਪ੍ਰਾਣ ਹੈ। ਪਰ ਜੇਕਰ ਏਹ ਜਾਣ ਲੈਣ ਤਾ ਮੈਨੂ ਭੀ ਤੇ ਤੁਹਾਨੂ ਵੀ ਦੁਖ ਦੇਣਗੇ ਮਹਾ ਮਲੇਛ ਏਹੁ ਫਰੰਗੀ। ਜਿਤਨਾ ਚਿਰ ਤੁਰ ਨਹੀ ਜਾਦੇ ਸਿੰਘ ਸੁਖ ਸਾਦ ਨਾਲ, ਓਤਨਾ ਚਿਰ ਸਾਨੂ ਬੜੀ ਚਿੰਤਾ ਰੈਦੀ ਹੈ। ਏਹੁ ਬਿਲੇ ਮਹਾ ਮਲੇਛ ਹੈ। ਏਨਾ ਦਾ ਕੁਛ ਨਹੀ ਬਿਗੜਦਾ ਹੈ। ਮਲੇਛੀ ਸੁਭਾਉ

ਬਰਤਦੇ ਹੈ। ਜੇ ਅੰਦਰ ਔਣ ਦੇਣ ਤਾਂ ਟਹਿਲ ਕਰੀਏ ਪ੍ਰਸਾਦਿ ਚੰਗੇ ਛਕਾਈਏ ਸੰਗਤ ਕੋ।"[13]

—ਹੁਕਮਨਾਮਾ-41

ਸਤਿਗੁਰੂ ਜੀ, ਹੁਕਮਨਾਮਿਆਂ ਦਾ ਸੰਗਤ ਅਤੇ ਸਰਕਾਰ ਦੋਹਾਂ ਤੇ ਅਸਰ ਮਹਿਸੂਸ ਕਰ ਰਹੇ ਸਨ। ਸਿੱਖਾਂ ਦੇ ਚਿਹਰੇ-ਕਮਲ ਖਿੜ ਰਹੇ ਸਨ, ਸਰਕਾਰ ਉਹਨਾਂ ਨੂੰ ਮਧੋਲ ਰਹੀ ਸੀ।

ਜਿਥੇ ਵੀ ਕਿਸੇ ਰੁੱਖਾਂ ਦੀ ਝਿੜੀ ਵਿਚੋਂ ਕਦੀ ਕੋਈ ਅਵਾਜ਼ ਆਉਂਦੀ, ਛਾਪਾ ਮਾਰਿਆ ਜਾਂਦਾ ਤਾਂ ਪਤਾ ਲੱਗਾ ਕਿ ਕੂਕੇ ਹੁਕਮਨਾਮੇ ਜਾਂ ਉਹਨਾਂ ਦੀਆਂ ਨਕਲਾਂ ਪੜ੍ਹ ਰਹੇ ਸਨ। ਨਾਂ ਬਦਲ ਕੇ ਲਿਖਣ ਕਰਕੇ ਪਹਿਲਾਂ ਤਾਂ ਭੁਲੇਖਾ ਰਿਹਾ ਪਰ 1878 ਈ. ਤੱਕ ਤਾਂ ਸਰਕਾਰ ਪੂਰੀ ਚੌਕਸ ਹੋ ਗਈ ਲੱਗਦੀ ਸੀ ਤਾਂ ਹੀ ਉਸ ਨੇ ਲਿਖਿਆ,

"ਇਹ (ਗੁਰੂ ਰਾਮ ਸਿੰਘ) ਬੜਾ ਹੀ ਖ਼ਤਰਨਾਮਕ ਵਿਅਕਤੀ ਹੈ। ਸ਼ਾਇਦ ਹਿੰਦੁਸਤਾਨ ਵਿਚ ਇਸ ਵੇਲੇ ਸਭ ਤੋਂ ਖ਼ਤਰਨਾਕ ਵਿਅਕਤੀ ਹੈ ਅਤੇ ਹਰ ਹੀਲੇ ਉਸ ਨਾਲ ਪੱਤਰ ਵਿਹਾਰ ਖ਼ਤਮ ਹੋਣਾ ਚਾਹੀਦਾ ਹੈ।"[14]

—ਮਈ 1878 ਈ. ਇਕ ਫਾਈਲ ਦਾ ਨੋਟ

ਕੁਝ ਪਹਿਰੇਦਾਰ ਵੀ ਸ਼ਾਇਦ ਇਸ ਭਾਵਨਾ ਨੂੰ ਸਮਝਣ ਲੱਗ ਗਏ ਸਨ ਕਿ ਇਹਨਾਂ ਦਾ ਕੋਈ ਅਪਰਾਧ ਨਹੀ ਐਵੇਂ ਇਹਨਾਂ ਦੇ ਪੈਰੋਕਾਰਾਂ ਤੋਂ ਭੈਭੀਤ ਹੋ ਕੇ ਇਹਨਾਂ ਨੂੰ ਦੇਸੋਂ ਦੂਰ ਨਜ਼ਰਬੰਦ ਕੀਤਾ ਹੈ। ਸੋ ਕਈ ਸਾਲਾਂ ਨੇੜੇ ਰਹਿਣ ਕਰਕੇ ਓਨੇ ਸਖ਼ਤ ਨਾ ਰਹੇ। ਕੁਝ ਨਾਲ ਸਾਂਝ ਜਿਹੀ ਪੈਦਾ ਹੋ ਗਈ ਤੇ ਉਹਨਾਂ ਵਲੋਂ ਹਮਦਰਦੀ ਵੀ। ਕੁਝ ਆਉਣ ਵਾਲੇ ਸਿੰਘ ਵੀ ਤਰੀਕੇ ਨਾਲ ਕਿਸੇ ਵੀ ਤਲੀ ਗਰਮ ਕਰ ਦੇਂਦੇ ਹੋਣਗੇ ਅਤੇ ਤੇਲ ਤਮ੍ਹਾਂ ਜਿਸ ਕੋ ਮਿਲੇ ਤੁਰਤ ਨਰਮ ਹੋ ਜਾਏ। ਜਦ ਐਸੇ ਪਹਿਰੇਦਾਰ ਦਾ ਸਮਾਂ ਹੁੰਦਾ ਤਾਂ ਮਿਲਣ ਵਿਚ ਸੌਖ ਹੁੰਦੀ। ਭਾਈ ਬਘੇਲ ਸਿੰਘ ਨੂੰ ਸਤਿਗੁਰੂ ਜੀ ਨੇ ਲਿਖਿਆ,

"ਹੋਰੁ ਤੂ ਦਿਨ ਬਿਚ ਕਈ ਵਾਰ ਫਿਰਦਾ ਤੁਰਦਾ ਰਿਹਾ ਕਰੁ। ਜੇ ਕੋਈ ਸੰਤਰੀ ਸਾਡਾ ਜਾਣੂ ਹੁੰਦਾ ਹੈ ਅਸੀ ਬਾਤ ਕਰ ਲੈਂਦੇ ਹਾ। ਜੇ ਬਾਕਬੁ ਨਹੀ ਹੁੰਦਾ ਤਾ ਨਹੀ ਕਰਦੇ। ਤੂ ਆਪਨਾ ਭੇਤੁ ਨਾ ਕਿਸੇ ਨੂ ਦਸੀ। ਜੇ ਕੋਈ ਪੁਛੇ ਤਾ ਆਖੀ ਮੈ ਨੌਕਰੀ ਬਾਸਤੇ ਆਇਆ ਹਾ। ਹੋਰੁ ਭਾਈ ਖਰਚਾ ਤਾ ਅਜੇ ਸਾਡੇ ਪਾਸ ਕੁਛ ਹੈ, ਤੈ ਖਰਚੇ ਦੀ ਖੇਚਲ ਕਿਉ ਕੀਤੀ ਏਤਨੀ।"[15]

—ਹੁਕਮਨਾਮਾ 38

"ਪ੍ਰਮੇਸਰ ਨੇ ਏਨਾ ਦੇ ਸੰਤਰੀਆ ਦੇ ਮਨ ਮੈ ਨਰਮਾਈ ਪਾਈ ਹੈ, ਤਾ ਏਹ ਕੁਛਕ ਬਾਤ ਕਰਾਇ ਦਿੰਦੇ ਹੈਨ।"[16]

—ਹੁਕਮਨਾਮਾ-9

ਹੋ ਸਕਦਾ ਹੈ ਇਹਨਾਂ ਦੀ ਨਰਮਾਈ ਕਾਰਨ ਹੀ ਕਾਗਜ਼-ਕਲਮ ਦੁਆਤ ਲਿਆਉਣ ਲਈ ਰਾਹ ਨਿਕਲਦਾ ਹੋਵੇ।

ਬੰਗਲੇ ਦੇ ਸਾਮ੍ਹਣੇ ਪ੍ਰੇਡ ਗ੍ਰਾਊਂਡ ਸੀ ਅਤੇ ਸਜੇ ਪਾਸੇ ਅੰਬਾਂ ਦੇ ਬੂਟਿਆਂ ਕੋਲ ਇਕ ਬੈਰਾਗੀ ਸਾਧ ਦਾ ਡੇਰਾ ਸੀ। ਉਹ ਹੁਕਮਨਾਮੇ ਲੈਣ ਅਤੇ ਅਰਦਾਸਾਂ ਅੰਦਰ ਸੁਟਣ ਵਿਚ ਮਦਦ ਕਰਦਾ ਸੀ।

ਸਿੰਘ ਦੂਰ ਅੰਬਾਂ ਦੇ ਰੁੱਖਾਂ ਹੇਠ ਬੈਠੇ ਰਹਿੰਦੇ ਸਨ। ਮਿਲੇ ਜਾ ਸਕਣ ਦੇ ਸੰਕੇਤ ਵਜੋ ਨਾਨੂੰ ਸਿੰਘ ਵਲੋਂ ਪੱਲਾ ਹਿਲਾਇਆ ਜਾਂਦਾ ਪਰਨੇ ਦਾ ਜਾਂ ਉਹ ਬਾਹਰ ਸੁਕਣੇ ਪਾਇਆ ਜਾਂਦਾ। ਸਿੰਘ ਇਸ਼ਾਰਾ ਸਮਝ ਕੇ ਨੇੜੇ ਆ ਜਾਂਦੇ। ਉਹ ਸੜਕ ਉਤੇ ਤੁਰੇ ਜਾਂਦੇ ਅੱਖਾਂ ਨਾਲ ਗੱਲਾਂ ਕਰਦੇ, ਬੰਗਲੇ ਵਲ ਨਾ ਵੇਖਦੇ। ਉਹ ਹੁਕਮ ਅਨੁਸਾਰ ਤੁਰੇ ਤੁਰੇ ਜਾਂਦੇ 'ਅਨੰਦ' ਬੋਲਦੇ। ਸਤਿਗੁਰੂ ਜੀ ਨੇ ਸਮੁੰਦ ਸਿੰਘ, ਸਰਮੁਖ ਸਿੰਘ ਤੇ ਗੁਰਦਿਤ ਸਿੰਘ ਨੂੰ ਲਿਖਿਆ, "ਸੁਖ ਸਾਦ ਦੀ ਏਨੀ ਬਾਤ ਬੋਲ ਦੇਣੀ ਤੁਰੇ ਜਾਦੇ 'ਅਨੰਦ', ਪੁਰ ਤੁਸੀ ਓਸੇ ਅੰਬ ਹੇਠ ਬੈਠਿਆ ਕਰੋ, ਨੇੜੇ ਨਹੀ ਬੈਠਣਾ। ਜਦ ਅਸੀ ਪਲਾ ਹਲਾਈਏ ਤਾ ਆਇ ਜਾਣਾ। ਬੋਲਣਾ ਨਹੀ ਖੜੇ ਨਹੀ ਹੋਣਾ। ਤੁਰੇ ਜਾਦੇ ਦਰਸਨ ਦੇ ਜਾਣਾ ਭਾਵੇਂ ਬੀਸ ਵਾਰ ਕੋਈ ਡਰ ਨਹੀ।"[17]

—ਹੁਕਮਨਾਮਾ-7

ਸਤਿਗੁਰੂ ਜੀ ਹਰ ਰੋਜ਼ ਤਿੰਨ ਵਾਰ ਸਵੇਰੇ 7 ਵਜੇ, ਦੁਪਹਿਰੇ 12 ਵਜੇ ਅਤੇ ਪਿਛਲੇ ਪਹਿਰ 4 ਵਜੇ, ਬੰਗਲੇ ਦੇ ਬਾਹਰ ਬਰਾਂਡੇ ਵਿਚ ਬੈਠ ਕੇ ਦਰਸ਼ਨ ਦੇਂਦੇ। ਇਸ ਨਾਲ ਮੰਜ਼ਲਾਂ ਮਾਰ ਕੇ ਗਏ ਸਿੱਖਾਂ ਦੀ ਘਾਲ ਥਾਇ ਪੈਂਦੀ। ਹਫਤੇ ਵਿਚ ਤਿੰਨ ਵਾਰ ਆਪ ਨੂੰ ਬੱਘੀ ਤੇ ਸੈਰ ਕਰਵਾਉਣ ਦੀ ਵੀ ਸਰਕਾਰ ਦੀ ਜ਼ੁੰਮੇਵਾਰੀ ਸੀ। ਉਸ ਸਮੇਂ ਦਰਸ਼ਨ ਲਾਭ ਦੇ ਨਾਲ ਨਾਲ ਸਿੱਖ ਆਪਣੀ ਵੇਦਨਾ ਬੋਲ ਕੇ ਵੀ ਦੱਸਦੇ ਤੇ ਵਚਨਾਮ੍ਰਿਤ ਰਾਹੀ ਤ੍ਰਿਪਤੀ ਹਾਸਲ ਕਰਦੇ। ਪੰਜਾਬੀ ਭਾਸ਼ਾ ਕੋਈ ਹੋਰ ਨਾ ਸਮਝ ਸਕਦਾ।

ਰੰਗੂਨ ਦੀ ਯਾਤਰਾ ਕਰਨੀ ਭਾਵੇਂ ਸੌਖੀ ਨਹੀ ਸੀ ਫਿਰ ਵੀ ਸਿੱਖਾਂ ਦਾ ਆਉਣ ਜਾਣ ਲੱਗਾ ਰਹਿੰਦਾ। ਸਤਿਗੁਰੂ ਜੀ ਆਉਣ ਤੋਂ ਮਨ੍ਹਾ ਵੀ ਕਰਦੇ ਖ਼ਾਸ ਕਰਕੇ ਬੀਬੀਆਂ ਨੂੰ ਪਰ—

ਸੀਨੇ ਖਿਚ ਜਿਨ੍ਹਾਂ ਨੇ ਖਾਧੀ ਉਹ ਕਰ ਆਰਾਮ ਨਾ ਬਹਿੰਦੇ।
ਨਿਹੁ ਵਾਲੇ ਨੈਣਾਂ ਕੀ ਨੀਂਦਰ ਦਿਨੇ ਰਾਤ ਪਏ ਵਹਿੰਦੇ।
ਇਕੋ ਲਗਨ ਲਗੀ ਲਈ ਜਾਂਦੀ ਤੋਰ ਅਨੰਤ ਉਹਨਾਂ ਦੀ।
ਵਸਲੋਂ ਉਰੇ ਮੁਕਾਮ ਨਾ ਕੋਈ ਸੋ ਚਾਲੇ ਪਏ ਨਿਤ ਰਹਿੰਦੇ।[18]

—ਭਾਈ ਵੀਰ ਸਿੰਘ

ਏਸੇ ਚਾਲੇ ਪਿਆ ਧੰਨਾ ਸਿੰਘ ਗੁਮਟੀ ਵਾਲਾ ਹੁਕਮਨਾਮਾ ਲੈ ਕੇ ਜਾਂਦਾ ਫੜਿਆ ਗਿਆ। 1880 ਵਿਚ ਛੇ ਸਿੰਘ-ਧੰਨਾ ਸਿੰਘ ਗੁਮਟੀ, ਕ੍ਰਿਪਾਲ ਸਿੰਘ ਰਾਗੀ ਭਦੌੜ,

ਸੋਭਾ ਸਿੰਘ, ਹਰਨਾਮ ਸਿੰਘ ਨਥਾਣਾ, ਸੌਣ ਸਿੰਘ ਰੋਡੇ ਤੇ ਹਰਨਾਮ ਸਿੰਘ ਗੁਲਾਬੇ ਕੀ ਮੰਡੀ, 24 ਅਰਦਾਸਾਂ ਲੈ ਕੇ ਭੇਸ ਬਦਲ ਕੇ ਰੰਗੂਨ ਪੁੱਜੇ। ਉਹਨਾਂ ਲਾਲ ਪੱਗਾਂ ਬੰਨ੍ਹੀਆਂ ਹੋਈਆਂ ਸਨ, ਦਾੜ੍ਹੀਆਂ ਵੀ ਚਾੜ੍ਹ ਕੇ ਬੰਨ੍ਹੀਆਂ ਸਨ। ਕਛਹਿਰਿਆਂ ਉੱਤੇ ਧੋਤੀਆਂ ਬੰਨ੍ਹੀਆਂ ਸਨ। ਅਰਦਾਸਾਂ ਨੂੰ ਤੇ ਦੋ ਮਾਲਾਵਾਂ ਨੂੰ ਇਕੱਠੀਆਂ ਕਰਕੇ ਰਾਗੀ ਕ੍ਰਿਪਾਲ ਸਿੰਘ ਨੇ ਖਿਦੋ (ਗੇਂਦ) ਵਾਂਗ ਬਣਾ ਲਿਆ। ਉਤੇ ਚਿਟੀ ਲੀਰ ਬੰਨ੍ਹ ਕੇ ਖਾਣ ਲਈ ਲਿਆਂਦੇ ਲੱਡੂਆਂ ਵਿਚ ਰੱਖ ਲਿਆ। ਸੋ ਕੋਲਕਾਤੇ ਤਲਾਸ਼ੀ ਸਮੇਂ ਲੱਡੂ ਵਖਾਣ ਕਰਕੇ ਬਚਾ ਰਿਹਾ। ਰੰਗੂਨ ਵੀ ਪੁੱਛਗਿੱਛ ਹੋਈ ਪਰ ਗੁਰੂ ਨੇ ਪਤ ਰਖੀ ਤੇ ਉਹ ਠਾਕਰਵਾੜੀ ਆ ਰਹੇ, 6 ਵੇਂ ਦਿਨ।

ਸਤਿਗੁਰੂ ਜੀ ਦੇ ਦਰਸ਼ਨ ਕਰਨ ਦੋ ਦੋ ਕਰਕੇ ਗਏ ਪਰ ਸਿਪਾਹੀਆਂ ਨੂੰ ਦੇਖ ਕੇ ਮੁੜ ਆਏ ਸੋਭਾ ਸਿੰਘ ਤੋਂ ਬਿਨਾ। ਉਸਦੀ ਸਿਪਾਹੀ ਨਾਲ ਗੱਲ ਹੋਈ। ਉਸਨੇ ਦਰਸ਼ਨ ਤੇ ਬਚਨ ਕਰ ਲਏ। ਅਗਲੇ ਦਿਨ ਬਾਕੀ ਸਿੰਘਾਂ ਵੀ ਦਰਸ਼ਨ ਕਰਕੇ ਆਤਮਿਕ ਸੁਖ ਦੀ ਅਨੁਭੂਤੀ ਕੀਤੀ। ਨਾਨੂੰ ਸਿੰਘ ਨੇ ਪਰਨਾ ਹਿਲਾਉਣ ਦੀ ਸੈਨਤ ਨਾਲ ਫੇਰ ਵੀ ਆਉਂਦੇ ਰਹੇ।

ਸਤਵੇਂ ਦਿਨ ਧੰਨਾ ਸਿੰਘ ਗੁਮਟੀ ਨੇ ਅਰਦਾਸ ਲਿਖ ਕੇ ਅੰਦਰ ਸੁੱਟੀ। ਕਾਲੇ ਲੋਕਾਂ ਦਾ ਪਹਿਰਾ ਸੀ। ਸਤਿਗੁਰੂ ਜੀ ਦੇ ਹੁਕਮਨਾਮੇ ਲਿਖਦਿਆ ਹਨੇਰਾ ਜਿਹਾ ਹੋ ਗਿਆ। ਪਹਿਰਾ ਗੋਰੇ ਦਾ ਆ ਗਿਆ। 28 ਜੁਲਾਈ 1880 ਈ. ਨੂੰ ਸਤਿਗੁਰੂ ਜੀ ਦੇ ਬਾਹਰ ਸੁਟੇ ਹੁਕਮਨਾਮੇ ਫੜ ਕੇ ਲੈ ਕੇ ਭਜਦੇ ਧੰਨਾ ਸਿੰਘ ਗੁਮਟੀ ਨੂੰ ਮੁਸਲਮਾਨ ਸਿਪਾਹੀ ਨੇ ਦਬੋਚ ਲਿਆ। ਪੈਸੇ ਲੈ ਛੱਡਣ ਨੂੰ ਵੀ ਰਾਜੀ ਨਾ ਹੋਇਆ। ਸਿਪਾਹੀ ਅਬਦੁਲਾ ਖਾਂ 20 ਵੀ ਰਜਮੈਂਟ ਦਾ ਨੌਕਰ ਸੀ। ਉਹ ਇਸ ਦਲੇਰੀ ਦੇ ਸਿਰ ਉਤੇ ਤਰੱਕੀ ਦਾ ਆਸਵੰਦ ਸੀ। ਅਗਲੇ ਦਿਨ ਕੇਸ ਮੈਜਿਸਟ੍ਰੇਟ ਆਰ.ਸੀ. ਈਵਾਨਸਨ ਅਗੇ ਪੇਸ਼ ਹੋਇਆ, ਫਿਰ ਬ੍ਰਿਟਿਸ਼ ਬਰ੍ਹਮਾ ਦੇ ਕਮਿਸ਼ਨਰ ਕੋਲ ਗਿਆ। ਉਸਨੇ ਬੰਗਲਾ, 1878 ਈ. ਦੇ ਐਕਟ ਅਧੀਨ ਨਾ ਹੋਣ ਕਰਕੇ ਧੰਨਾ ਸਿੰਘ ਨੂੰ ਛੱਡ ਦਿੱਤਾ ਪਰ ਉਸਨੂੰ ਵਾਪਸ ਕੋਲਕਾਤੇ ਭੇਜ ਦਿੱਤਾ ਗਿਆ। ਬਾਕੀ ਪੰਜੇ ਵੀ ਸਮੇਂ ਤੇ ਸਥਿਤੀ ਨੂੰ ਸਮਝਦੇ ਹੋਏ 3 ਅਗਸਤ 1880 ਨੂੰ ਸਮੁੰਦਰੀ ਜਹਾਜ਼ ਰਾਹੀ ਕੋਲਕਾਤੇ ਪੁੱਜੇ।

ਸਤਿਗੁਰੂ ਜੀ ਦੇ ਉਹਨਾਂ ਦੋਹਾਂ ਹੁਕਮਨਾਮਿਆਂ ਦੀਆਂ ਹੱਥ ਲਿਖਤਾਂ ਨੈਸ਼ਨਲ ਆਰਕਾਈਵਜ਼ ਦਿੱਲੀ ਵਿਚ ਹਨ।

ਸਿੰਘਾਂ ਨਾਲੋਂ ਸੰਪਰਕ ਤੋੜਨ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਅਨੰਦਾ ਨਾਂ ਦੇ ਸਮੁੰਦਰੀ ਜਹਾਜ਼ ਰਾਹੀ 16 ਸਤੰਬਰ 1880ਈ. ਨੂੰ ਮਰਗੋਈ (ਬਈ) ਭੇਜ ਦਿੱਤਾ ਗਿਆ। ਆਪ 21 ਸਤੰਬਰ 1880 ਨੂੰ ਮਰਗੋਈ ਜ਼ੇਲ੍ਹ ਦੇ ਇਕ ਵਾਰਡ ਵਿਚ ਰੱਖੇ ਗਏ।

ਏਥੇ ਵੀ ਆਪ ਨਾਲ ਸੰਪਰਕ ਪੈਦਾ ਕਰਨ ਵਿਚ ਮੀਹਾਂ ਸਿੰਘ ਸਰਹਾਲੀ ਕਾਮਯਾਬ ਹੋ ਗਿਆ। ਉਹ ਸੰਤਾ ਸਿੰਘ ਨਾਲ ਹਾਂਗਕਾਂਗ ਪੁਲਿਸ ਦੀ ਵਰਦੀ ਵਿਚ ਗਿਆ ਸੀ। ਉਸਨੇ ਬਾਬਾ ਗੁਰਚਰਨ ਸਿੰਘ ਦੀ ਰੂਸ ਤੋਂ ਲਿਆਂਦੀ ਚਿੱਠੀ ਆਪ ਨੂੰ ਦਿੱਤੀ ਸੀ। ਉਸ ਤੋਂ ਬਾਅਦ ਕਿਸੇ ਸਿੰਘ ਦੇ ਆਪ ਨੂੰ ਮਿਲਣ ਦਾ ਕੋਈ ਦਸਤਾਵੇਜ਼ੀ

ਸਬੂਤ ਨਹੀ ਮਿਲਦਾ, ਨਾ ਹੀ ਹੁਕਮਨਾਮੇ ਲਿਆਉਣੇ ਦਾ।

ਹੁਕਮਨਾਮੇ ਲਿਆਉਣ ਦੀ ਔਖੀ ਘਾਟੀ ਪਾਰ ਕਰਨ ਲਈ ਅਤੇ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਅਪਣਾ ਜੀਵਨ ਸਫਲ ਕਰਨ ਵਾਲੇ 100 ਦੇ ਲਗਭਗ ਕੂਕੇ ਸਿੰਘਾਂ ਬਾਰੇ ਜਾਣਕਾਰੀ ਮਿਲਦੀ ਹੈ। ਇਹਨਾਂ ਵਿਚੋਂ 80 ਸਿੰਘਾਂ ਦੀ ਸੂਚੀ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨੇ ਖੋਜ ਕਰਕੇ ਤਿਆਰ ਕੀਤੀ ਜੋ ਹੇਠ ਦਿੱਤੀ ਜਾ ਰਹੀ ਹੈ—

1. ਦਰਾਬਾਰਾ ਸਿੰਘ ਰਾਏਪੁਰ; 2. ਨੈਣ ਸਿੰਘ ਮੁਹਾਣਾ; 3. ਮੀਹਾਂ ਸਿੰਘ ਸਰਾਹਲੀ; 4. ਭਗਵਾਨ ਸਿੰਘ ਅੰਮ੍ਰਿਤਸਰ; 5. ਨਰਾਇਣ ਸਿੰਘ; 6. ਜੀਊਣ ਸਿੰਘ ਸਰਹਾਲੀ; 7. ਸੁਬੇਗ ਸਿੰਘ ਸਰਹਾਲੀ; 8. ਕਿਰਪਾਲ ਸਿੰਘ ਮਜ਼੍ਹਬੀ; 9. ਸਰਮੁਖ ਸਿੰਘ ਲਾਖਾ; 10. ਹਰਨਾਮ ਸਿੰਘ ਭਾਣਾ ਰਿਆਸਤ ਫਰੀਦਕੋਟ; 11. ਚੰਦ ਕੌਰ ਭਾਣਾ; 12. ਟਹਿਲ ਸਿੰਘ ਸੇਖਵਾਂ; 13. ਸੁਬੇਗ ਸਿੰਘ ਮੁਹਾਣਾ; 14. ਬਘੇਲ ਸਿੰਘ ਨਾਰਲੀ; 15. ਲੁਹਾਰਾ ਸਿੰਘ ਲਤਾਲਾ; 16. ਬਿਹਾਰੀ ਸਿੰਘ ਘੁੰਗਰਾਲੀ; 17. ਲੁਹਾਰਾ ਸਿੰਘ ਘੁੰਗਰਾਲੀ; 18. ਸੁੰਦਰ ਸਿੰਘ ਘੁੰਗਰਾਲੀ; 19. ਹਰਨਾਮ ਸਿੰਘ ਨਥਾਣਾ; 20. ਸੁੰਦਰ ਸਿੰਘ ਕਲਾਰੀ; 21. ਖੁਸ਼ਹਾਲ ਸਿੰਘ ਨਾਰੰਗਵਾਲ; 22. ਮਸਤਾਨ ਸਿੰਘ; 23. ਹਰੀ ਸਿੰਘ; 24. ਸਾਹਿਬ ਸਿੰਘ; 25. ਗੇਂਦਾ ਸਿੰਘ ਅਬਲੂ; 26. ਗੁਰਦਿਤ ਸਿੰਘ ਅੰਮ੍ਰਿਤਸਰ; 27. ਕਿਰਪਾਲ ਸਿੰਘ ਅੰਮ੍ਰਿਤਸਰ; 28. ਸੱਦਾ ਸਿੰਘ ਅੰਮ੍ਰਿਤਸਰ; 29. ਮਿਹਰ ਸਿੰਘ ਉਬਾ ਪਟਿਆਲਾ; 30. ਰਤਨ ਸਿੰਘ ਉਬਾ ਪਟਿਆਲਾ; 31. ਦਇਆ ਸਿੰਘ ਉਬਾ; 32. ਵਸਾਵਾ ਸਿੰਘ ਸੰਤੂ ਨੰਗਲ; 35. ਸੁੰਦਰ ਸਿੰਘ ਚੀਮਾ; 36. ਭਗਵਾਨ ਸਿੰਘ ਸਕਰੌਦੀ; 37. ਮਤਾਬ ਸਿੰਘ ਸੇਖਵਾਂ; 38. ਹੀਰਾ ਸਿੰਘ ਮੰਢੌਰ; 39. ਰਾਮ ਸਿੰਘ ਲੰਘਿਆ; 40. ਮਿਹਰ ਸਿੰਘ ਲੰਘਿਆ; 41. ਤਖਤ ਸਿੰਘ ਘੁੰਗਿਆਰੀ; 42. ਮਾਨ ਸਿੰਘ ਮੰਢੌਰ; 43. ਈਸ਼ਰ ਸਿੰਘ ਮੰਢੌਰ; 44. ਨਰਾਇਣ ਸਿੰਘ ਫਿਲੌਰ; 45. ਉੱਤਮ ਸਿੰਘ ਝਾੜਮਾਰੀ; 46. ਅਤਰ ਸਿੰਘ ਨਾਰਲੀ; 47. ਫੂਲਾ ਸਿੰਘ ਨਾਰਲੀ; 48. ਗੁਲਾਬ ਸਿੰਘ ਹੋਲਾਵਾਲੀ; 49. ਹਰਨਾਮ ਸਿੰਘ ਮੋਰੋਂ; 50. ਕਾਹਨ ਸਿੰਘ ਬੁਰਜ; 51. ਨੱਥਾ ਸਿੰਘ ਗਕੜੀ; 52. ਸੋਭਾ ਸਿੰਘ ਖੁਰਦਪੁਰ; 53. ਹੀਰਾ ਸਿੰਘ ਬਡਰੁੱਖਾਂ ਜ਼ਿਲ੍ਹਾ ਸੰਗਰੂਰ; 54. ਧੰਨਾ ਸਿੰਘ ਗੁਮਟੀ; 55. ਪ੍ਰਤਾਪ ਕੌਰ ਗੁਮਟੀ; 56. ਲਾਲ ਸਿੰਘ ਗੁਰਮਟੀ; 57. ਸ਼ਾਮ ਸਿੰਘ ਸਰਹਾਲੀ; 58. ਨੈਣਾ ਸਿੰਘ ਵਰਿਆਂਹ; 59. ਜੀਵਨ ਸਿੰਘ ਸਰਹਾਲੀ; 60. ਆਲਾ ਸਿੰਘ ਉਬੋਕੇ; 61. ਬਹਾਦਰ ਸਿੰਘ ਉਬੋਕੇ; 62. ਜਗਤ ਸਿੰਘ ਨਾਰਲੀ; 63. ਕਾਹਨ ਸਿੰਘ ਠੱਟਾ; 64. ਸਮੁੰਦ ਸਿੰਘ ਖੋਟੇ; 65. ਸ਼ਰਮ ਸਿੰਘ ਲਾਲੂਆਣਾ; 66. ਨਰਾਇਣ ਸਿੰਘ ਰੋਡੇ; 67. ਮਨੀ ਸਿੰਘ ਮਾਈਸਰ ਖਾਨਾ; 68. ਗੁਰਦਿਤ ਸਿੰਘ ਭਸੌੜ; 69. ਅਰੂੜ ਸਿੰਘ ਅੰਮ੍ਰਿਤਸਰ; 70. ਬਾਬਾ ਵਸਾਖਾ ਸਿੰਘ ਭੋਮਾ ਵਡਾਲਾ; 71. ਭਗਵਾਨ ਸਿੰਘ ਅੜਬੰਗੀ; 72. ਹਰਨਾਮ ਸਿੰਘ ਮੰਡੀ; 73. ਕਾਕਾ ਸਿੰਘ ਫਤੇਵਾਲਾ; 74. ਮੂਲਾ ਸਿੰਘ ਫਤੇ ਵਾਲਾ; 75. ਮਸਤਾਨ ਸਿੰਘ ਰਾਈਆਂ; 76. ਕਾਹਨ ਸਿੰਘ ਚੁੰਨੀ;

77. ਬਾਬਾ ਜੋਧ ਸਿੰਘ ਚੁੰਨ; 78. ਰਾਮ ਸਿੰਘ ਚੁੰਨੀ; 79. ਸ਼ੇਰ ਸਿੰਘ ਚੁੰਨੀ; 80. ਨਰਾਇਣ ਸਿੰਘ ਚੁੰਨੀ।

ਲਿਸਟ ਤੋਂ ਬੜਾ ਸਪੱਸ਼ਟ ਹੈ ਕਿ ਇਕ ਇਕ ਪਿੰਡ ਦੇ ਕਈ ਕਈ ਨਾਮਧਾਰੀ ਸਿੰਘ ਸਿੰਘਣੀਆਂ ਬਿਖੜਾ ਪੈਂਡਾ ਤੈਅ ਕਰਕੇ ਗੁਰੂ ਦਰਸ਼ਨਾਂ ਦਾ ਹੱਜ ਕਰਕੇ ਆਉਂਦੇ ਸਨ। ਉਹ ਸਾਰੇ ਨਾਮਧਾਰੀ ਸਿੱਖਾਂ ਵਿਚ ਨਵੀ ਰੂਹ ਫੂਕਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਕਈ ਵਿਅਕਤੀ ਖੋਜ ਭਾਲ ਲਈ ਬ੍ਰਹਮਾ ਗਏ। ਇਹਨਾਂ ਥਾਵਾਂ ਉੱਤੇ ਹੀ 2000 ਈ. ਵਿਚ ਪੰਜ ਨਾਮਧਾਰੀ ਸਿੰਘਾਂ ਦੇ ਵਫਦ ਨਾਲ ਖੋਜ ਕਾਰਜ ਲਈ ਇਸ ਲੇਖ ਦੇ ਲੇਖਕ ਨੂੰ ਜਾਣ ਦਾ ਵੀ ਮੌਕਾ ਮਿਲਿਆ। ਉਹ ਪੰਜ ਵਿਅਕਤੀ ਸਨ-ਸੰਤ ਸੁਰਿੰਦਰ ਸਿੰਘ ਨਾਮਧਾਰੀ, ਸੰਤ ਅਜੀਤ ਸਿੰਘ, ਸੰਤ ਜਸਵਿੰਦਰ ਸਿੰਘ ਤੇ ਤਾਰਾ ਸਿੰਘ ਅਨਜਾਣ ਭਾਰਤ ਤੋਂ ਅਤੇ ਸੁਰਜੀਤ ਸਿੰਘ ਜੀਤ ਯੂ.ਕੇ. ਤੋਂ। ਉਸ ਵਾਤਾਵਰਨ ਵਿਚ ਵਿਚਰ ਕੇ ਹੋਰ ਵੱਧ ਇਹਸਾਸ ਹੋਇਆ ਕਿ ਹੁਕਮਨਾਮੇ ਲਿਆਉਣ ਤੇ ਭੇਜਣ ਦੀ ਔਖੀ ਘਾਟੀ ਕਿੰਨੀ ਮੁਸ਼ਕਲ ਨਾਲ ਪਾਰ ਹੁੰਦੀ ਰਹੀ।

## ਹਵਾਲੇ


1. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਸੰਗ੍ਰਹਿ ਕਰਤਾ ਜਸਵਿੰਦਰ ਸਿੰਘ ਐਮ.ਏ.
2. ਸਤਿਗੁਰੂ ਬਿਲਾਸ ਭਾਗ ਦੂਜਾ-ਸੰਤ ਸੰਤੋਖ ਸਿੰਘ ਬਾਹੋਵਾਲ
3. ਓਹੀ
4. ਓਹੀ
5. ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ-ਸੰਗ੍ਰਹਿਕਰਤਾ ਜਸਵਿੰਦਰ ਸਿੰਘ ਐਮ.ਏ.
6. ਓਹੀ
7. ਓਹੀ
8. ਸਤਿਗੁਰੂ ਬਿਲਾਸ-ਭਾਗ ਦੂਜਾ ਸੰਤ ਸੰਤੋਖ ਸਿੰਘ ਬਾਹੋਵਾਲ
9. ਓਹੀ
10. ਓਹੀ
11. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-ਸ. ਜਸਵਿੰਦਰ ਸਿੰਘ ਐਮ.ਏ.
12. ਓਹੀ

# ਹੁਕਮਨਾਮੇ ਭੇਜਣ ਦਾ ਪ੍ਰਯੋਜਨ

ਹੁਕਮਨਾਮੇ ਜਾਂ ਆਗਿਆ ਪੱਤਰ, ਮਨ ਬਚਨੀ ਨਹੀ। ਉਹ ਇਕੱਲਿਆਂ ਬੈਠ ਕੇ, ਸੋਚ ਕੇ ਲਿਖੀ, ਲਿਖਤ ਵੀ ਨਹੀ ਹੁੰਦੀ। ਉਹਨਾਂ ਉਤੇ ਪੱਤਰ ਲਿਖਣ ਦਾ ਵਿਧਾਨ ਲਾਗੂ ਹੁੰਦਾ ਹੈ। ਪੱਤਰ ਲਿਖਣ ਦੀ ਵਿਧੀ ਹਰ ਕਿਸੇ ਦੀ ਆਪਣੀ ਹੋ ਸਕਦੀ ਹੈ ਜੋ ਉਸਦੀ ਸ਼ੈਲੀ ਹੁੰਦੀ ਹੈ, ਪਰ ਲਿਖਣ ਦਾ ਤਾਂ ਇਕ ਤੌਰ ਤਰੀਕਾ ਹੁੰਦਾ ਹੈ। ਉਸ ਤੌਰ ਤਰੀਕੇ ਨਾਲ ਹੀ ਉਸ ਦਾ ਪ੍ਰਯੋਜਨ ਜੁੜਿਆ ਹੁੰਦਾ ਹੈ। ਸੋ ਸਹਿਜੇ ਹੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਨਾਮੇ ਲਿਖਣ ਦਾ ਕੋਈ ਖ਼ਾਸ ਪ੍ਰਯੋਜਨ ਸੀ।

ਹੁਕਮਨਾਮਿਆਂ ਨੂੰ ਪੱਤਰਾਂ ਦੇ ਰੂਪ ਵਿਚ ਵਾਚਦਿਆਂ ਡਾ. ਹਰਿਭਜਨ ਸਿੰਘ ਹੁਰਾਂ ਲਿਖਦੇ ਹਨ:

"ਕਿਸੇ ਵੀ ਲਿਖਤ ਵਾਂਗ ਪੱਤਰ ਦੀਆਂ ਦੋ ਲਾਜ਼ਮੀ ਧਿਰਾਂ ਹੁੰਦੀਆਂ ਹਨ। ਇੱਕ ਧਿਰ ਪੱਤਰ ਲਿਖਦੀ ਹੈ ਤੇ ਦੂਜੀ ਧਿਰ ਨੂੰ ਪੱਤਰ ਲਿਖਿਆ ਜਾਂਦਾ ਹੈ। ਉਹਨਾਂ ਧਿਰਾਂ ਵਿਚਕਾਰ ਰਿਸਤਾ ਪੱਤਰ ਦੀ ਸ਼ੈਲੀ ਨੂੰ ਨਿਸਚਿਤ ਕਰਦਾ ਹੈ। ਹੁਕਮਨਾਮਿਆਂ ਦੀਆਂ ਧਿਰਾਂ ਦਾ ਸਰੂਪ ਸਪਸ਼ਟ ਹੈ। ਉਹਨਾਂ ਵਿਚਕਾਰ ਗੁਰੂ ਤਾਂ ਸਿੱਖ ਵਾਲਾ ਰਿਸਤਾ ਹੈ। ਦੋਵੇਂ ਹੀ ਧਿਰਾਂ ਇਸ ਰਿਸਤੇ ਦੀਆਂ ਪੂਰਨ ਵਿਸ਼ਵਾਸ਼ੀ ਹਨ। ਇਸ ਬਾਰੇ ਕੋਈ ਸੰਦੇਹ ਨਹੀ।"[1] —ਸੇਵਾ

ਇਹਨਾਂ ਰਿਸਤਿਆਂ ਵਿੱਚ ਭੌਤਿਕ ਦੂਰੀਆਂ, ਮਾਨਸਿਕ ਤੌਰ ਤੇ ਖ਼ਤਮ ਹੋ ਜਾਂਦੀਆਂ। ਉਹਨਾਂ ਦੀ ਥਾਂ ਤੇ ਮਾਨਸਿਕ ਨੇੜਤਾਵਾਂ ਆਤਮਿਕ ਸੁਖ ਦੀ ਅਨੁਭੂਤੀ ਦੇਂਦੀਆਂ ਹਨ ਤਾਂ ਹੀ ਭਗਤ ਕਬੀਰ ਜੀ ਲਿਖਦੇ ਹਨ:

ਕਬੀਰ ਗੁਰੂ ਵਸੇ ਬਨਾਰਸੀ ਸਿੱਖ ਸਮੁੰਦਰ ਤੀਰ।
ਵਿਛੜਿਆਂ ਨਹੀ ਵਿਛੜੇ ਜੇ ਗੁਣ ਰਵੇ ਸਰੀਰ।

ਸਿੱਖ ਇਤਹਾਸ ਦੇ ਵਰਕਿਆਂ ਵਿੱਚ ਸਿੱਖ ਦੇ ਗੁਰੂ ਨੂੰ ਲਿਖੇ ਪੱਤਰ ਦੀ ਮਿਸਾਲ ਵੀ ਪਈ ਹੈ। ਗੁਰੂ ਸਿੱਖ, ਗੁਰੂ-ਸੁਤ, ਗੁਰੂ ਅਰਜਨ ਦੇਵ ਜੀ ਨੇ ਚੌਥੇ ਪਾਤਸ਼ਾਹ ਗੁਰੂ ਰਾਮ ਦਾਸ ਜੀ ਨੂੰ ਲਹੌਰੋਂ ਪੱਤਰ ਲਿਖੇ ਸਨ ਤਿੰਨ। ਉਹ ਪੱਤਰ ਚੌਥੇ ਪਦ ਨਾਲ ਮਿਲਾ ਕੇ ਗੁਰਬਾਣੀ ਵਿੱਚ ਮਾਝ ਮਹੱਲਾ 5 ਸ਼ਬਦ ਦੇ ਪਹਿਲੇ ਤਿੰਨ ਪਦ ਮੰਨੇ ਗਏ ਹਨ। ਉਹਨਾਂ ਰਾਹੀ ਆਤਮਿਕ ਸਾਂਝ ਦੀ ਤੀਬਰਤਾ ਗੁਰੂ ਸਿੱਖ ਦਾ ਬੜਾ ਉੱਚਾ ਤੇ ਪਵਿੱਤਰ ਰਿਸ਼ਤਾ ਪੇਸ਼ ਕਰਦੀ ਹੈ।

ਕਿਸੇ ਵੀ ਸਤਿਗੁਰੂ ਜੀ ਦਾ ਲਿਖਿਆ ਹੁਕਮਨਾਮਾ, ਸਿੱਖ ਲਈ ਆਦੇਸ਼ ਪੱਤਰ ਹੈ। ਉਸ ਨੂੰ ਅਮਲੀਜਾਮਾ ਪਹਿਨਾਉਣਾ ਹੀ ਸਿੱਖ ਦਾ ਫ਼ਰਜ਼ ਹੈ। ਉਸ ਵਿੱਚ ਹੀ ਸਿੱਖ ਦਾ ਭਲਾ ਹੈ। ਇਸੇ ਕਰਕੇ ਕੋਈ ਗੁਰਸਿੱਖ ਉਸ ਨੂੰ ਮੰਨਣ ਤੋਂ ਇਨਕਾਰ ਨਹੀ ਕਰ ਸਕਦਾ। ਉਸ ਦਾ ਸੁਖ ਸਤਿਬਚਨ ਕਹਿਣ ਤੇ ਮੰਨਣ ਵਿਚ ਹੀ ਹੈ। ਉਹ ਸਤਿਗੁਰੂ ਦੀ ਪੱਤਰ ਰਾਹੀ ਕੀਤੀ ਇੱਛਾ ਦੀ ਪੂਰਤੀ ਕਰਦਾ ਹੈ ਤੇ ਉਹਨਾਂ ਦੀ ਰਜਾ ਵਿਚ ਰਾਜੀ ਰਹਿੰਦਾ ਹੈ।

ਸਤਿਗੁਰੂ ਨੇ ਹੁਕਮਨਾਮੇ ਰਾਹੀ ਸਿੱਖ ਤੋਂ ਕੀ ਆਸ ਰੱਖਣੀ ਹੈ। ਇਹ ਉਹੀ ਜਾਣੇ। ਉਸ ਨੇ ਕਿਸੇ ਭੌਤਿਕ ਵਸਤੂ ਦੀ ਮੰਗ ਕਰਨੀ ਹੈ ਜਾਂ ਆਪਣਾ ਜੀਵਨ ਸੁਧਾਰਨ ਲਈ ਸਿੱਖ ਨੂੰ ਕੋਈ ਜੀਵਨ-ਜੁਗਤ ਦਸਣੀ ਹੈ। ਇਸ ਬਾਰੇ ਸਿੱਖ ਵਾਧੂ ਨਹੀ ਸੋਚਦਾ। ਉਸਨੇ ਤਾਂ ਹੁਕਮ ਮੰਨ ਕੇ ਖ਼ੁਸ਼ੀ ਲੈਣੀ ਹੈ।

ਪਹਿਲਾਂ ਵੀ ਸਤਿਗੁਰੂ ਸਾਹਿਬਾਨ ਵੱਲੋਂ ਹੁਕਮਨਾਮੇ ਲਿਖੇ ਜਾਂਦੇ ਰਹੇ ਹਨ। ਉਹ ਹੁਕਮਨਾਮੋ ਡਾ. ਗੰਡਾ ਸਿੰਘ ਹੁਰਾਂ ਅਤੇ ਸ਼ਮਸ਼ੇਰ ਅਸ਼ੋਕ ਹੁਰਾਂ ਇੱਕ-ਇੱਕ ਸੰਚੀ ਵਿਚ ਇਕੱਤਰ ਕੀਤੇ ਹਨ। ਉਹਨਾਂ ਹੁਕਮਨਾਮਿਆਂ ਦੇ ਮਜ਼ਮੂਨਾਂ ਬਾਰੇ ਡਾਕਟਰ ਸਾਹਿਬ ਲਿਖਦੇ ਹਨ:

"ਹੁਕਮਨਾਮਿਆਂ ਦਾ ਆਮ ਉਦੇਸ਼ ਪ੍ਰਚਾਰ ਲਈ ਹਿਦਾਇਤਾਂ, ਗੁਰੂ ਕੇ ਲੰਗਰ ਲਈ ਕਾਰ-ਭੇਟ ਦੀ ਗੁਰੂ ਜੀ ਦੇ ਮੁੱਖ-ਅਸਥਾਨ ਪਰ ਪਹੁੰਚ ਦਾ ਪਰਬੰਧ, ਸਿੱਖ ਸੰਗਤਾਂ ਪਰ ਆਪਣੀ ਖ਼ੁਸ਼ੀ ਦੇ ਪ੍ਰਗਟਾਵੇ ਲਈ ਗੁਰੂ ਤੇ ਸੰਗਤਾਂ ਦਾ ਮੇਲ ਕਾਇਮ ਰੱਖਣਾ, ਸਿੱਖਾਂ ਨੂੰ ਆਪਸ ਵਿੱਚ ਮੇਲ ਰੱਖਣ ਲਈ ਹੁਕਮ, ਵੇਲੇ ਕੁਵੇਲੇ ਲੋੜੀਦੀਆਂ ਵਸਤਾਂ ਲਈ ਫੁਰਮਾਇਸ਼, ਬਾਹਰ ਗੁਰਪੁਰਬਾਂ ਲਈ ਸੰਗਤਾਂ ਨੂੰ ਉਤਸ਼ਾਹ ਖ਼ਾਸ, ਖ਼ਾਸ ਮੌਕਿਆਂ ਪਰ ਸੰਗਤਾਂ ਨੂੰ ਗੁਰੂ ਦੀ ਹਜ਼ੂਰੀ ਵਿੱਚ ਆਉਣ ਲਈ ਸੱਦਾ, ਸੰਗਤਾਂ ਨੂੰ ਖਾਲਸਾ ਕਰਨ ਦੀ ਇਤਲਾਹੁ ਮਸੰਦਾਂ ਦੀ ਪ੍ਰਥਾ ਬੰਦ ਕਰ ਦਿੱਤੇ ਜਾਣ ਅਤੇ ਉਹਨਾਂ ਦੀ ਵਿਚੋਲਗਿਰੀ ਹਟਾ ਦੇਣ ਬਾਬਤ ਬਾਹਰ ਦੀਆਂ ਸੰਗਤਾਂ ਨੂੰ ਖ਼ਬਰਾਂ ਪਹੁੰਚਾਉਣਾ ਆਦਿ ਸੀ।"[2]

—ਹੁਕਮਨਾਮੇ ਗੁਰੂ ਸਾਹਿਬਾਨ ਮਾਤਾ
ਸਾਹਿਬਾਨ ਬੰਦਾ ਬਹਾਦਰ ਅਤੇ ਖ਼ਾਲਸਾ ਜੀ ਦੇ

ਸਤਿਗੁਰੂ ਰਾਮ ਸਿੰਘ ਸਮੇਂ, ਕਾਲ ਤੇ ਸਥਿਤੀਆਂ ਦਾ ਤਾਂ ਫ਼ਰਕ ਸੀ ਪਰ ਰਿਸਤਾ ਉਹੀ ਸੀ, ਗੁਰੂ-ਸਿੱਖ ਵਾਲਾ। ਸੋ ਸਮੇਂ ਤੇ ਸਥਿਤੀ ਨਾਲ ਹੀ ਸਤਿਗੁਰੂ ਜੀ ਦਾ ਹੁਕਮਨਾਮੇ ਲਿਖਣ ਤੇ ਭੇਜਣ ਦੇ ਪ੍ਰਯੋਜਨ ਦਾ ਸੰਬੰਧ ਸੀ।

ਰੰਗੂਨ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਲਾ ਪਹਿਲਾ ਵਿਅਕਤੀ ਬਾਬਾ ਦਰਬਾਰਾ ਸਿੰਘ ਸੀ। ਜਦ ਬੱਘੀ ਤੇ ਸੈਰ ਕਰਦਿਆਂ ਨਾਲ ਬਾਬਾ ਜੀ ਦੇ ਬਚਨ ਬਿਲਾਸ ਹੋਏ ਤਾਂ ਸਤਿਗੁਰੂ ਜੀ ਦਾ ਕਹਿਣਾ ਸੀ:

"ਜੇ ਕਿਸੇ ਦੀ ਬਛੀ ਗੁਆਚ ਜਾਂਦੀ ਹੈ ਤਾਂ ਉਹ ਵੀ ਭਾਲਨ ਜਾਂਦਾ ਹੈ। ਜੇ ਕਿਸੇ ਦੀ ਮੁਰਗੀ ਦਾ ਬੱਚਾ ਗੁਆਚ ਜਾਏ ਤਾਂ ਉਹ ਭਾਲ ਕਰਨ ਦੌੜਦਾ ਹੈ।

ਸਾਨੂੰ ਆਇਆਂ ਨੂੰ ਤਿੰਨ ਬਰੇ ਹੋਏ ਹੈਂ ਮੁੜ ਕੇ ਖਵਰ ਨਹੀ ਲਈ ਹੈ।"[3]
—ਸਤਿਗੁਰੂ ਬਿਲਾਸ ਭਾਗ ਦੂਜਾ

ਆਉਣ ਦੇ ਮੰਤਵ ਬਾਰੇ ਦਰਬਾਰਾ ਸਿੰਘ ਦੱਸਿਆ ਕਿ ਉਹ ਮਹਾਰਾਜ ਜੀ (ਬੁਧ ਸਿੰਘ) ਦਾ ਭੇਜਿਆ ਆਇਆ ਹੈ।

"ਸਰਬ ਹਜ਼ੂਰ ਦਾ ਦਰਸ਼ਨ ਚਾਹੁੰਦੇ ਹੈਂ। ਦਰਸ਼ਨ ਦੀ ਪਿਆਸ ਬੱਡੀ ਲਗੀ ਹੋਈ ਹੈ। ਉਡੀਕਦੇ ਹੈਂ ਸਿੰਘ। ਅੱਜ ਆਏ ਕੱਲ ਆਏ ਏਹ ਹੀ ਫਿਕਰ ਰਹਿੰਦਾ ਹੈ। ਪਤਾ ਕੋਈ ਨਾ ਸੀ ਲਗਦਾ ਜੋ ਕਿੱਥੇ ਹੈਂ। ਬਟਨ (ਜੇ.ਪੀ. ਬਾਰਬਟਨ) ਦੀ ਮੇਮ ਨੇ ਮੈਨੂੰ ਗਏ ਨੂੰ ਖਬਰ ਦਿੱਤੀ ਹੈ ਤਾਂ ਮੈਂ ਆਇਆ ਹਾਂ ਮਹਾਰਾਜ ਜੀ ਦਾ ਭੇਜਿਆ।"[4] —ਸਤਿਗੁਰੂ ਬਿਲਾਸ ਭਾਗ ਦੂਜਾ।

ਸਤਿਗੁਰੂ ਜੀ ਨੇ ਬਾਬਾ ਜੀ ਦੀ ਜੋਦੜੀ ਸੁਣੀ। ਉਹਨਾਂ ਰਾਹੀ ਹੀ ਆਪ ਇਹ ਸਮਝ ਗਏ ਕਿ ਕੂਕੇ ਕਿੰਨੇ ਨਿਰਾਸ, ਉਦਾਸ ਤੇ ਬਿਹਬਲ ਹਨ। ਉਹ ਡਾਰੋਂ ਵਿਛੜੀ ਕੂੰਜ ਵਾਂਗ ਕੁਰਲਾਉਂਦੇ ਹਨ। ਕੋਈ ਉਹਨਾਂ ਦੇ ਵਿਛੋੜਾ ਦੇ ਅੱਲੇ ਜ਼ਖ਼ਮਾਂ ਤੇ ਮਰਹਮ ਨਹੀ ਲਾਉਂਦਾ। ਸੋ ਉਹਨਾਂ ਨੂੰ ਢਾਰਸ ਬੰਨ੍ਹਾਉਣ ਦੀ ਲੋੜ ਹੈ। ਢਾਰਸ ਤਾਂ ਹੀ ਬਝਦੀ ਹੈ ਜੇ ਕੋਈ ਉਹਨਾਂ ਦਾ ਬਾਂਹ-ਬੇਲੀ ਬਣੇ, ਰਹਿਬਰ ਬਣੇ। ਸਤਿਗੁਰੂ ਜੀ ਦੀ ਥਾਂ ਉਹਨਾਂ ਦਾ ਦੁਖ ਦਰਦ ਵੰਡਾਏ। ਉਹਨਾਂ ਦੀ ਟੁੱਟੀ ਗੰਢੇ ਸੋ ਆਪ ਨੇ ਸਭ ਤੇ ਪਹਿਲਾਂ ਮਨੋਰਥ ਜਾਂ ਪ੍ਰਯੋਜਨ ਜੋਤ ਦਾ ਜਾਮਾ, ਟੁੱਟੀ ਮਿਲਾਉਣ ਵਾਲਾ ਦੇਣਾ ਅਤੀ ਜ਼ਰੂਰੀ ਸਮਝਿਆ।

ਉਹਨਾਂ ਬਾਬਾ ਜੀ ਨੂੰ ਪਹਿਲਾਂ ਹੁਕਮਨਾਮਾ ਦਿੱਤਾ। ਬਾਬਾ ਦਰਬਾਰਾ ਸਿੰਘ, ਮਹਾਰਾਜ ਬੁਧ ਸਿੰਘ ਦਾ ਨਾਮ ਗੁਰੂ ਹਰੀ ਸਿੰਘ ਰੱਖਣ ਦਾ ਹੁਕਮਨਾਮਾ ਲੈ ਕੇ ਆਇਆ ਸੀ। ਇਹ ਹੁਕਮਨਾਮਾ ਤੇ ਹੋਰ ਆਏ ਹੁਕਮਨਾਮੇ ਸਦਾ ਵਰਤ ਲੰਗਰ ਦੇ ਅੰਦਰ ਕੱਚੀ ਕੰਧ ਵਿੱਚ ਲੁਕਾ ਕੇ ਰਖੇ ਸਨ। ਉਹ ਲੁਧਿਆਣੇ ਦੇ ਫਰੰਗੀ—ਉਹ ਪੁਲਿਸ ਬਾਰਬਟਨ ਹੀ ਹੋ ਸਕਦਾ ਸੀ—ਦੀ ਲਈ ਤਲਾਸ਼ੀ ਸਮੇਂ ਬਚੇ ਰਹੇ ਤੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਾਅਦ ਵਿੱਚ ਕਢ ਕੇ ਸੰਤ ਰਾਘੋ ਸਿੰਘ ਨੇ ਰਿਝਦੇ ਦਾਲੇ ਥਲੇ ਅਗਨੀ ਵਿੱਚ ਸਾੜ ਦਿੱਤੇ। ਇਹਨਾਂ ਵਿੱਚ ਹੀ ਸਤਿਗੁਰੂ ਜੀ ਦੀ ਭੇਜੀ ਅਖੰਡ ਪਾਠ ਕਰਨ ਦੀ ਮਰਯਾਦਾ ਸੰਬੰਧੀ ਹੁਕਮਨਾਮਾ ਵੀ ਸੀ।

ਸਤਿਗੁਰੂ ਜੀ ਦਾ ਹੁਕਮਨਾਮੇ ਭੇਜਣ ਦਾ ਇਕ ਪ੍ਰਯੋਜਨ ਇਹ ਦੱਸਣਾ ਸੀ ਕਿ ਉਹ ਕਿਥੇ ਹਨ। ਉਹਨਾਂ ਨੇ 26 ਸਿੰਘਾਂ-ਸਿੰਘਣੀਆਂ ਅਤੇ ਰਈਏ, ਕੋਟ, ਲਲੀ, ਕੁਬੀ ਅਤੇ ਹੋਰ ਸੰਗਤ ਨੂੰ ਲਿਖੇ ਸਾਂਝੇ ਹੁਕਮਨਾਮੇ ਵਿੱਚ ਲਿਖਿਆ:

"ਅਰ ਜੋ ਪੁਛਾ ਹੈ ਤੁਸੀ ਕਿਥੇ ਕਿਥੇ ਰਹੇ, ਅਸੀ ਦੋ ਮਹੀਨੇ ਕੋਈ ਦਿਨ ਘਟ ਬਧ ਪਰਾਗ ਰਹੇ। ਪਰਾਗੋ ਜਾ ਕੇ ਪੰਜ ਮਹੀਨੇ ਜੇਲਖਾਨੇ ਮੇ ਰਹੇ। ਓਥੇ ਜਾਗਾ ਤਾ ਖੁਲੀ ਥੀ ਪਰ ਗਰਮੀ ਥੀ ਫੇਰ ਹੁਣ ਏਥੇ ਹਾ ਜਿਥੇ ਸਿੰਘ ਦੇਖ ਜਾਂਦੇ ਹਨ।

ਇਕੋ ਥਾ ਪਲੰਘ ਲਗਾ ਹੋਆ ਹੈ। ਪਰਾਗੋ ਤੁਰ ਕੇ ਰਸਤੇ ਮੈ ਕਿਤੇ ਨਹੀ ਉਤਾਰੇ, ਏਥੇ ਹੀ ਆਨ ਉਤਾਰੇ ਜਿਥੇ ਹਾ।"[6]

—ਹੁਕਮਨਾਮਾ-17

ਇਸ ਦਾ ਮਤਲਬ ਸੀ ਕਿ ਕਿਤੇ ਹੋਰ ਨਹੀ ਠਹਿਰਾਇਆ ਕਲਕਤੇ ਤੋਂ ਸਮੁੰਦਰੀ ਜਹਾਜ਼ ਦੀ ਸਵਾਰੀ ਤਾਂ ਬਦਲਣੀ ਹੀ ਸੀ। ਇਸ ਦਾ ਉਤਾਰਾ ਹੋ ਕੇ ਸਭ ਤੱਕ ਪੁਜਣਾ ਸੁਭਾਵਕ ਸੀ ਤੇ ਜਾਣਕਾਰੀ ਵੀ ਕਿ ਉਹ ਕਿੱਥੇ ਸਨ। ਕੁਝ ਹੋਰ ਸਿੰਘਾਂ ਤੇ ਸੰਗਤ ਨੂੰ ਵੀ ਇਹ ਜਾਣਕਾਰੀ ਦਿੱਤੀ ਗਈ। ਕਿ ਕਿਥੇ ਰਹੇ ਤੇ ਕੈਸੇ ਸੁਖ ਸਹੂਲਤ ਰਹੀ!

—ਹੋਰ ਏਥੇ ਰੁਤਿ ਤਾ ਅਛੀ ਰਹਿੰਦੀ ਹੈ, ਨਾ ਪਾਲਾ ਹੁੰਦਾ ਹੈ ਨਾ ਗਰਮੀ। ਆਪਣੇ ਸਿੰਘਾ ਨੂੰ ਏਹ ਮਛਰ ਲੜਦਾ ਹੈ ਤਾ ਨੀਲਾ ਧਫੜ ਪੈ ਜਾਂਦਾ ਹੈ।[7]

—ਹੁਕਮਨਾਮਾ-6

ਜਿਸ ਜਗਾ ਮੈ ਅਸੀ ਰਹਿੰਦੇ ਹਾ, ਏਥੇ ਅਗੇ ਦਿਲੀ ਬਾਲਾ ਬਾਦਸਾਹੁ ਰਹਿੰਦਾ ਸੀ। ਓਹ ਮਰ ਗਿਆ, ਜਾਗਾ ਉਸੀ ਮੈ ਹੁਣ ਅਸੀ ਰਹਿੰਦੇ ਹਾ। ਅਗੇ ਨਾ ਸੀ ਵਿਚ, ਹੁਣ ਖੂਹੀ ਲਾਇ ਦਿਤੀ ਹੈ ਸਾਡੇ ਬਾਸਤੇ ਛੇ ਸਾਤ ਸੌ ਰੁਪਯਾ ਲਾਕੇ। ਹੋਰ ਖਾਣ ਪੈਨਣ ਦੀ ਕੋਈ ਕਮਤੀ ਨਹੀ —ਹੁਕਮਨਾਮਾ-16

—ਏਸ ਜਗਾ ਮੈ ਦਿਲੀ ਬਾਲਾ ਬਾਦਸਾਹੁ ਰਹਿੰਦਾ ਸੀ, ਅਰ ਵਡਾ ਗੋਰਾ ਪੁਛ ਜਾਦਾ ਹੈ। ਸਭ ਚੀਜ ਬਰਾਬਰ ਹੈ ਕੁਛ ਕਮਤੀ ਤਾ ਨਹੀ। ਜੋ ਲੋੜ ਹੁੰਦੀ ਹੈ ਸੋ ਆਖ ਦਿੰਦੇ ਹਾ ਸੋ ਆਇ ਜਾਦੀ ਹੈ। ਪਰ ਕੁਛ ਘਾਟਾ ਅਗੇ ਬੀ ਨਹੀ ਹੁੰਦਾ। ਬਾਣੀਆ ਸਭ ਚੀਜਾ ਭੇਜਦਾ ਹੈ ਸਾਹੂਕਾਰ"[8] —ਹੁਕਮਨਾਮਾ-18

—ਏਥੇ ਦੇਖੋ ਬਹੁਤ ਬੁਰੀ ਜਾਗਾ ਹੈ ਕੈਦ ਕਾਲਾ ਪਾਣੀ[9]

—ਹੁਕਮਨਾਮਾ-33

ਇਹੁ ਜਾਗਾ ਗੋਤਮ ਰਿਖੀ (ਮਹਾਤਮਾ ਬੁਧ) ਕੀ ਹੈ। ਏਥੇ ਗੋਤਮ ਰਿਖੀ ਦੀ ਪੂਜਾ ਹੁੰਦੀ ਹੈ. ਰੰਗੂਨ ਮੈ[10] —ਹੁਕਮਨਾਮਾ-41

ਕੁਝ ਲੇਖਕ ਸਤਿਗੁਰੂ ਜੀ ਨੂੰ ਛੁਟਿਆਉਣ ਲਈ ਲਿਖ ਦੇਂਦੇ ਹਨ ਕਿ ਉਹਨਾਂ ਨੂੰ ਛੋਟੇ ਜਿਮੀਦਾਰਾਂ ਵਾਂਗ ਨਜ਼ਰ ਬੰਦ ਕਰ ਕੇ ਰੱਖਿਆ ਗਿਆ। ਕੋਈ ਛੋਟਾ ਜ਼ਿਮੀਦਾਰ ਏਡੀ ਦੂਰ ਤੇ ਬਹਾਦਰ ਸ਼ਾਹ ਜ਼ਫ਼ਰ ਵਰਗੀ ਸਖ਼ਤੀ ਜਾਂ ਨਿਗਰਾਨੀ ਹੇਠ ਨਹੀ ਸੀ ਰੱਖਿਆ ਗਿਆ। ਆਪ ਨੂੰ ਰੱਖਿਆ ਗਿਆ ਕਿਉਂਕਿ ਆਪ ਤੋਂ ਉਹਨਾਂ ਨੂੰ ਰਾਜਨੀਤਿਕ ਵਿਦਰੋਹ ਦਾ ਭੈ ਸੀ। ਆਪ ਦਾ ਪ੍ਰਯੋਜਨ ਵੀ ਹੁਕਮਨਾਮਿਆਂ ਰਾਹੀ ਖ਼ਾਲਸਾ ਰਾਜ ਦੀ ਮੁੜ ਬਹਾਲੀ ਲਈ ਯਤਨਸ਼ੀਲ ਰਹਿਣਾ ਸੀ। ਪ੍ਰੋ. ਜੋਗਿੰਦਰ ਸਿੰਘ ਦੇ ਸ਼ਬਦਾਂ ਵਿੱਚ

"ਇਹਨਾਂ ਪੱਤਰਾਂ (ਹੁਕਮਨਾਮਿਆਂ) ਅਨੁਸਾਰ ਉਹ ਸਿੱਖ ਰਾਜ ਦੀ ਪੁਨਰਸਥਾਪਨਾ ਕਰਨਾ ਚਾਹੁੰਦੇ ਸਨ ਅਤੇ ਐਸੀ ਸਮਾਜਿਕ ਵਿਵਸਥਾ ਸਥਾਪਿਤ ਕਰਨਾ ਚਾਹੁੰਦੇ ਸਨ ਜੋ ਕਿਸੇ ਪ੍ਰਕਾਰ ਦੇ ਵਿਤਕਰੇ ਤੇ ਸ਼ੋਸ਼ਣ ਤੋਂ ਮੁਕਤ ਹੋਵੇ। ਇਹ ਹੁਕਮਨਾਮੇ ਅੰਗਰੇਜ਼ਾਂ ਤੇ ਉਹਨਾਂ ਦੇ ਹਿਮਾਇਤੀਆਂ ਹੱਥੋਂ ਨਾਮਧਾਰੀ ਸਿੱਖਾਂ ਲਈ ਖੜ੍ਹੀਆਂ ਕੀਤੀਆਂ ਜਾ ਰਹੀਆਂ ਮੁਸ਼ਕਲਾਂ ਤੇ ਵੰਗਾਰਾਂ ਨੂੰ ਵੀ ਉਜਾਗਰ ਕਰਦੇ ਹਨ।"[11]

"According to these letters, he wanted to restore the Khalsa Raj and establish social order free from any discrimination and expoilation. These letters also highlight the problem and challenges faced by the Namdhari Sikh at the hands of the British and their allies"[12]

—Namdhari Guru Ram Singh

ਸੰਗਤ ਲਈ ਸਤਿਗੁਰੂ ਜੀ ਦਾ ਵਿਛੋੜੇ ਦਾ ਦੁਖ ਅਸਹਿ ਸੀ। ਉਹ ਭੰਨੀ ਗਈ ਸੀ; ਬੜੀ ਅਧੀਰ ਸੀ। ਤ੍ਰਿਪ ਤ੍ਰਿਪ ਵਹਿੰਦੀਆਂ ਅੱਖਾਂ ਤੇ ਹਿਰਦੇ 'ਚੋਂ ਨਿਕਲੀ ਹੂਕ ਦੀ ਵੇਦਨਾ ਕਿਸ ਨੂੰ ਦਸੇ, ਉਹ ਨਹੀਂ ਸੀ ਸਮਝ ਨਹੀਂ। ਸਤਿਗੁਰੂ ਜੀ ਉਸ ਨਾਮਧਾਰੀ ਸੰਗਤ ਨੂੰ ਧਰਵਾਸ ਦੇਣ ਲਈ ਹੁਕਮਨਾਮੇ ਲਿਖਦੇ ਸਨ। ਇਹ ਵੀ ਪ੍ਰਗਟ ਹੋ ਰਿਹਾ ਹੈ ਕਿ ਸੰਗਤ ਹੀ ਨਹੀਂ, ਬਿਹਬਲ ਸਤਿਗੁਰੂ ਜੀ ਵੀ, ਸੰਗਤ ਤੋਂ ਵਿਛੋੜੇ ਦੀ ਘਾਟ ਮਹਿਸੂਸ ਕਰਦੇ ਸਨ। ਉਹ ਸੰਗਤ ਨੂੰ ਇਸ ਔਖੇ ਸਮੇਂ ਧੀਰਜ ਦੇਂਦੇ ਹਨ ਤੇ ਨਾਮ-ਬਾਣੀ ਦਾ ਆਸਰਾ ਲੈਣਾ ਇਸ ਦਾ ਹੱਲ ਦਸਦੇ ਹਨ:

—ਇਕ ਵਿਛੋੜੇ ਦੇ ਦੁਖ ਤੇ ਬਿਨਾ ਹੋਰ ਕੋਈ ਦੁਖ ਨਹੀਂ। —ਹੁਕਮਨਾਮਾ-੧੮

—ਹੋਰੁ ਭਾਈ ਤੁਸਾ ਦਾ ਧੰਨ ਜਨਮ ਹੈ ਜੋ ਏਨੀ ਦੂਰ ਸਮੁੰਦਰੋਂ ਪਾਰ ਆ ਕੇ ਦਰਸਨ ਦਿਤਾ, ਏਨਾ ਤਸੀਹਾ ਸਹਿਆ। ਤੁਸੀ ਤਾਂ ਭਾਈ ਸਿਖੀ ਬਾਲਾ ਪੂਰਾ ਕੰਮ ਕੀਤਾ...ਹੋਰ ਭਾਈ ਤੁਸੀਂ ਤਾਂ ਸਾਡੀ ਦੇਹ ਪ੍ਰਾਨ ਹੋ।[13] —ਹੁਕਮਨਾਮਾ-੭

—ਤੁਸੀ ਏਥੇ ਹੀ ਬੈਠੇ ਭਜਨ ਬਾਣੀ ਕਰੋ, ਪੁੰਨੁਦਾਨ ਜਥਾ ਸ਼ਕਤ, ਤੁਹਾਡੇ ਸਾਰੇ ਹੀ ਕੰਮ ਸਰ ਜਾਣਗੇ ਏਥੇ ਹੀ ਪ੍ਰਤੀਤ ਜਾਣਨੀ।[14] —ਹੁਕਮਨਾਮਾ-੨੦

—ਲੋੜਿ ਏਹੁ ਬਡੀ ਹੈ ਜੋ ਏਕੁ ਤੁਮਾਰੇ ਦਰਸਨ ਦੀ ਅਰੁ ਭਜਨੁ ਪ੍ਰਮੇਸਰ ਕਾ ਕਰਨ ਦੀ ਬੀ ਤੇ ਕਰਾਉਣ ਦੀ ਬੀ। ਸੋ ਜੀ ਤੁਸੀ ਤਕੜੇ ਹੋਕੇ ਭਜਨੁ ਬਾਣੀ ਕਰੋ ਸਾਰੀ ਸੰਗਤ। ਬਹੁਤੁ ਸੁਖੁ ਹੋਵੇਗਾ ਭਜਨੁ ਬਾਣੀ ਤੇ।[15]

—ਹੁਕਮਨਾਮਾ-[illegible]

—ਕਿਸੇ ਬਾਤ ਦੀ ਥੁੜਿ ਨਹੀ ਇਕੁ ਸੰਗਤ ਦੇ ਦਰਸਨ ਤੋਂ ਬਿਨਾ।

—ਹੁਕਮਨਾਮਾ-[illegible]

ਹੋਰੁ ਜੀ ਸਾਨੂ ਤਾ ਸੰਗਤ ਦੇ ਸਿੰਘਾ ਦੇ ਦਰਸਨ ਦੀ ਐਸੀ ਲੋੜ ਹੈ ਜੈਸੀ ਚਾਤ੍ਰਕ ਕੋ ਸੁਆਤੀ ਬੂੰਦ ਕੀ ਹੁੰਦੀ ਹੈ। ਸਾਨੂ ਤੈ ਤੁਸਾ ਦਾ ਦਰਸਨ ਦੁਰਲੰਭ ਹੈ।[17] —ਹੁਕਮਨਾਮਾ-48

ਸਤਿਗੁਰੂ ਜੀ ਦਾ ਹੁਕਮਨਾਮੇ ਭੇਜਣ ਦਾ ਪ੍ਰਯੋਜਨ ਸਿੱਖਾਂ ਵਿਚ ਇਕਜੁਟਤਾ ਕਾਇਮ ਰਖਣਾ ਵੀ ਸੀ। ਉਹ ਅੰਗਰੇਜ਼ਾਂ ਦੀਆਂ ਸਖ਼ਤੀਆਂ ਤੋਂ ਘਬਰਾ ਸਕਦੇ ਸਨ। ਉਹਨਾਂ ਨੂੰ ਆਪਸ ਵਿਚ ਰਲ ਕੇ ਬੈਠਣ ਦੀ ਵੀ ਇਜਾਜ਼ਤ ਨਹੀਂ ਸੀ, ਪੰਜ ਸਿੱਖ ਇਕੱਠੇ ਹੋਏ ਨਹੀ ਤੇ ਕਾਨੂੰਨ ਦੇ ਘੇਰੇ ਵਿਚ ਆਏ ਨਹੀ। ਸੋ ਹੁਕਮਨਾਮਿਆਂ ਦੇ ਉਤਾਰੇ ਦੂਰ ਨੇੜੇ ਪਹੁੰਚਣ ਨਾਲ ਇਹ ਸੰਜੀਵਨੀ ਬੂਟੀ ਦਾ ਕੰਮ ਕਰਦੇ ਸਨ। ਸਿੱਖ ਸਤਿਗੁਰੂ ਜੀ ਦੀਆਂ ਲਿਖਤਾਂ ਪੜ੍ਹ ਕੇ ਉਹਨਾਂ ਨੂੰ ਆਪਣੇ ਨੇੜੇ ਮਹਿਸੂਸ ਕਰਨ ਲਗੇ। ਉਹ ਚੜ੍ਹਦੀਕਲਾ ਵਿਚ ਰਹਿਣ ਲਗੇ ਡਾ. ਹਰਿਭਜਨ ਸਿੰਘ ਦੇ ਸ਼ਬਦਾਂ ਵਿਚ :

"ਲਿਖਤੀ ਚਿੱਠੀਆਂ ਗੁਰੂ ਦੇ ਬੋਲ ਦਾ ਕੰਮ ਵੀ ਸਾਰਦੀਆਂ ਰਹੀਆਂ।"[18]

—ਸੇਵਾ

ਸਤਿਗੁਰੂ ਜੀ ਨੇ ਇਹਨਾਂ ਹੁਕਮਨਾਮਿਆਂ ਰਾਹੀ ਸਿੱਖਾਂ ਨਾਲ ਸੰਵਾਦ ਰਚਾਉਣਾ ਸੀ। ਇਹ ਸੰਵਾਦ ਗੁਰ ਮਰਯਾਦਾ ਨੂੰ ਦ੍ਰਿੜਾਉਣ ਬਾਰੇ ਸੀ। ਇਹ ਸੰਵਾਦ ਪ੍ਰਭੂ-ਭਗਤੀ ਤੇ ਦੇਸ-ਭਗਤੀ ਦਾ ਪੱਲਾ ਘੁਟ ਕੇ ਫੜੀ ਰੱਖਣ ਬਾਰੇ ਸੀ। ਸਿੱਖਾਂ ਨੂੰ ਡੋਲਣ ਤੋਂ ਰਖਣ ਲਈ ਉਹਨਾਂ ਨੂੰ ਗੁਰਬਾਣੀ ਨਾਲ ਜੋੜਨਾ ਅਤੇ ਅਧਿਆਤਮਕ ਤੌਰ ਤੇ ਅਮੀਰ ਕਰਨਾ ਸੀ।

ਡਾ. ਸੁਤਿੰਦਰ ਸਿੰਘ ਨੂਰ ਹੁਕਮਨਾਮਿਆਂ ਦਾ ਪ੍ਰਯੋਜਨ ਸੰਚਾਰ ਸਥਾਪਤ ਕਰਨਾ ਲਿਖਦੇ ਹਨ :

"ਇਕ ਪਾਸੇ ਇਹ ਹੁਕਮਨਾਮੇ ਵਾਰਤਕ ਵਿਚ ਲਿਖੇ ਹੋਣ ਕਰਕੇ ਸਾਹਿਤ ਦਾ ਅੰਗ ਬਣਦੇ ਹਨ, ਦੂਜੇ ਪਾਸੇ ਇਹ ਵਿਧਾ ਅਜਿਹੀ ਹੈ, ਜੋ ਨਿਰਾ ਸਾਹਿਤ ਨਹੀ, ਇਨ੍ਹਾਂ ਦਾ ਪ੍ਰਯੋਜਨ ਸਾਹਿਤ ਰਚਨਾ ਨਹੀ, ਸਗੋਂ ਇਨ੍ਹਾਂ ਦਾ ਪ੍ਰਯੋਜਨ ਦੂਰ-ਦੂਰ ਤਕ ਸੰਦੇਸ਼ ਪਹੁੰਚਾਉਦ ਲਈ ਇਕ ਸੰਚਾਰ ਪ੍ਰਬੰਧ ਨੂੰ ਖੜ੍ਹਾ ਕਰਨਾ ਹੈ। ਇਹ ਹੁਕਮਨਾਮੇ ਕੋਈ ਹੁਣ ਵਾਂਗ ਜਾਂ ਸਰਕਾਰੀ ਮਾਧਿਅਮਾਂ ਰਾਹੀ ਲੋਕਾਂ ਤਕ ਨਹੀ ਪਹੁੰਚ ਰਹੇ ਹਨ, ਇਉਂ ਇਕ ਸੰਚਾਰ ਪ੍ਰਬੰਧ (System of communication) ਦਾ ਪੂਰਾ ਸੰਕਲਪ ਇਹ ਹੁਕਮਨਾਮੇ ਦੀ ਵਿਧਾ ਨਾਲ ਜੁੜਿਆ ਹੋਇਆ ਹੈ। ਇਹ ਵਿਅਕਤੀ ਸੰਕਲਪ ਵੀ ਸਵਦੇਸ਼ੀ, ਲੌਕਿਕ, ਤੇ ਮੌਲਿਕ ਹੈ। ਜਿਸ ਨਾਲ ਇਕ ਇਕ ਕਰਕੇ ਨਹੀ ਸੰਗਤ ਸਮੂਹ ਰੂਪ ਵਿਚ ਜੁੜੀ ਹੋਈ ਹੈ।"[18] —ਨਾਮਧਾਰੀ ਲਹਿਰ

ਸਤਿਗੁਰੂ ਜੀ ਰੰਗੂਨ ਕੋਈ ਦਰਸ਼ਨ ਭੇਟਾ ਨਹੀ ਸਨ ਚਾਹੁੰਦੇ ਕੋਈ ਮਾਇਆ, ਬਸਤਰ, ਵਸਤਾਂ ਆਦਿ। ਫਿਰ ਵੀ ਜਿਹੜੇ ਸਿੱਖ ਲੈ ਆਉਂਦੇ ਸਨ ਉਹਨਾਂ ਨੂੰ ਮਨ੍ਹਾ ਕਰਦੇ ਤੇ ਹੋਰਾਂ ਨੂੰ ਮਨ੍ਹਾ ਕਰਨ ਲਈ ਹੁਕਮ ਕਰਦੇ :

ਅਰੁ ਹੋਰ ਭਾਈ ਤੈ ਦਮੜੇ ਕਾਸਨੂ ਦੇਣੇ ਥੇ। ਸਾਨੂੰ ਖਾਣ ਨੂ ਰਸਤ ਬਹੁਤ

ਮਿਲਦੀ ਹੈ, ਤੂ ਬਰਤ ਲੈਂਦਾ ਮੀਹਾ ਸਿੰਘ।[19] —ਹੁਕਮਨਾਮਾ-49

—ਹੋਰ ਮੀਹਾ ਸਿੰਘ ਏਥੇ ਸਾਨੂ ਤੇ ਦਮੜਿਆ ਦੀ ਲੋੜ ਨਹੀ। ਰਸਤੁ ਪਾਣੀ ਸਭੋ ਕੁਝ ਮਿਲ ਜਾਂਦਾ ਹੈ, ਤੂ ਖਰਚ ਲੈ। ਜੇ ਤੇਰੇ ਪਾਸ ਖਰਚਾ ਹੈ ਤਾ ਤੂ ਭੈਣੀ ਜਾ ਕੇ ਨਾਲੇ ਹਮਾਰੀ ਸੁਖ ਦੀ ਖਬਰ ਦੇਣੀ ਨਾਲੇ ਇਹ ਦਮੜੇ ਲੰਗਰ ਪਾਇ ਦੇਈ। ਓਥੇ ਗਰੀਬ ਬਹੁਤ ਖਾਦੇ ਹੈ।[20] —ਹੁਕਮਨਾਮਾ-50

—ਜੁਆਲਾ ਦੇਈ ਤੈ ਆਸਣ ਦੀ ਖੇਚਲ ਕਾਸਨੂ ਕਰਨੀ ਸੀ? ਤੇਰੀ ਅਗੇ ਚਾਦਰ ਆਈ ਹੈ। ਮੈਂ ਹਮੇਸਾ ਈ ਪਹਿਰ ਲੈਂਦਾ ਹਾ ਥੋੜਾ ਬਹੁਤ ਚਿਰ। ਹੋਰ ਸਾਨੂ ਕੋਈ ਘਾਟਾ ਨਹੀ ਹੈ। ਬਿਨ ਦਰਸਨ ਸੰਗਤ ਦੇ।[21] —ਹੁਕਮਨਾਮਾ-54

ਸਤਿਗੁਰੂ ਜੀ ਸਿੱਖਾਂ ਨੂੰ ਅੰਗਰੇਜ਼ਾਂ ਦੀਆਂ ਕੁਟਲ ਚਾਲਾਂ ਤੋਂ ਵੀ ਸਾਵਧਾਨ ਕਰਦੇ ਹਨ। ਉਹ ਨਹੀ ਸਨ ਚਾਹੁੰਦੇ ਕਿ ਸਿੱਖਾਂ ਨੂੰ ਹੋਰ ਸਖ਼ਤੀਆਂ ਝਲਣੀਆਂ ਪੈਣ। ਖ਼ਾਸ ਕਰਕੇ ਰੰਗੂਨ ਆਉਣ ਦੀ ਸਜਾ ਵਜੋਂ ਸੋ ਉਹ ਸਿੱਖਾਂ ਨੂੰ ਏਥੇ ਆਉਣ ਤੋਂ ਮਨ੍ਹਾ ਕਰਦੇ ਹਨ, ਸਖ਼ਤੀ ਨਾਲ ਵੀ:

—ਅਸੀ ਜੋ ਬਾਰ ਬਾਰ ਮਨੇ ਕਦੇ ਹਾ ਜੋ ਕੋਈ ਆਵੇ ਨਾ ਛੇਤੀ, ਜੋ ਕੋਈ ਆਵੇ ਈ ਤਾ ਬਰਸ ਦਿਨ ਮੈ ਆਵੈ, ਏਕ ਆਦਮੀ ਆਵੇ, ਅਰ ਜਨਾਨਾ ਕੋਈ ਨਾ ਆਵੇ, ਸੋ ਇਸ ਵਾਸਤੇ ਆਖਦੇ ਹਾ ਜੋ ਏਤਨੀ ਦੂਰ ਅਰ ਏਨਾ ਬਹੁਤ ਖਰਚ ਕਰਕੇ ਆਂਉਣ ਅਰ ਬਡਾ ਕਸਟ ਸਹਿ ਕੇ ਸੋ ਏਥੇ ਦੇ ਮਲੇਸ਼ ਮਿਲਣ ਨਹੀ ਦੇਂਦੇ।[21]
—ਹੁਕਮਨਾਮਾ-9

—ਹੋਰ ਭਾਈ ਹੁਣੇ ਤੁਸੀ ਏਥੇ ਆਉਣ ਤੇ ਬੰਦ ਕਰੋ।[22]

ਉਹ ਭਜਨ ਬੰਦਗੀ ਹੀਣੇ ਮਹੰਤਾਂ, ਪੁਜਾਰੀਆਂ ਤੋਂ ਨਾ ਡਰਨ ਦੀ ਸੁੱਮਤ ਦੇਂਦੇ ਹਨ। ਉਹ ਉਹਨਾਂ ਦੀਆਂ ਤਨਖਾਹਾਂ ਤੋਂ ਕੂਕਿਆਂ ਦੇ ਪੰਥ ਵਿਚੋਂ ਛੇਕੇ ਜਾਣ ਤੋਂ ਬੇਪਰਵਾਹ ਰਹਿਣ ਲਈ ਹਿਦਾਇਤ ਕਰਦੇ ਹਨ। ਆਪ ਫਿਲੌਰ (ਜਲੰਧਰ) ਦੇ ਭਾਈ ਨਰਾਇਣ ਸਿੰਘ ਨੂੰ ਲਿਖੇ ਹੁਕਮਨਾਮੇ ਵਿਚ ਲਿਖਦੇ ਹਨ ਕਿ ਉਹ ਸਿੰਘ ਸਭਾ ਵਿਚ ਜਾਏ, ਸ਼ਾਂਤ ਰਹੇ ਅਤੇ:

ਜੇਹੜਾ ਤੈਨੂ ਆਖੇ ਕਿ ਤੂ ਤੇ ਤਨਖਾਹੀ ਤੇ ਤਾ ਉਹ ਸਿੰਘੁ ਓਸ ਨੂ ਏਹੋ ਆਖ ਦੇਵੇ ਜਦਿ ਤੁਸੀ ਦੋ ਬਾਤਾ ਮੈ ਤੇ ਇਕੁ ਬਾਤ ਕਰਿ ਲੇਮੋਗੇ ਤਾ ਅਸੀ ਆਪ ਈ ਖੜੇ ਹੋਇ ਜਾਮਾਗੇ ਤੁਮਾਰੇ ਅਗੇ ਹਥ ਜੋੜ ਕੇ। ਜੋ ਮਰਜੀ ਹੋਵੇ ਸੋ ਤਨਖਾਹਿ ਲਾਇ ਲੈਣੀ। ਕੇ ਤਾ ਕੂਕੇ ਪੰਥ ਮੈ ਮਿਲੋ, ਕੇ ਤਾ ਕੂਕੇ ਪੰਥ ਕੋ ਹਟਾਓ। ਜੇ ਦੋ ਬਾਤਾ ਮੈ ਤੇ ਕੋਈ ਨਹੀ ਤੁਸੀ ਕਰਦੇ ਤਾ ਪਏ ਝਖ ਮਾਰੋ। ਅਸੀ ਨਹੀ ਤੁਮਾਰਾ ਕਹਾ ਸੁਣਾਗੇ।[23] —ਹੁਕਮਨਾਮਾ-39

ਸਤਿਗੁਰੂ ਰਾਮ ਸਿੰਘ ਜੀ ਨਾਮਧਾਰੀ ਸਿੱਖਾਂ ਵਿਚ ਨਵੀ ਰੂਹ ਫੂਕਣ ਦੇ ਪ੍ਰਯੋਜਨ ਨਾਲ ਹੁਕਮਨਾਮੇ ਲਿਖ ਰਹੇ ਸਨ। ਇਸ ਦਾ ਅਸਰ ਤਾਂ ਸਰਕਾਰੀ ਰਿਕਾਰਡ ਤੋਂ

ਵੀ ਮਿਲਦਾ ਹੈ। ਨਾਮਧਾਰੀ ਸਿੱਖ ਹੋਰ ਵਧ ਭਜਨ ਬੰਦਗੀ ਕਰਨ ਲਗੇ, ਬਾਣੀ ਪੜ੍ਹਨ ਲੱਗੇ ਤੇ ਖ਼ਾਸ ਕਰਕੇ ਚੰਡੀ ਦੀ ਵਾਰ ਦਾ ਪਾਠ ਕਰਕੇ ਮਹਾ ਮਲੇਛ ਦੇ ਨਾਸ ਲਈ ਅਰਦਾਸਾਂ ਕਰਨ ਲਗੇ। ਉਹਨਾਂ ਲਈ ਹਰ ਸਜਰੀ ਸਵੇਰ ਆਸਾਂ ਭਰੀ ਸੀ। ਉਮੀਦਾਂ ਭਰੀ ਸੀ। ਉਸ ਘਰ ਵਿਚੋਂ ਨਿਕਲ ਕੇ ਸਮੁੰਦਰ ਪਾਰ ਕਰਕੇ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਲਗੇ। ਉਹਨਾਂ ਕੋਲੋਂ ਹੁਕਮਨਾਮੇ ਲਿਆਉਣ ਲੱਗੇ। ਕਈਆਂ ਨੂੰ ਮਾਇਕ ਪਖੋਂ ਭਾਵੇਂ ਤੰਗੀ ਤੁਰਸੀ ਝਲਣੀ ਪਈ ਹੱਥ ਜੁ ਤੰਗ ਸੀ ਪਰ ਸਤਿਗੁਰੂ ਦੇ ਦਰਸ਼ਨਾਂ ਲਈ ਘਰੋਂ ਨਿਕਲ ਪੈਂਦੇ। ਉਥੋਂ ਮਿਲੀ ਰਹਿਨੁਮਾਈ ਨਾਲ ਉਹਨਾਂ ਦਾ ਤਨ-ਮਨ ਹਰਿਆ ਹੋ ਜਾਂਦਾ ਸੀ। ਉਹ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣਾ ਧਾਰਮਿਕ, ਸਮਾਜਿਕ, ਸਦਾਚਾਰਕ, ਰਾਜਨੀਤਿਕ ਪ੍ਰੋਗਰਾਮ ਅੱਗੇ ਵਧਾਉਣ ਲਈ। ਉਹਨਾਂ ਅੰਦਰ ਨਵੀ ਰੂਹ ਫੂਕਦੇ ਰਹਿਣਾ ਹੁਕਮਨਾਮਿਆਂ ਦਾ ਪ੍ਰਯੋਜਨ ਸੀ।

## ਹਵਾਲੇ


1. ਸਗਿਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
2. ਹੁਕਮਨਾਮੇ—ਸੰਪਾ. ਡਾ. ਗੰਡਾ ਸਿੰਘ
3. ਸਤਿਗੁਰੂ ਬਿਲਾਸ ਭਾਗ ਦੂਜਾ—ਸੰਤ ਸੰਤੋਖ ਸਿੰਘ ਬਾਹੋਵਾਲ
4. ਓਹੀ
5. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
6. ਓਹੀ
7. ਓਹੀ
8. ਓਹੀ
9. ਓਹੀ
10. ਓਹੀ
11. Namdhair Guru Ram Singh–Joginder Singh
12. Ibid
13. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
14. ਓਹੀ
15. ਓਹੀ
16. ਓਹੀ
17. ਓਹੀ

18. ਨਾਮਧਾਰੀ ਲਹਿਰ—ਸੰਪਾਦਕ—ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
19. ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
20. ਓਹੀ
21. ਓਹੀ
22. ਓਹੀ
23. ਓਹੀ

# ਨਾਮਧਾਰੀ ਰਹਿਤ ਮਰਯਾਦਾ ਤੇ ਹੁਕਮਨਾਮੇ

ਸਿੱਖੀ ਰਹਿਤ ਮਰਯਾਦਾ ਨੂੰ ਸਤਿਗੁਰੂ ਸਹਿਬਾਨ ਦੀ ਦ੍ਰਿੜਾਈ ਰਹਿਤ ਮਰਯਾਦਾ ਹੀ ਕਿਹਾ ਜਾਂਦਾ ਹੈ। ਦਸਮ ਪਾਤਸ਼ਾਹ ਤੱਕ ਦੇ ਸਿੱਖਾਂ ਨੂੰ ਭੇਜੇ ਹੁਕਮਨਾਮਿਆਂ ਰਾਹੀ ਇਸ ਰਹਿਤ ਮਰਯਾਦਾ ਦਾ ਕੋਈ ਪਰਾਰੂਪ ਸੌਖਿਆ ਨਹੀਂ ਉਘਾੜਿਆ ਜਾ ਸਕਦਾ। ਬੇਸ਼ਕ ਮੌਖਿਕ ਰੂਪ ਵਿਚ ਇਹ ਚਲੀ ਆਉਂਦੀ ਰਹੀ ਹੋਵੇਗੀ। ਬਾਬਾ ਬੰਦਾ ਸਿੰਘ ਬਹਾਦਰ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ ਦੇ ਜਾਂ ਤਖ਼ਤਾਂ ਦੇ 19 ਵੀਂ ਸਦੀ ਦੇ ਪਹਿਲੇ ਅੱਧ ਤੱਕ ਦੇ ਸਮੇਂ ਹੁਕਮਨਾਮਿਆਂ ਰਾਹੀ ਵੀ ਲਿਖਤੀ ਮਰਯਾਦਾ ਦੀ ਪਛਾਣ ਨਹੀ ਬਣਦੀ। ਹਾਂ ਕੁਝ ਰਹਿਤਨਾਮਿਆਂ ਰਾਹੀ ਇਸ ਦੀ ਪਛਾਣ ਉੱਘੜਦੀ ਹੈ ਜਾਂ ਫਿਰ ਬਾਣੀ ਦੇ ਅਧਾਰ ਉਤੇ ਇਸ ਨੂੰ ਵਿਚਾਰਿਆ ਜਾ ਸਕਦਾ ਹੈ। ਗੁਰਬਾਣੀ ਤਾਂ ਦਸਦੀ ਹੀ ਹੈ ਕਿ ਸਿੱਖ ਕਿਸ ਤਰ੍ਹਾਂ ਦੀ ਮਰਯਾਦਾ ਦਾ ਧਾਰਨੀ ਹੋਵੇ, ਉਸ ਦੀ ਸਤਿਗੁਰੂ ਨਾਲ ਕਿਸ ਤਰ੍ਹਾਂ ਦੀ ਸਾਂਝ ਹੋਵੇ। 1708 ਈ. ਤੋਂ ਬਾਅਦ ਦੇ ਸਮੇਂ ਤੋਂ ਕੋਈ ਬੱਝਵੀਂ, ਸਾਂਝੀ ਮਰਯਾਦਾ ਦਾ ਪ੍ਰਮਾਣ ਵੀ ਨਹੀ ਮਿਲਦਾ। ਫਿਰ ਵੀ ਕੋਈ ਮਰਯਾਦਾ ਸੀ ਜਿਹੜੀ ਗਿਆਨੀ ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਅਨੁਸਾਰ ਸਿੱਖਾਂ ਦੇ ਹੱਥੀ ਹੀ ਰਸਾਤਲ ਵੱਲ ਜਾਂਦੀ ਗਈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਸਥਿਤੀ ਵੀ ਬਹੁਤੀ ਚੰਗੀ ਨਹੀ। ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮੇਂ ਬਾਰੇ ਲਿਖਿਆ :

"ਮੈਂ ਵੀ ਸਿਖਾਂ ਵਿਚ ਰਹਿ ਕੇ ਡਿਠਾ ਹੈ ਲਾਹੌਰ ਮੈ ਮੁਸਲੀ ਲਟਕਾ ਮਾਸ ਦਾਰੂ ਆਮ, ਭਜਨ ਬਾਣੀ ਕਿਤੇ ਨਾਮ ਮਾਤ੍ਰ ਵੀ ਨਾ ਸੀ।"[1] —ਹੁਕਮਨਾਮਾ-47

1857 ਈ. ਵਿੱਚ ਸੰਤ ਖ਼ਾਲਸੇ ਵਿੱਚ, ਸਤਿਗੁਰੂ ਰਾਮ ਸਿੰਘ ਜੀ ਰਾਹੀ ਲਿਆਂਦੀ ਤਬਦੀਲੀ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ,

ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।[2]

—ਸ੍ਰੀ ਗੁਰੂ ਪੰਥ ਪ੍ਰਕਾਸ਼

ਸਤਿਗੁਰੂ ਜੀ ਨੇ ਨਾਮਧਾਰੀ ਸਿੱਖਾਂ ਨੂੰ ਜਿਹੜੀ ਮਰਯਾਦਾ ਅਪਣਾਉਣ ਦਾ ਹੁਕਮ ਕੀਤਾ ਉਸ ਦੇ ਝਲਕਾਰੇ ਉਹਨਾਂ ਦੇ ਹੁਕਮਨਾਮਿਆਂ ਵਿਚ ਥਾਂ-ਪਰ-ਥਾਂ ਮਿਲਦੇ ਹਨ।

ਹੁਕਮਨਾਮਿਆਂ ਦੀ ਸੰਚੀ ਦਾ ਸਭ ਤੋਂ ਪਹਿਲਾਂ ਹੁਕਮਨਾਮਾ ਤਾਂ ਹੈ ਹੀ ਰਹਿਤਨਾਮਾ। ਇਹੀ ਉਸ ਦਾ ਸਿਰਲੇਖ ਹੈ। ਇਹ ਸਤਿਗੁਰੂ ਜੀ ਨੇ ਰੰਗੂਨ ਤੋਂ

ਨਹੀ ਸੀ ਭੇਜਿਆ ਸਗੋਂ ਭੈਣੀ ਸਾਹਿਬ ਨਜ਼ਰਬੰਦ ਰਖੇ ਜਾਣ ਸਮੇਂ ਏਥੋਂ ਹੀ ਜ਼ਾਰੀ ਕੀਤਾ ਸੀ।

—ਹੋਰੁ ਰਹਿਤਨਾਮਾ ਸਮੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ।[3] ਰਹਿਤਨਾਮਾ
ਇਸ ਰਹਿਤਨਾਮੇ ਵਿੱਚ ਕੁਝ ਹੇਠ ਲਿਖੇ ਪੱਖ ਲਿਖੇ ਹਨ:
—ਪਿਛਲ ਰਾਤ ਉਠਣਾ
—ਜੰਗਲ ਮਦਾਨ ਜਾਣਾ, ਗੜਵਾ ਲੈ ਕੇ
—ਦਾਤਨ ਕਰਕੇ ਇਸ਼ਨਾਨ ਕਰਨਾ
—ਬਾਣੀ ਪੜਨੀ
—ਭਜਨ ਕਰਨਾ, ਪੁਛਕੇ
—ਪਰਾਈ ਧੀ ਭੈਣ ਬਾਰੇ ਮੰਦੀ ਨਜ਼ਰ ਨਾ ਰੱਖਣੀ
—ਪਰਾਇਆ ਹੱਕ ਨਹੀਂ ਮਾਰਨਾ
—ਮੰਦਾ ਫਿਕਾ ਨਹੀ ਬੋਲਣਾ
—ਖਿਮਾ ਕਰਨਾ
—ਆਪਣੀ ਭਲਾਈ ਛੁਪਾਉਣਾ
—ਦਿਵਾਨ ਲਾਉਣਾ
—ਹੋਮ ਜਗ ਕਰਨਾ
—ਮੰਦਾ ਕਰਮੁ ਕਰਨ ਵਾਲਾ ਦੁਵਾਨੁ ਵਿਚ ਨਾ ਬੜਨ ਦੇਣਾ
—ਕਛਾਂ ਰਖਣੀਆਂ
—ਧੀ ਭੈਣ ਦਾ ਪੈਸਾ ਨਹੀਂ ਲੈਣਾ, ਨਾ ਬਟਾ ਕਰਨਾ
—15-16 ਬਰਸ ਤੇ ਘੱਟ ਕੁੜੀ ਨਾ ਵਿਆਹੁਣਾ
—ਦਾਰੂ ਮਾਸ ਨਾ ਪੀਣਾ ਖਾਣਾ
—ਗੁਰੂ ਦਾ ਖ਼ੌਫ਼ ਰਖਣਾ।

ਨਾਮਧਾਰੀ ਰਹਿਤ ਮਰਯਾਦਾ ਨੂੰ ਸਮੁੱਚੇ ਤੌਰ ਤੇ ਇਹਨਾਂ ਹੁਕਮਨਾਮਿਆਂ ਵਿੱਚੋਂ ਨਹੀ ਲਭਿਆ ਜਾ ਸਕਦਾ ਕਿਉਂਕਿ ਇਹ ਸਾਰੇ ਹੁਕਮਨਾਮੇ ਨਹੀ। ਇਹ ਤਾਂ ਪ੍ਰਾਪਤ ਹੁਕਮਨਾਮਿਆਂ ਜਾਂ ਉਹਨਾਂ ਦੇ ਉਤਾਰਿਆਂ ਤੋਂ ਬੜੀ ਲਗਨ, ਮਿਹਨਤ ਨਾਲ ਵਾਚੇ, ਵਿਚਾਰੇ ਤੇ ਛਪਵਾਏ, ਪ੍ਰਕਾਸ਼ਿਤ ਹੁਕਮਨਾਮੇ ਹਨ।

ਕਈ ਹੁਕਮਨਾਮੇ ਤਾਂ ਸੰਭਾਲ ਕੇ ਰੱਖੇ ਹੋਏ ਹੀ ਪੜ੍ਹਨ ਯੋਗ ਨਹੀ ਸਨ ਰਹਿ ਗਏ ਭਿੱਜ ਗਏ, ਉਹਨਾਂ ਦੀ ਸਿਆਹੀ ਫੈਲ ਗਈ ਜਾਂ ਕਾਗ਼ਜ਼ ਜੁੜ ਗਏ। ਕੁਝ ਹੁਕਮਨਾਮੇ ਹਾਕਮਾਂ ਦੀ ਸਖ਼ਤੀ ਦੇ ਡਰ ਤੋਂ ਸਾੜਨੇ ਜਾਂ ਜਲ ਪ੍ਰਵਾਹ ਕਰਨੇ ਪਏ। ਸੰਤ ਸੰਤੋਖ ਸਿੰਘ ਬਾਹੋਵਾਲ ਆਪਣੇ, ਗ੍ਰੰਥ ਸਤਿਗੁਰੂ ਬਿਲਾਸ ਭਾਗ ਦੂਜਾ (ਸੰਪਾਦਕ ਜਸਵਿੰਦਰ ਸਿੰਘ) ਵਿੱਚ ਇਸ ਤਰ੍ਹਾਂ ਦੇ ਕੁਝ ਹੁਕਮਨਾਮੇ ਸਾੜਨ ਬਾਰੇ ਲਿਖਦਾ ਹੈ। ਉਹ ਲਿਖਦਾ ਹੈ ਕਿ ਉਹ ਹੁਕਮਨਾਮੇ ਲੰਗਰ ਸਦਾਵਰਤ ਦੀ ਅੰਦਰਲੀ ਕੰਧ ਵਿੱਚ ਸਨ। ਮੁਖ਼ਬਰ ਨੇ ਭੈਣੀ ਸਾਹਿਬ ਸ਼ਸਤ੍ਰ ਰੱਖੇ ਜਾਣ ਦੀ ਝੂਠੀ ਚੁਗਲੀ

ਕੀਤੀ। ਲੁਧਿਆਣੇ ਅੰਗਰੇਜ਼ ਅਫ਼ਸਰ ਚੜ੍ਹ ਆਇਆ ਤੇ ਜਗ੍ਹਾ ਪੁੱਟਣੀ ਸ਼ੁਰੂ ਕੀਤੀ। ਜਦ ਕੁਝ ਨਾ ਨਿਕਲਿਆ ਤਾਂ ਸਫੈਦਪੋਸ਼ ਤੇ ਨੰਬਰਦਾਰ ਸ਼ਰਮਿੰਦੇ ਹੋਏ। ਸਾਹਨੇਵਾਲ ਦੇ ਥਾਣੇਦਾਰ ਦੇ ਕਿਹਾ ਏਥੇ ਕੁਝ ਨਹੀ, ਉਹ ਚਲੇ ਗਏ। ਹੁਕਮਨਾਮਿਆਂ ਵਾਲੀ ਕੰਧ ਨਾ ਪੁੱਟੀ।

ਸੰਤ ਰਾਘੋ ਸਿੰਘ, ਉਹਨਾਂ ਦੇ ਜਾਣ ਬਾਅਦ ਹੁਕਮਨਾਮੇ ਕੱਢ ਕੇ ਸਤਿਗੁਰੂ ਹਰੀ ਸਿੰਘ ਕੋਲ ਲੈ ਆਇਆ ਤਾਂ:

"ਬਚਨ ਹੋਇਆ ਸਤਿਗੁਰੂ ਜੀ ਦਾ ਹੁਕਮ ਹੈ ਅਗਨੀ ਮੈ ਜਾਂ ਪਾਣੀ ਮੈ ਗਾਲ ਦੇਵੋ। ਮਤਲਬ ਸਮਝ ਲਿਆ ਹੈ। ਅਗਨੀ ਮੇਂ ਦਾਹ ਕਰ ਦਿਤੇ। ਗੁਰੂ ਹਰੀ ਸਿੰਘ ਵਾਲੀ ਅਰਦਾਸ ਜੇਹੜੀ ਦਰਬਾਰਾ ਸਿੰਘ ਜੀ ਲਿਆਏ ਸਨ। ਓਹ ਵੀ ਵਿਚੇ ਸੀ, ਅਖੰਡ ਪਾਠ ਦੀ ਰੀਤੀ ਵਾਲੀ ਅਰਦਾਸ ਸੀ ਸੋ ਭੀ ਉਹਨਾਂ ਹੁਕਮਨਾਮਿਆਂ ਮੈਂ ਹੀ ਦਾਹ ਕੀਤੀ।"[5] —ਸਤਿਗੁਰੂ ਬਿਲਾਸ ਭਾਗ ਦੂਜਾ

ਅਖੰਡ-ਪਾਠ ਉਸੇ ਮਰਯਾਦਾ ਅਨੁਸਾਰ ਹੋਣੇ ਸ਼ੁਰੂ ਹੋਏ। ਅਖੰਡ ਪਾਠ ਵਿੱਚ 5 ਪਾਠੀ, 5 ਧੂਪੀਏ, 2 ਪਹਿਰੇਵਾਲੇ, 2 ਲਾਂਗਰੀ ਲਗਦੇ ਹਨ, 14 ਸਿੰਘ। ਜੇ 14 ਨਾ ਹੋ ਸਕਣ ਤਾਂ ਬਾਰ੍ਹਾਂ ਤੋਂ ਘੱਟ ਨਹੀ। ਪਾਠੀ ਸੁਣਾ ਕੇ ਪਾਠ ਕਰਨ; ਬੀੜ ਹੱਥ ਲਿਖਤ ਹੋਵੇ; ਉਸ ਦੀ ਜਿਲਦ ਚਮੜੇ ਦੀ ਨਾ ਹੋਵੇ। ਪਾਠੀ ਮੰਜੇ ਤੇ ਨਾ ਸੌਣ, ਗ੍ਰਿਸਤ ਨਾ ਕਰਨ, ਅਨਦਾੜ੍ਹੀਆ ਪਾਠੀ ਨਾ ਲਗੇ। ਜੇ ਕਪਾਹੇ ਕਪੜੇ ਹੋਣ ਤਾਂ ਧੋਣੇ ਖੂਹ ਦੇ ਜਲ ਨਾਲ। ਪਾਠੀ ਅੰਨ ਥੋੜ੍ਹਾ ਛਕੇ। ਉਹ ਚੀਤਾ ਛੱਡਣ ਬਾਅਦ ਜਲ ਵਰਤੇ, ਕੌਲੀ ਨਾਲ। ਉਹ ਸੁੱਚੇ ਪਾਣੀ ਨਾਲ ਗੋਡਿਆਂ ਤਾਈ ਲਤਾਂ ਤੇ ਅਰਕਾਂ ਤਾਈ ਬਾਹਵਾਂ ਧੋਵੇ ਤੇ ਚੁਲਾ ਕਰੇ। ਪਹਿਲਾਂ ਅੰਮ੍ਰਿਤ ਤਿਆਰ ਕਰਕੇ, ਛਕ ਕੇ, ਸਾਰੇ ਸੋਧ ਮਰਯਾਦਾ ਦੇ ਧਾਰਨੀ ਹੋਣ।

ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਉਸਦੀ ਤੁਕ ਲਈ ਜਾਵੇ। ਉਸ ਦੀ ਤਾਬਿਆ ਸਵਾ ਰੁਪਈਏ ਦਾ ਕੜਾਹ ਪ੍ਰਸਾਦ ਰੱਖਿਆ ਹੋਵੇ। ਪਾਠੀ ਤੇ ਧੂਪੀਆ ਅੰਮ੍ਰਿਤ ਛਕ ਕੇ ਹੀ ਤਾਬਿਆ ਆਉਣ। ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਦੇ ਨਾਲ ਹੀ ਪਾਠ ਸ਼ੁਰੂ ਕਰਨ। ਇੱਕ ਰੁਪਈਆ ਮੰਜੀ (ਪੀੜ੍ਹੇ) ਸਾਹਿਬ ਦੇ ਪਾਵੇ ਹੇਠ ਰਖਿਆ ਜਾਵੇ। ਇਸ ਦੇ ਨਾਲ ਹੀ:

ਕੁਝ ਕੋਰੇ ਮਿੱਟੀ ਕੇ ਬਰਤਨ ਮੈ ਜਲ ਪਾਇ ਕੇ ਰੱਖਣਾ। ਕੁੰਭ ਕੇ ਹੇਠ ਕਣਕ ਕੇ ਦਾਣੇ ਰੱਖਣੇ। ਉਪਰ ਕੋਰਾ ਬਸਤਰ ਧੋਇ ਕੇ ਪਾਣਾ। ਉੱਪਰ ਨਰਯੇਲ ਰੱਖਣਾ। ਧੂਪੀਏ ਕੇ ਅੱਗੇ ਜਪੁ ਸਾਹਿਬ ਦੀ ਸੈਂਚੀ ਧਰਨੀ। ਇਕ ਗਿੱਠ ਭਰ ਕੀ ਲੱਕੜੀ ਬੇਰੀ ਕੀ, ਜਾਂ ਪਲਾਹ ਕੀ ਥਾਲੀ ਮੈ ਧਰੇ। ਜਪੁ ਸਾਹਿਬ ਪੜ੍ਹੇ ਅਰ ਉਸ ਪਰ ਘਿਉ ਕੀ ਅਹੂਤੀ ਪਾਵੇ ਭਜਨ ਦਾ ਨਾਮ ਲੈ ਕੇ। ਇਕ ਦੀਵਾ ਜਗਾਇ ਕੇ ਥਾਲੀ ਮੈਂ ਧਰੇ। ਦੀਵਾ ਬੁਝ ਨਾਂ ਜਾਏ ਖਾਤਰਦਾਰੀ ਰੱਖਣੀ। ਕੋਲ ਕੋਲੇ ਦਗਦੇ ਰਹਿਣ, ਧੂਪ ਓਨਾ ਉਪਰ ਪੈਂਦੀ ਰਹੇ। ਧੂਪੀਏ ਨੂੰ ਤਿੰਨ ਚੀਜਾਂ ਦੀ ਖਬਰਦਾਰੀ ਚਾਹੀਏ। ਧੂਪ ਤੇ ਦੀਵਾ ਤੇ ਲਕੜੀ ਦਾ ਗੀਟਾ, ਹਮਨ ਜਗਦਾ ਰਹੇ। ਜਿਨਾਂ ਚਿਰ ਭੋਗ ਨ ਪਵੇ

ਉਤਨਾ ਚਿਰ ਤਿੰਨਾਂ ਚੀਜ਼ਾਂ ਵਿਚੋਂ ਕੋਈ ਬੁਝੇ ਨਾ।[6]

—ਸਤਿਗੁਰੂ ਬਿਲਾਸ ਭਾਗ ਦੂਜਾ

ਰੌਲ ਤੋਂ ਉਠਣ ਵਾਲਾ ਜਾਂ ਬੈਠਣ ਵਾਲਾ ਪਾਠੀ ਜਾਂ ਧੂਪੀਆ ਅਰਦਾਸ ਕਰੇ। ਪਹਿਰੇ ਵਾਲਾ ਮਾਲਾ ਫੇਰੇ, ਭਜਨ ਕਰੇ। ਅਖੰਡ ਪਾਠ 16 ਪਹਿਰਾਂ ਦੇ ਵਿੱਚ-ਵਿੱਚ ਸਮਾਪਤ ਕਰਨਾ ਜ਼ਰੂਰੀ ਹੈ।

ਉੱਦਮੀ ਮਨੁੱਖ ਲਈ ਪ੍ਰਭਾਤੇ ਉਠਣ ਦਾ ਬੜਾ ਮਹੱਤਵ ਹੈ। ਜਿਹੜਾ ਵੀ ਅੰਮ੍ਰਿਤ ਵੇਲੇ ਉੱਠ ਕੇ ਕੰਮ ਕਰਨ ਬੈਠਦਾ ਹੈ, ਉਸ ਦਾ ਕੰਮ ਬੜੇ ਸ਼ਾਂਤ ਵਾਤਵਰਨ ਵਿੱਚ ਹੁੰਦਾ ਹੈ ਅਤੇ ਜ਼ਿਆਦਾ ਇਕਗਾਰਤਾ ਨਾਲ ਹੁੰਦਾ ਹੈ।

ਕੰਮ ਨਿਬੜਦਾ ਵੀ ਜ਼ਿਆਦਾ ਹੈ। ਫਿਰ ਵੀ ਅੰਮ੍ਰਿਤ ਵੇਲੇ ਉਠਣਾ ਉਹਨਾਂ ਨੂੰ ਚੰਗਾ ਨਹੀ ਲਗਦਾ ਜਿਹੜੇ ਨੀਂਦ ਨੂੰ ਪਿਆਰ ਕਰਦੇ ਹਨ ਜਾਂ ਸੁਸਤੀ ਦੇ ਪੱਲੇ ਪਏ ਹੁੰਦੇ ਹਨ। ਗੁਰਬਾਣੀ ਵਿਚ ਥਾਂ-ਥਾਂ ਪ੍ਰਭਾਤੇ ਉੱਠਣ ਬਾਰੇ ਲਿਖਿਆ ਹੈ, "ਉੱਦਮ ਕਰੇ ਭਲਕੇ ਪ੍ਰਭਾਤੀ, ਸ਼ੇਖ ਫ਼ਰੀਦ ਤਾਂ ਏਥੋਂ ਤੱਕ ਲਿਖ ਦੇਂਦੇ ਹਨ:

ਫਰੀਦਾ ਪਿਛਲ ਰਾਤਿ ਨਾ ਜਾਗਿਓਹਿ ਜੀਵਦੜੋ ਮੋਇਓਹਿ।[7]

ਸਤਿਗੁਰੂ ਰਾਮ ਸਿੰਘ ਨੇ ਰਹਿਤ ਮਰਯਾਦਾ ਵਿੱਚ, ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਪਾਣੀ ਕਰਨ ਦਾ ਹੁਕਮ ਕੀਤਾ ਹੈ:

—ਮੈਂ ਬਾਰ ਬਾਰ ਲਿਖਦਾ ਹਾ ਸੰਗਤ ਦੀ ਓਹ ਜੋ ਬੜੇ ਝਾਲਾਗੇ ਨਾਵਣਾ। ਸੋ ਗੁਰੂ ਸਾਹਿਬ ਦਾ ਹੁਕਮ ਹੈ ਜੋ ਸਵਾ ਪਹਿਰ (ਪਹਿਰ-ਤਿੰਨ ਕੁ ਘੰਟੇ) ਰਾਤ ਰਹਿੰਦੀ ਕੇ ਸਾਥ ਇਸਨਾਨ ਕਰੇ ਸਮੇਤ ਕੇਸੀ, ਗੁਰਬਾਣੀ ਦਾ ਤੇ ਨਾਮ ਦਾ ਉਚਾਰ ਕਰੇ ਉਸ ਕੋ ਮੋਤੀ ਦਾਨ ਦਾ ਪੁਨ ਹੁੰਦਾ ਹੈ, ਫੇਰ ਸੁਵਰਨ ਦਾ, ਫੇਰ ਰੁਪੇ ਦਾ, ਫੇਰ ਤਾਬੇ ਦਾ, ਫੇਰ ਅੰਨ ਦਾ, ਫੇਰ ਦੁਧ ਦਾ, ਫੇਰ ਜਲ ਦਾ। ਫੇਰ ਦਿਨ ਚੜੇ ਪੁਨ ਕੁਝ ਨਹੀ, ਪਿੰਡਾ ਧੋ ਲੈਣਾ ਹੈ। ਸੋ ਇਹੁ ਮਹਾਤਮ ਦਸਮੇ ਪਾਤਸ਼ਾਹ ਨੇ ਮੁਖਾਰ ਬਿੰਦ ਤੇ ਉਚਾਰ ਆਪ ਕੀਤਾ ਹੈ। ਜੋ ਜਿਤਨਾ ਬਣ ਆਵੇ ਉਤਨੀ ਰਾਤ ਤੇ ਕਰਨਾ ਜਰੂਰ।[8]

—ਹੁਕਮਨਾਮਾ-3

—ਇਸਨਾਨ ਕਰਨਾ ਬੜੇ ਸਵੇਰੇ।[9] —ਹੁਕਮਨਾਮਾ-5

—ਅਰੁ ਪਿਛਲੀ ਰਾਤ ਉਠ ਕੇ ਜਰੂਰ ਇਸਨਾਨ ਕਰਨਾ, ਜਨਾਨੇ ਮਰਦਾਨੇ... ਅਰ ਭਾਈ ਪਿਛਾ ਰਾਤ ਨੂੰ ਕੋਈ ਵੀ ਨਾ ਸੌ ਰਹੇ[10] —ਹਕਮਨਾਮਾ-10

ਇਸ਼ਨਾਨ ਤਾਂ, ਤਾਂ ਹੀ ਸਮਝਿਆ ਜਾ ਸਕਦਾ ਹੈ ਜੇ ਸਿਰ ਤੋਂ ਪੈਰਾਂ ਤੱਕ ਕੀਤਾ ਜਾਏ। ਜੇ ਸਿਰ ਵਿੱਚ ਪਾਣੀ ਨਾ ਪਾਇਆ ਜਾਏ ਤਾਂ ਮੱਥੇ ਤਕ ਹੀ ਇਸ਼ਨਾਨ ਰਹਿ ਗਿਆ। ਗੁਰਬਾਣੀ ਵਿੱਚ ਇਸ ਦਾ ਧਾਰਮਿਕ ਮਹੱਤਵ ਦਰਸਾਉਂਦਿਆਂ ਹੋਇਆਂ ਦਰਜ ਹੈ:

ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ।
ਮੁਇਆ ਜੀਵਦਿਆਂ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ।[11]
ਮਹਲਾ 1

ਆਪਣੀ ਲੜਕੀ ਬੀਬੀ ਨੰਦਾਂ ਨੂੰ ਸਤਿਗੁਰੂ ਜੀ ਨੇ ਖਾਸ ਹਿਦਾਇਤ ਕੀਤੀ ਹੈ :

—ਪਿਛਲੀ ਰਾਤ ਸਭ ਨੂ ਇਸਨਾਨੁ ਕਰਾਕੇ ਭਜਨ ਕਰਾਉਣਾ। ਕਿਸੇ ਨੂੰ ਸੌਣ ਨਹੀ ਦੇਣਾ ਪਿਛਲੀ ਰਾਤ ਜੋ ਤੇਰੇ ਪਾਸ ਰਹਿੰਦੇ ਹੈ।

ਕੁੜੀਆ ਮੁੰਡਿਆ ਵਿਚ ਬੀਬੀ ਤੇਰੀ ਮਹੰਤੀ ਹੈ।[12] —ਹੁਕਮਨਾਮਾ–15

—ਇਸਨਾਨ ਪਿਛਲੀ ਰਾਤ ਕਰਨਾ ਵਰ ਜਰੂਰ। ਗੁਰੂ ਜੀ ਦਾ ਹੁਕਮ ਸਵਾ ਪਹਿਰ ਰਾਤ ਦਾ ਹੈ, ਫੇਰ ਜਿਤਨੀ ਰਾਤ ਨੇ ਪੁਜ ਆਵੇ, ਚਾਰ ਘੜੀ ਏਤਨਾ ਕਰਨਾ। ਸਵਾ ਪਹਿਰ ਦਾ ਗੁਰੂ ਜੀ ਨੇ ਬੜਾ ਮਹਾਤਮ ਕਹਿਆ ਹੈ ਰਾਤ ਦਾ।[13]

—ਹੁਕਮਨਾਮਾ–20

ਉਹ ਜੁਆਲਾ ਦੇਈ ਨੂੰ ਵੱਖਰਾ ਹੁਕਮ ਕਰਦੇ ਹਨ :

—ਅਰੁ ਹਮੇਸਾਂ ਦਾਤਣਿ ਕਰਿਆ ਕਰਿ। ਅਰੁ ਅਧੀ ਰਾਤ ਦੇ ਪਿਛੌਂ ਦੋ ਵਜੇ ਉਠ ਕੇ ਇਸਨਾਨ ਕਰਿਆ ਕਰੁ ਸਣੇ ਕੇਸੀ।[14] —ਹੁਕਮਨਾਮਾ–53

ਅੰਮ੍ਰਿਤ ਵੇਲੇ ਜਾਗਣ ਬਾਰੇ ਧਨੀ ਰਾਮ ਚਾਤ੍ਰਿਕ ਨੇ ਇਸ ਤਰ੍ਹਾਂ ਲਿਖਿਆ ਹੈ :

ਇਸ ਵੇਲੇ ਜਾਂ ਜਾਗਦੇ ਤਾਰੇ ਵਿਚ ਅਸਮਾਨ।
ਜਾ ਕੋਈ ਕਰਦਾ ਭਗਤ ਜਨ ਖੂਹ ਉਤੇ ਇਸ਼ਨਾਨ।
ਜਾ ਇਕ ਕਿਸਮਤ ਦਾ ਬਲੀ ਜਾਗ ਰਿਹਾ ਕਿਰਸਾਣ।
ਪਾਣੀ ਲਾਂਦਿਆਂ ਪੈਰ ਹੱਥ ਨੀਲੇ ਹੁੰਦੇ ਜਾਣ।[15]

—ਚਾਤ੍ਰਿਕ ਰਚਨਾਵਲੀ

ਕਈ ਧਾਰਮਿਕ ਰਹਿਬਰ ਆਪਣੇ ਪੈਰੋਕਾਰਾਂ ਨੂੰ ਸੀਤ ਪ੍ਰਸਾਦ ਦੇਂਦੇ ਹਨ। ਕਈਆਂ ਵਿੱਚ ਉਂਜ ਹੀ ਚੋੜ ਨਾਲ ਇੱਕ ਦੂਜੇ ਦਾ ਜੂਠਾ ਖਾਣ ਪੀਣ ਦੀ ਖੁੱਲ੍ਹ ਹੋ ਜਾਂਦੀ ਹੈ। ਹੁੱਕਾ ਤਾਂ ਹੈ ਹੀ ਜਗਤ ਜੂਠ, ਓਸੇ ਨੜੀ ਨੂੰ ਸਾਰੇ ਬੈਠੇ ਮੂੰਹ ਵਿੱਚ ਪਾ ਲੈਂਦੇ ਹਨ। ਨਾਮਧਾਰੀ ਸੁਚਸੋਧ ਦੀ ਮਰਯਾਦਾ ਦੇ ਧਾਰਨੀ ਹਨ ਸੋ ਉਹਨਾਂ ਵਿੱਚ ਜੂਠ ਲਈ ਕੋਈ ਥਾਂ ਨਹੀ। ਪਿੰਡ ਰੋਡੇ ਜ਼ਿਲ੍ਹਾ ਫਿਰੋਜ਼ਪੁਰ ਦੇ ਭਾਈ ਨਰੈਣ ਸਿੰਘ ਨੇ ਸਤਿਗੁਰੂ ਜੀ ਕੋਲੋਂ ਸੀਤ ਪ੍ਰਸਾਦ ਮੰਗਿਆ ਹੋਵੇਗਾ। ਸੋ ਉਸ ਨੂੰ ਸਤਿਗੁਰੂ ਰਾਮ ਸਿੰਘ ਨੇ ਲਿਖਿਆ :

—ਹੋਰੁ ਭਾਈ ਤੂ ਜੋ ਸੀਤ ਪ੍ਰਸਾਦਿ ਦੀ ਬਾਤ ਲਿਖੀ ਹੈ, ਸੋ ਜੀ ਸੀਤ ਪ੍ਰਸਾਦਿ ਤਾ ਮੇਰਾ ਬਚਨੁ ਹੈ। ਜੋ ਬਚਨੁ ਮੰਨੇਗਾ ਓਸ ਕੋ ਅਨੇਕ ਸੁਖ ਹੋਣਗੇ। ਜੂਠੇ ਟੁਕੜੇ ਤੇ ਕੁਛੁ ਨਹੀ ਲਾਭ ਹੁੰਦਾ। ਹੁਣਿ ਜੂਠੀ ਰੋਟੀ ਬਰਤਾਉਣੀ ਮਾਕੂਫ ਕਰ ਦਿਤੀ ਹੈ। ਕੁਛ ਫਾਇਦਾ ਨਹੀ ਕਰਦੀ ਤਾ ਮਨੇ ਕੀਤੀ ਹੈ। ਸਭ ਕੋ ਹੁਕਮੁ ਸੁਣਾ

ਦੇਣਾ ਨਾ ਕੋਈ ਜੂਠਾ ਦੇਵੈ ਕਿਸੇ ਕੋ, ਨਾ ਕੋਈ ਜੂਠਾ ਖਾਵੇ ਕਿਸੇ ਦਾ।[16]
—ਹੁਕਮਨਾਮਾ-61

—ਏਹੁ ਭੀ ਸਭ ਕੋ ਸੁਣਾਇ ਦੇਈ ਜੂਠਾ ਨਾ ਕੋਈ ਕਿਸੇ ਨੂੰ ਦੇਵੇ, ਨਾ ਕੋਈ ਜੂਠਾ ਲੇਵੇ। ਏਹੁ ਕਾਸਦਾ ਸੀਤ ਪ੍ਰਸਾਦਿ ਹੈ ? ਜੀਅ ਦਾ ਜੂਠਾ ਖਾਧੇ ਤੇ ਕੀਧੇ ਕੁਥਾੜ ਖੁਲ੍ਹ ਗਏ ਹਨ, ਕੌਡੇ ਮਾਗੂ,...ਜੂਠਾ ਖਾਣਾ ਭਜਨ ਵਾਲਿਆਂ ਦਾ ਕੰਮ ਨਹੀ।

—ਮੈਂ ਤਾਂ ਜੂਠਾ ਟੁਕ ਖਾ ਕੇ ਕੋਈ ਨਹੀ ਡਿਠਾ ਬਬਾਨਾ ਉਤੇ ਚੜ੍ਹਾ ਜਾਦਾ। ਬਚਨ ਮਨ ਦੇ ਤਾ ਅਨੇਕ ਉਧਰੇ ਹੈ।[17] —ਹੁਕਮਨਾਮਾ-12

ਜੂਠਾ ਖਾਣਾ ਤਾਂ ਸ੍ਰੀ ਸਤਿਗੁਰੂ ਜੀ ਨੇ ਮਨ੍ਹਾ ਕੀਤਾ ਹੀ, ਆਪ ਜੀ ਨੇ ਉਸ ਦੀ ਥਾਂ ਸੁੱਚ ਸੋਧ ਰਖਣ ਦਾ ਹੁਕਮ ਕੀਤਾ :

—ਹੋਰ ਭਾਈ ਖਾਲਸਾ ਜੀ ਜਲ ਪ੍ਰਸਾਦਿ ਸੁਚ ਸੋਧ ਦਾ ਵਰਤਣਾ। ਸੁਚ ਸੋਧ ਵਾਲੇ ਬਿਨਾ ਕਿਸੇ ਦੇ ਹਥੋਂ ਨਹੀ ਛਕਣਾ। ਹੋਰੁ ਭਾਈ ਗੁਰੂ ਦਸਵੇਂ ਪਾਤਸਾਹਿ ਦਾ ਬਚਨ ਹੈ 'ਜਾ ਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀ ਚੀਤਿ। ਉਨ ਕਾ ਭੋਜਨ ਖਾਇਕੈ ਬਿਸਰੈ ਹਰਿ ਸਿਉ ਪ੍ਰੀਤਿ।'[18] —ਹੁਕਮਨਾਮਾ-8

ਸੁੱਚ ਸੋਧ ਦੇ ਧਾਰਨੀ ਸਿੰਘ ਆਮ ਤੌਰ ਤੇ ਸੁੱਚੇ ਕਪੜੇ ਪਾਉਂਦੇ ਹਨ। ਕਪਾਹੇ ਸੂਤੀ ਨਹੀ। ਕਿਉਂਕਿ ਉਹ ਜੂਠੇ ਹੱਥ ਲਾਇਆਂ ਖੁਲ੍ਹੇ ਹੋ ਜਾਂਦੇ ਮੰਨੇ ਗਏ ਹਨ। ਜਲ ਤਾਂ ਕੁਦਰਤੀ ਸਾਧਨਾਂ ਦਾ ਹੀ ਸੋਧ ਦਾ ਮੰਨਿਆਂ ਗਿਆ ਹੈ; ਝਰਨਿਆ ਦਾ, ਚਸ਼ਮਿਆਂ ਦਾ, ਮੀਂਹ ਦਾ, ਖੂਹਾਂ ਦਾ, ਦਰਿਆਵਾਂ ਦਾ ਆਦਿ। ਇਹ ਜ਼ਰੂਰੀ ਹੈ ਕਿ ਉਹ ਪਲੀਤ ਨਾ ਹੋਇਆ ਹੋਵੇ। ਇਕੀਵੀਂ ਸਦੀ ਵਿੱਚ ਦਰਿਆਵਾਂ ਵਿਚ ਗੰਦਮੰਦ, ਫੈਕਟਰੀਆਂ ਦਾ ਰਹਿੰਦ ਖੂੰਧ ਸੁੱਟ ਕੇ ਉਹਨਾਂ ਨੂੰ ਪ੍ਰਦੂਸ਼ਿਤ ਕਰ ਦਿੱਤਾ ਗਿਆ ਹੈ।

ਸੋਧੀ ਸੌਣ ਨਾਲ ਜਾਂ ਜੰਗਲ ਮੈਦਾਨ ਜਾਣ ਨਾਲ ਖੁਲ੍ਹਾ ਹੋ ਜਾਂਦਾ ਹੈ। ਸੋ ਉਸ ਤੋਂ ਬਾਅਦ ਇਸ਼ਨਾਨ ਪਾਣੀ ਕਰਕੇ ਸੋਧ ਦੇ ਬਸਤਰ ਪਾ ਕੇ ਹੀ ਭਜਨ ਬੰਦਗੀ ਲਈ ਬੈਠਣਾ ਜਾਂ ਪਰਸਾਦਾ ਪਾਣੀ ਛਕਣਾ ਬਣਦਾ ਹੈ।

ਸਿੱਖ ਰਹਿਤ ਮਰਯਾਦਾ ਅਨੁਸਾਰ ਇੱਕ ਅਕਾਲ ਪੁਰਖ ਉਤੇ ਭਰੋਸਾ ਰਖ ਕੇ ਉਸ ਦਾ ਹੀ ਸਿਮਰਨ ਕਰਨਾ ਹੁੰਦਾ ਹੈ। ਕਿਉਂਕਿ ਬਾਣੀ ਓਸੇ ਅਕਾਲ ਪੁਰਖ ਬਾਰੇ ਸੋਝੀ ਕਰਵਾਉਂਦੀ ਹੈ ਸੋ ਗੁਰਬਾਣੀ ਦਾ ਪਾਠ ਕਰਨਾ ਵੀ ਜ਼ਰੂਰੀ ਹੈ। ਸਤਿਗੁਰੂ ਰਾਮ ਸਿੰਘ ਜੀ ਰੰਗੂਨ (ਯਾਂਗੋ) ਤੋਂ ਭੇਜੇ ਹੁਕਮਨਾਮਿਆਂ ਵਿੱਚ ਇਹੀ ਗੁਰਸਿੱਖੀ ਦੀ ਮਰਯਾਦਾ ਦ੍ਰਿੜਾਉਂਦੇ ਹਨ ਕਿ ਅੰਮ੍ਰਿਤ ਵੇਲੇ ਉੱਠ ਕੇ ਕੇਸੀ ਇਸ਼ਨਾਨ ਕਰਕੇ ਨਾਮ ਜਪਣਾ ਤੇ ਬਾਣੀ ਪੜ੍ਹਨੀ :

—ਫੇਰ ਇਸਨਾਨ ਕਰਨਾ, ਬਾਣੀ ਪੜਨੀ। ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ। ਜਪੁ ਜਾਪੁ ਦੁਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਇਤਨੀ ਤਾਂ ਜਰੂਰ ਹੀ ਕੰਠ ਕਰਨੀ, ਤੇ ਸੀਲ ਸੰਤੋਖ ਸਭ ਨੇ ਰਖਣਾ। ਭਜਨੁ ਅਠੇ ਪਹਿਰ ਕਰਨਾ ਗੁਰੂ ਸਚੇ ਦਾ।[19]
—ਰਹਿਤਨਾਮਾ

ਇਸ ਦਾ ਮਹਾਤਮ ਸਤਿਗੁਰੂ ਜੀ ਨੇ ਲਿਖਿਆ ਹੈ:

—ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੋ ਉਸ ਦੇ ਵਾਸਤੇ ਸਭ ਸੁਖ ਹੋਨਗੇ। ਰਿਜਕ ਦੇ ਵਿਚ ਵੀ ਬਰਕਤ ਹੋਊਗੀ। ਸਰੀਰ ਵੀ ਅਰੋਗ ਰਹੇਗਾ। ਹਰਿ ਤਰਾਂ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਣਾ।

—ਹੁਕਮਨਾਮਾ-3

—ਜਨਾਨੇ ਮਰਦਾਨੇ ਜਰੂਰ ਬਾਣੀ ਕੰਠ ਕਰਨੀ। ਹਰਿਦਾਸ ਏਹੁ ਸਰਬਤ ਸੰਗਤ ਨੂੰ ਸੁਣਾਇ ਦੇਣੀ। ਜੇ ਬਣਿ ਆਵੇ ਤਾਂ ਪੰਜ ਗਰੰਥ ਕੰਠ ਕਰਨੇ ਨਹੀ ਤਾਂ ਜਪੁ ਜਾਪੁ ਰਹਿਰਾਸ, ਆਰਤੀ, ਸੋਹਿਲਾ, ਆਸਾ ਦੀ ਵਾਰ, ਸੁਖਮਨੀ ਜਰੂਰ ਕੰਠ ਕਰਨੇ ਅਰੁ ਨਿਤ ਨਾਇਕੇ ਝਲਾਂਗੇ ਪੜਨੇ।[20] —ਹੁਕਮਨਾਮਾ-10

—ਹੋਰੁ ਸਰਬਤ ਖਾਲਸੇ ਕੋ ਏਹੁ ਹੁਕਮ ਹੈ ਇਕ ਤਾਂ ਬਾਣੀ ਕੰਠ ਕਰਨੀ ਗ੍ਰੰਥ ਪੰਜ ਤਾਈ। ਜੇ ਨਾ ਕੰਠ ਹੋਵੇ ਤਾਂ ਜਪੁ ਜਾਪੁ ਰਹਿਰਾਸ ਆਰਤੀ ਸੋਹਿਲਾ ਇਹ ਚਾਰੇ ਸਿੱਖ ਜ਼ਰੂਰ ਹੀ ਕੰਠ ਕਰੇ।[21] —ਹੁਕਮਨਾਮਾ-2

ਕਿਸੇ ਸਿੱਖ ਨੂੰ ਜੇ ਬਾਣੀ ਕੰਠ ਕਰਨ ਵਿੱਚ, ਉਸ ਦੀ ਅਨਪੜ੍ਹਤਾ ਜਾਂ ਕੋਈ ਹੋਰ ਗੱਲ, ਰੁਕਾਵਟ ਪੈਦਾ ਕਰਦੀ ਹੈ ਤਾਂ ਆਪ ਉਸ ਨੂੰ ਪੜ੍ਹਨ ਲਈ ਉਤਸ਼ਾਹ ਦੇਂਦੇ ਹਨ। ਕਹਿੰਦੇ ਹਨ ਇੱਕ ਇੱਕ ਅੱਖਰ ਸਿੱਖੋ। ਕਿੰਨਾ ਸਰਲ ਢੰਗ ਹੈ ਉਹਨਾਂ ਦਾ ਸਮਝਾਉਣ ਦਾ:

ਹੋਰੁ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀ ਪੜ ਹੁੰਦੇ, ਮੈਨੂ ਆਉਦੇ ਨਹੀ। ਗੁਰੂ ਜੀ ਨੇ ਕਹਾ ਅਛਾ ਸਿਖਾ ਤੂ ਏਸ ਜਗਾ ਇਕ ਪਥਰ ਹਮੇਸਾ ਸਿਟ ਜਾਇਆ ਕਰ, ਤਾ ਉਹ ਸਿਖ ਲਗਾ ਇਕ ਪਥਰ ਹਮੇਸਾ ਸਿਟਣ ਤਾ ਪਥਰਾ ਦਾ ਢੇਰ ਲਗ ਗਇਆ। ਤਾ ਗੁਰੂ ਜੀ ਨੇ ਕਿਹਾ ਇਕ ਇਕ ਅਖਰੁ ਸਿਖੇ ਜੇ ਹਮੇਸਾ ਤਾ ਅਖਰ ਸਿਖੇ। ਪਥਰਾ ਦੇ ਸਿਟਣ ਤੇ ਏਡਾ ਢੇਰ ਲਗ ਗਇਆ, ਸੋ ਅਜੇ ਤੈਨੂ ਆਉਦੇ ਨਹੀ ਤਾ ਆਇ ਜਾਣਗੇ। ਤਾ ਉਹ ਸਿਖ ਹੁਕਮ ਮੰਨਕੇ ਅਖਰ ਪੜਨ ਲਗ ਗਇਆ, ਫੇਰ ਅਖਰ ਪੜ ਗਇਆ। ਸੋ ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ।[22] —ਹੁਕਮਨਾਮਾ-3

ਫੇਰ ਭਜਨੁ ਕਰਨਾ ਸਾਰਾ ਦਿਨੁ ਕੰਮ ਕਾਰ ਮੈ ਵੀ ਜਿਤਨਾ ਪੁਜਿ ਆਵੇ। ਜੇ ਕੰਮ ਕਾਰ ਤੇ ਵੇਲੁ ਲਗੇ, ਇਕੰਤ ਕੇਲੇ ਬੈਠਕੇ ਭਜਨੁ ਕਰਿਨਾ ਜਿਤਨਾ ਪੁਜਿ ਆਵੇ, ਪਹਰੁ ਚਾਰਿ ਘੜੀ ਦੋ ਘੜੀ ਤਾਈ। ਵੇਲ ਮੈ ਜਰੂਰਿ ਕਲੇ ਬੈਠਣਾ ਅਰੁ ਬਾਣੀ ਜਿਸਦੇ ਕੰਠ ਨਾ ਹੋਵੇ ਓਸਨੇ ਜਰੂਰਿ ਕੰਠ ਕਰਨੀ ਜਿਤਨੀ ਪੁਜਿ ਆਵੇ।[23]

—ਹੁਕਮਨਾਮਾ-28

ਡਾ. ਕੇ.ਐਸ. ਬਾਜਵਾ ਅਨੁਸਾਰ ਹੁਕਮਨਾਮਿਆਂ ਵਿੱਚ ਸਤਿਗੁਰੂ ਜੀ ਸਭ ਤੋਂ ਵਧ ਮਹੱਤਵ ਨਾਮ ਸਿਮਰਨ ਨੂੰ ਦਿੱਤਾ ਹੈ:

"ਭਗਤੀ ਭਾਵਨਾ ਅਤੇ ਨਾਮ ਜਪਣ ਉੱਤੇ ਇੰਤਹਾਈ ਪੱਧਰ ਤੱਕ ਜ਼ੋਰ ਦਿੱਤਾ ਗਿਆ ਹੈ। ਬਾਬਾ ਰਾਮ ਸਿੰਘ ਸੱਚੇ ਸਾਹਿਬ ਦਾ ਨਾਮ ਜਪਦੇ ਆਪ ਕਦੀ ਨਹੀ ਸਨ ਅੱਕਦੇ-ਥੱਕਦੇ ਅਤੇ ਸਦਾ ਉਹਨਾਂ ਦੀ ਸੰਗਤ ਲਈ ਬੇਨਤੀ ਕਰਦੇ ਸਨ ਜਿਹੜੇ ਪਰਮਾਤਮਾ ਨਾਲ ਇੱਕ ਸੁਰ ਹਨ।"[23]

"Utmost emphasis has been laid upon prayfullness and meditation Baba Ram Singh himself was never tired of repeating the name of the true Lord and always be for the company of those who were intune with God."[24]

--Re-exploring Baba Ram Singh and Namdhari movement.

ਬਾਣੀਆਂ ਵਿੱਚ ਵੀ ਨਾਮਧਾਰੀ ਸਿੱਖਾਂ ਵਿੱਚ ਚੰਡੀ ਦੀ ਵਾਰ ਦਾ ਖਾਸ ਮਹੱਤਵ ਹੈ। ਇਹ ਬਾਣੀ ਮਨੁੱਖ ਨੂੰ ਭਾਰਤ ਦੀ ਅਮੀਰ ਅਧਿਆਤਮਿਕ ਪਰੰਪਰਾ ਨਾਲ ਸਿੱਧਾ ਜੋੜਦੀ ਹੈ। ਇਸ ਵਿੱਚ ਬੀਰ ਰਸ ਵੀ ਹੈ ਤੇ ਇਸ ਦਾ ਲੋਕ ਪ੍ਰਲੋਕ ਸਵਾਰਨ ਦਾ ਮਹਾਤਮ ਵੀ ਹੈ। ਡਾ. ਹਰਿਭਜਨ ਸਿੰਘ ਜੀ ਨੇ ਇਸ ਬਾਰੇ ਲਿਖਿਆ ਹੈ:

"ਚੰਡੀ ਦੀ ਵਾਰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਇਹ ਰਚਨਾ ਕਰਨ ਵੇਲੇ ਉਹ ਧਰਮ ਯੁਧ ਦੀ ਤਿਆਰੀ ਵਿੱਚ ਰੁੱਝੇ ਹੋਏ ਸਨ। ਸੋ ਇਸ ਰਚਨਾ ਨੂੰ ਵੀਰ ਰਸ ਉਪਜਾਉਣ ਵੇਲੇ ਦੀ ਕਿਰਤ ਮੰਨ ਲਿਆ ਜਾਏ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀ ਹੋਵੇਗੀ। ਇਸ ਰਚਨਾ ਦੀ ਇਕ ਵੱਡੀ ਖ਼ੂਬੀ ਇਹ ਹੈ ਕਿ ਇਹ ਸਾਨੂੰ ਭਾਰਤ ਦੀ ਸਮੁੱਚੀ ਅਧਿਆਤਮਕ ਪਰੰਪਰਾ ਨਾਲ ਜੋੜਦੀ ਹੈ।

...ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੱਖਾਂ ਨੂੰ ਭਾਰਤ ਦੀ ਸੰਪੂਰਨ ਅਧਿਆਤਮਕ ਪਰੰਪਰਾ ਨਾਲ ਜੋੜਨ ਵਾਲੇ ਸਨ। ਸਿੱਖ ਪਰੰਪਰਾ ਦੇ ਪ੍ਰਤੀ ਉਹਨਾਂ ਦਾ ਵਿਸ਼ੇਸ਼ ਪਿਆਰ ਸੀ। ਉਹਨਾਂ ਦਾ ਆਦੇਸ਼ ਸੀ ਕਿ ਸਿੱਖ ਭਗਉਤੀ ਦਾ ਪਾਠ ਵਿਸ਼ੇਸ਼ ਤੌਰ ਤੇ ਕਰੇ।[25] --ਸੇਵਾ

ਸਤਿਗੁਰੂ ਜੀ ਦਾ ਹੁਕਮ ਹੈ:

--ਫੇਰ ਜਿਸ ਵੇਲੇ ਸੂਰਜ ਦੀਆ ਰਿਸਮਾ ਨਿਕਲਨ ਲਗਨ ਤਾ ਓਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਨਾ। ਅਰਦਾਸ ਕਰਕੇ ਪਾਠ ਤੋਰਨਾ ਫੇਰ ਪਾਠ ਕਰਕੇ ਫੇਰ ਬੇਨਤੀ ਕਰਨੀ ਹੈ ਭਗਵਤੀ ਮਾਤਾ ਹੇ ਜਗਦੰਬਾ ਆਦਿ ਅੰਤ ਦੈਤਾ ਦਾ ਨਾਸ ਕਰਨ ਵਾਲੀ, ਹੋਰ ਜੈਸੀ ਬਣਿ ਆਵੈ ਬੇਨਤੀ ਕਰਨੀ ਹਥ ਜੋੜ ਕੇ 'ਹੇ ਹਮਾਰੀ ਮਾਤਾ ਗਊ ਬਧ ਕਰਨ ਵਾਲਿਆ ਦਾ ਤੇ ਭਛਨ ਕਰਨ ਵਾਲਿਆ ਦਾ ਸਭਨਾ ਦਾ ਨਾਸ ਕਰ। ਇਹ ਪਾਠ ਸਭੇ ਸਿੰਘ ਕਰਨ।[26] --ਹੁਕਮਨਾਮਾ-17

ਹੋਰੁ ਬਾਤ ਕਰਨੀ ਜੋ ਸੂਰਜ ਚੜੇ ਤੇ ਅਗੇ ਪਲ, ਸਾਇਤ ਪਹਿਲਾ, ਚੰਡੀ ਕੀ

ਵਾਰ ਦਾ ਪਾਠ ਕਰਨਾ ਹਮੇਸਾ। ਹੋਰ ਪਾਠ ਭਾਵੇ ਅਗੇ ਪਿਛੇ ਹੋਵੈ ਤਾ ਪਰਵਾਹਿ ਨਹੀ, ਪਰ ਚੰਡੀ ਕਾ ਪਾਠ ਜਰੂਰ ਕਰਨਾ ਸਵੇਰੇ। ਉਚੀ ਨਹੀ ਕਰਨਾ। ਬਹੁਤ ਭਲਾ ਹੋਵੈਗਾ।[27] —ਹੁਕਮਨਾਮਾ-53

ਅਰੁ ਸਾਰੀ ਸੰਗਤਿ ਨੂ ਏਹੁ ਹੁਕਮ ਹੈ ਜਨਾਨੇ ਮਰਦਾਨੇ ਨੂ, ਵਡੇ ਨਿਕੇ ਨੂ ਸਭਨੇ ਚੰਡੀ ਦੀ ਬਾਰ ਦਾ ਪਾਠ ਜਰੂਰ ਕਰਨਾ ਹਮੇਸਾ। ਸੂਰਜ ਦੇ ਚੜਨ ਤੇ ਘੜੀ ਅਧੀ ਘੜੀ ਪਹਿਲਾ ਪਾਠ ਤੋਰਨਾ, ਬੜਾ ਮਹਾਤਮੁ ਲਿਖਾ ਹੈ।

ਜੇ ਉਗ੍ਰਦੰਤੀ, ਚੰਡੀ ਚਰਿਤ੍ਰ ਤਿੰਹਾ ਦਾ ਹੋਵੇ ਤਾ ਬਹੁਤ ਅਛਾ ਹੈ। ਨਹੀ ਤਾ ਚੰਡੀ ਦੀ ਵਾਰ ਦਾ ਪਾਠ ਜਰੂਰ ਕਰਨਾ ਲਿਖਾ ਹੈ ਗੁਰੂ ਜੀ ਨੇ। ਭੋਗ ਤੇ 'ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ' ਕਰਨ ਲਗੇ ਪਾਠ ਅਰ ਪਾਠ ਕਰਕੇ ਏਹੁ ਬੇਨਤੀ ਕਰਣੀ ਜੋ ਹੇ ਸਕਤਿ ਮਾਤਾ ਮੇਰੇ ਸਰੀਰ ਬਿਚ ਜੋ ਮਨਮੁਖੀ ਸੁਭਾਇ ਹੈਨ, ਅਰੁ ਜੋ ਬਾਹਰਿ ਤਾਮਸੀ ਸੁਭਾਮਾ ਬਾਲੇ ਦੁਖ ਦੇਣ ਬਾਲੇ ਹੈ, ਹੇ ਸਕਤਿ ਮਾਤਾ ਏਨਾ ਸਭਨਾ ਦਾ ਨਾਸੁ ਕਰੀ ਹੇ ਮਾਤਾ ਸਕਤਿ। ਹੋਰ ਬੇਨਤੀ ਕਰਨੀ ਜੈਸੀ ਓਸ ਬੇਲੇ ਫੁਰੇ ਮਾਤਾ ਭਗਵਤੀ ਕੀ।[28] —ਹੁਕਮਨਾਮਾ-20

ਚੰਡੀ ਦੀ ਵਾਰ ਦੀ ਵਿਲਖਣਾ ਬਾਰੇ ਡਾ. ਹਰਿਭਜਨ ਸਿੰਘ ਦਾ ਲਿਖਣਾ ਹੈ :

"ਚੰਡੀ ਦੀ ਵਾਰ ਨਿਰੋਲ ਬੀਰ ਰਸੀ ਰਚਨਾ ਨਹੀਂ। ਇਹ ਤਾਂ ਗੁਰਬਾਣੀ ਦੇ ਮੂਲ ਉਦੇਸ਼ ਜਨਮ ਮਰਨ ਤੇ ਮੁਕਤੀ ਨਾਲ ਸੰਬੰਧਿਤ ਹੈ। ਵਾਰ ਦੇ ਅੰਤ ਉਤੇ ਗੁਰੂ ਸਾਹਿਬ ਫੁਰਮਾਉਂਦੇ ਹਨ :

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।
ਫੇਰਿ ਨਾ ਜੂਨੀ ਆਇਆ ਜਿਨਿ ਇਹੁ ਗਾਇਆ।

ਵੀਰ ਰਸ ਤੇ ਸਾਂਤ ਰਸ ਦਾ ਸੁਮੇਲ ਹੈ ਚੰਡੀ ਦੀ ਵਾਰ। ਐਸਾ ਸੁਮੇਲ ਹੋਰ ਥੇ ਮਿਲਣਾ ਮੁਸ਼ਕਲ ਹੈ।"[29] —ਸੇਵਾ

ਨਾਮਧਾਰੀ ਸਿੱਖਾਂ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਦੇ ਪਾਠ/ਅਖੰਡ ਪਾਠ ਦੀ ਮਰਯਾਦਾ ਹੈ। ਇਸ ਬਾਰੇ ਸਤਿਗੁਰੂ ਜੀ ਕੇ ਹੁਕਮਨਾਮਿਆਂ ਵਿਚ ਲਿਖਿਆ ਹੈ। ਪਾਠ ਕਰਨ ਵਾਲਿਆਂ ਨੂੰ ਵਡਿਆਇਆ ਵੀ ਹੈ।

—ਹੋਰ ਭਾਈ ਸੰਗਤ ਨੇ ਤਾਂ ਬੜੀ ਮਿਹਰਬਾਨੀ ਕੀਤੀ ਮੇਰੇ ਉਤੇ ਜੋ ਐਤਨੇ ਭੋਗ ਪਾਠ ਕੀਤੇ ਮੇਰੇ ਨਮਿਤ।[30] —ਹੁਕਮਨਾਮਾ-5

—ਅਰ ਗ੍ਰੰਥ ਸਾਹਿਬ ਦਾ ਭੋਗ ਪਾਉਣਾ ਜਥਾ ਸ਼ਕਤਿ ਪ੍ਰਸਾਦਿ ਕਰਨਾ।[31]
—ਹੁਕਮਨਾਮਾ-10

—ਅਰ ਆਪੋ ਆਪਣੇ ਘਰ ਮੈ ਭੋਗ ਭੀ ਗ੍ਰੰਥ ਸਾਹਿਬ ਦੇ ਪਾਉਣੇ।[32]
—ਹੁਕਮਨਾਮਾ-14

—ਜਿਤਨੇ ਬਣਿ ਆਉਣ ਉਤਨੇ ਭੋਗ ਬੀ ਗ੍ਰੰਥ ਸਾਹਿਬ ਦੇ ਪਾਉਣੇ।[33]
—ਹੁਕਮਨਾਮਾ-47

ਉਹ ਸਤਿਗੁਰੂ ਹਰੀ ਸਿੰਘ ਜੀ ਨੂੰ ਉਚੇਚਾ ਹੁਕਮ ਕਰਦੇ ਹਨ ਕਿ ਮਾਤਾ ਸਦਾ ਕੌਰ ਨਮਿਤ ਪਾਠ ਕਰਕੇ ਵੀ ਭੋਗ ਪੁਆਉਣੇ। ਨਾਲ ਹੀ ਪੁੰਨ ਦਾਨ ਕਰਨਾ:

—ਹੋਰ ਤਾ ਭੋਗ ਬਹੁਤ ਪਾਏ ਹਨ ਪਰ ਕੋਈ ਭੋਗ ਬੋਬੋ (ਮਾਤਾ ਸਦਾ ਕੌਰ) ਦੇ ਨਮਿਤ ਨਹੀ ਪਾਇਆ ਹੈ, ਸੋ ਤੈ ਏਹੁ ਵੀ ਕੰਮ ਕਰਨਾ। ਮਾਈ ਦੇ ਨਮਿਤ ਪੰਜ ਭੋਗ ਪਾ ਦੇਣੇ, ਕੁਛ ਕਪੜਾ ਲੀੜਾ ਵੀ ਦੇ ਦੇਣਾ। ਸਾਡੀ ਤਿਆਰੀ ਥੀ ਵਿਚੇ ਹੀ ਇਹੁ ਭਾਣਾ ਵਰਤ ਗਿਆ।[34] —ਹੁਕਮਨਾਮਾ-11

ਨਾਮਧਾਰੀ ਰਹਿਤ ਮਰਯਾਦ ਵਿੱਚ ਹਵਨ ਯਗ ਦਾ ਖ਼ਾਸ ਮਹੱਤਵ ਹੈ। ਹਵਨ ਕਰਨ ਲਈ ਸੁੱਚ ਸੋਧ ਦਾ ਇਸ਼ਨਾਨ ਕਰਕੇ ਸੱਤ ਸਿੰਘ ਕਮਰਕਸੇ ਲਾ ਕੇ ਬੈਠਦੇ ਹਨ। ਉਹ ਅਗਨੀ ਪ੍ਰਜਵਲਤ ਕਰਕੇ ਉਸ ਉੱਤੇ ਇੱਕ ਰਾਹੀ ਹਵਨ ਸਮਗਰੀ ਪੁਆਈ ਜਾਂਦੇ ਹਨ, ਜਲ ਦਾ ਛਿੱਟਾ ਵੀ ਇੱਕ ਸਿੰਘ ਦੇਂਦਾ ਹੈ। ਰਹਿਤਨਾਮੇ ਵਿਚ ਲਿਖਿਆ ਹੈ:

ਜੇਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਡੇ ਕੋਰੇ ਲਿਆਉਣੇ। ਚੌਕੇ ਵਿਚ ਚਰਨ ਧੋਇ ਕੇ ਥੜਨਾ ਅਰ ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ ਹੋਮ ਦੀ ਜਗਾ ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾ ਬੇਰੀ ਦੀ ਪਾਉਣੀ। ਫੂਕ ਨਹੀਂ ਮਾਰਨੀ ਹੋਮ ਵਿਚ। ਹੋਮ ਦੀ ਅਗ ਨੂੰ ਪਖੀ ਨਾਲ ਝਲਣਾ। ਪੰਜ ਆਦਮੀ ਹੋਮ ਵਿਚ ਪੋਥੀਆ ਉਤੋਂ ਬਾਣੀ ਪੜਨੀ। ਚਉਪਈ ਜਪੁ ਜਾਪੁ ਚੰਡੀ ਚਰਿਤ੍ਰ (ਦੂਜਾ) ਅਕਾਲ ਉਸਤਤ (ਚੰਡੀ ਦੀ ਵਾਰ ਅਤੇ ਉਗ੍ਰਦੰਤੀ ਵੀ ਹੁਣ ਪੜ੍ਹੀ ਜਾਂਦੀ ਹੈ। ਇਹ ਹੁਕਮ ਸਤਿਗੁਰੂ ਹਰੀ ਸਿੰਘ ਨੇ ਦਿੱਤਾ ਸੀ) ਛੇਵਾ ਆਦਮੀ ਅਹੂਤੀਆ ਪਾਵੇ। ਸਤਵਾ ਮਗਰੋਂ ਜਲ ਦਾ ਛਿਟਾ ਦੇਵੇ ਥੋੜਾ ਥੋੜਾ।[35] —ਰਹਿਤਨਾਮਾ-1

ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਰਹਿਤਨਾਮੇ ਵਿੱਚ ਸਿੱਖੀ ਰਹਿਤਮਰਯਾਦਾ ਦਾ ਹਿੱਸਾ ਨਿਮਰਤਾ, ਹੱਕ ਹਲਾਲ ਦੀ ਕਮਾਈ, ਖਿਮਾ ਦੀ ਭਾਵਨਾ ਧਰਮ ਤੇ ਦ੍ਰਿੜ੍ਹਤਾ ਇਸਤਰੀ ਪ੍ਰਤੀ ਸੁਹਿਰਕਤਾ ਦੀ ਭਾਵਨਾ ਆਦਿ ਨੂੰ ਵੀ ਬਣਾਇਆ ਗਿਆ ਹੈ। ਇਹ ਸਭ ਉੱਚੇ ਸੁੱਚੇ ਸਦਾਚਾਰ ਦੇ ਮਾਲਕ ਦੇ ਗੁਣ ਹਨ। ਇਹੀ ਕਦਮਾਂ ਕੀਮਤਾਂ ਦੇ ਧਾਰਨੀ ਬਣਾਉਣ ਲਈ ਸਤਿਗੁਰੂ ਰਾਮ ਸਿੰਘ ਨੇ ਨਾਮਧਾਰੀ ਸਿੱਖਾਂ ਨੂੰ ਇਕ ਖ਼ਾਸ ਰਹਿਤ ਮਰਯਾਦਾ ਦੇ ਧਾਰਦੀ ਬਣਾਇਆ ਇਸ ਦਾ ਚੰਗੇਰਾ ਪ੍ਰਭਾਵ ਹੋਰ ਲੋਕਾਂ ਤੇ ਪਿਆ। ਉਹ ਜਾਂ ਸਤਿਗੁਰੂ ਜੀ ਦੇ ਅਨੁਯਾਈ ਬਣ ਗਏ ਜਾਂ ਪ੍ਰਸੰਸਕ। ਇਹ ਆਪਣੇ ਆਪ ਵਿੱਚ ਵੱਡੀ ਪ੍ਰਾਪਤੀ ਸੀ।

# ਹਵਾਲੇ


1. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
2. ਸ੍ਰੀ ਗੁਰੂ ਪੰਥ ਪ੍ਰਕਾਸ਼—ਗਿਆਨੀ ਗਿਆਨ ਸਿੰਘ
3. ਓਹੀ
4. ਓਹੀ
5. ਸਤਿਗੁਰੂ ਬਿਲਾਸ—ਸੰਤ ਸੰਤੋਖ ਸਿੰਘ ਬਾਹੋਵਾਲ
6. ਓਹੀ
7. ਸ੍ਰੀ ਆਦਿ ਗ੍ਰੰਥ ਸਾਹਿਬ
8. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ
9. ਓਹੀ
10. ਓਹੀ
11. ਸ੍ਰੀ ਆਦਿ ਗ੍ਰੰਥ ਸਾਹਿਬ
12. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
13. ਓਹੀ
14. ਓਹੀ
15. ਚਾਤ੍ਰਿਕ ਰਚਨਾਵਲੀ ਜਿਲਦ 1—ਸੰਪਾ. ਸ.ਸ. ਅਮੋਲ
16. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
17. ਓਹੀ
18. ਓਹੀ
19. ਓਹੀ
20. ਓਹੀ
21. ਓਹੀ
22. ਓਹੀ
23. ਓਹੀ
23. Re-exploring Baba Ram Singh and Namdhari Movement —Dr. Navtej Singh
24. Ibid
25. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
26. ਓਹੀ
27. ਓਹੀ

## ਹੁਕਮਨਾਮਿਆਂ ਅਨੁਸਾਰ ਗੁਰਬਾਣੀ ਉੱਤੇ ਆਸਥਾ

ਸਤਿਗੁਰੂ ਰਾਮ ਸਿੰਘ ਦੀ ਜਲਾਵਤਨੀ ਨਾਲ ਆਪ ਜੀ ਦੇ ਪੈਰੋਕਾਰ, ਕੂਕੇ ਸਿੱਖਾਂ ਉੱਤੇ ਮੁਸੀਬਤਾਂ ਦਾ ਪਹਾੜ ਟੁੱਟ ਪਿਆ। ਉਹਨਾਂ ਨੂੰ ਰਲ ਕੇ ਬਹਿਣ ਤੋਂ ਰੋਕਣਾ ਹੀ ਸਰਕਾਰ ਦਾ ਕੰਮ ਸੀ। ਉਹ ਇਕੱਲੇ ਦੁਕਲੇ ਬਿਰਹਾ ਭੁਯੰਗਮ ਦੇ ਡੰਗੇ ਨੈਣੀ ਨੀਰ, ਦਿਲ ਵਿਚ ਆਹੀ ਲੈ ਉਦਾਸ-ਉਦਾਸ ਆਪੇ ਤੋਂ ਬੇਖ਼ਬਰ ਵਿਚਾਰਦੇ ਰਹੇ। ਸਤਿਗੁਰੂ ਜੀ ਨੇ ਇਹਨਾਂ ਨੂੰ ਆਸਰਾ ਦੇਣ ਲਈ ਗੁਰਬਾਣੀ ਦਾ ਪੱਲਾ ਫੜਨ ਦਾ ਹੁਕਮ ਕੀਤਾ ਤਾਂਕਿ ਨਾਮ ਨਾਲ ਵੀ ਜੁੜੇ ਰਹਿਣ :

—ਮੈ ਇਹ ਬਾਤ ਸਮਝੀ ਜੋ ਸੰਗਤਿ ਕੋ ਬੀ ਬਡਾ ਭਾਰੀ ਦੁਖ ਵਿਛੋੜੇ ਦਾ ਹੈ। ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਣਗੇ, ਸਤਿ ਕਰ ਮੰਨਣਾ। ਗੁਰੂ ਜੀ ਦਾ ਬਚਨ ਹੈ ਸਰਬ ਰੋਗ ਦਾ ਅਉਖਧੁ ਨਾਮੁ। ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ।

ਹੋਰ ਭਾਈ ਖਾਲਸਾ ਜੀ ਜਿਤਨੇ ਪੁਜ ਆਵਨ ਉਤਨੇ ਭੋਗ ਗ੍ਰੰਥ ਸਾਹਿਬ ਦੇ ਪੁਆਉਣੇ ਤੇ ਆਪ ਪਾਉਣੇ। ਜੇ ਕਰ ਇਕ ਘਰ ਤੇ ਨਾ ਪੁਜ ਆਵੇ ਤਾ ਦੁਹਿ ਚਹੁ ਸਿੰਘਾ ਨੇ ਰਲ ਕੇ ਭੋਗ ਪੁਆ ਦੇਵੇ। ਬਡਾ ਅਡੰਬਰ ਨਹੀ ਕਰਨਾ। ਬਹੁਤੇ ਸਿੰਘ ਦੂਸਰੇ ਪਿੰਡ ਦੇ ਨਾ 'ਕਠੇ ਕਰਨੇ। ਜਥਾ ਸਕਤ ਪ੍ਰਸਾਦਿ ਕਰਕੇ ਭੋਗ ਪਾ ਦੇਣਾ।[1] —ਹੁਕਮਨਾਮਾ-3

ਹਰਿਦਾਸ ਏਹੁ ਸਰਬਤ ਸੰਗਤ ਨੂ ਸੁਣਾਇ ਦੇਣੀ। ਜੇ ਬਣਿ ਆਵੇ ਤਾ ਪੰਜ ਗਰੰਥ ਕੰਠ ਕਰਨੇ ਨਹੀ ਤਾ ਜਪੁ ਜਾਪੁ, ਰਹਿਰਾਸ, ਆਰਤੀ ਸੋਹਿਲਾ, ਆਸਾ ਦੀ ਬਾਰ, ਸੁਖਮਨੀ ਜਰੂਰ ਕੰਠ ਕਰਨੇ ਅਰੁ ਨਿਤ ਨਾਇਕੇ ਝਲਾਗੇ ਪੜਨੇ ਅਰੁ ਲੜਕੀ ਲੜਕੇ ਨੁ ਅਖਰ ਪੜਾਉਣੇ। ਫੇਰ ਬਾਣੀ ਕੰਠ ਕਰਨੀ ਅਰੁ ਗ੍ਰੰਥ ਸਾਹਿਬ ਦਾ ਭੋਗ ਪਾਉਣਾ, ਜਥਾ ਸਕਤਿ ਪ੍ਰਸਾਦਿ ਕਰਨਾ।

ਏਸ ਰੀਤ ਦੇ ਵਿਚ ਜੋ ਚਲੇਗਾ ਭਾਈ ਖਾਲਸਾ ਜੀ ਓਸਨੂ ਦੁਖ ਬੀ ਨ ਹੋਊਗਾ। ਸੈ ਉਪਾਧਾ ਓਸਦੇ ਸਿਰੋ ਟਲ ਜਾਣਗੀਆ, ਏਹੁ ਬਚਨ ਮੇਰੇ ਜਰੂਰ ਮਨਣੇ। ਏਹੁ ਨਫੇ ਬਡੇ ਦਾ ਕੰਮ ਹੈ।[2] —ਹੁਕਮਨਾਮਾ-10

ਸੋ ਸਤਿਗੁਰੂ ਜੀ ਕੇਵਲ ਪਾਠ ਕਰਨ ਲਈ ਪਾਠ ਕਰਨ ਦਾ ਹੁਕਮ ਨਹੀ

ਦੇਂਦੇ ਸਗੋਂ ਆਸਥਾ ਅਨੁਸਾਰ ਗੱਲ ਕਰਦੇ ਹਨ ਕਿ ਪਾਠ ਕਰਨ ਨਾਲ ਦੁੱਖਾਂ ਕਲੇਸ਼ਾਂ ਦਾ ਨਾਸ ਹੁੰਦਾ ਹੈ। ਆਧੀਆਂ, ਉਪਾਧੀਆਂ ਬਿਅਧੀਆਂ ਤੋਂ ਛੁਟਕਾਰਾ ਮਿਲਦਾ ਹੈ।

ਆਪ ਜੀ ਸਮਝਾਉਣ ਲਈ ਆਪਣੀ ਹੀ ਮਿਸਾਲ ਦੇਂਦੇ ਹਨ ਕਿ ਉਹਨਾਂ ਨੂੰ ਉਸ ਦੇਸ ਵਿੱਚ ਬੈਠਿਆਂ ਨੂੰ ਨਾਮ ਬਾਣੀ ਦਾ ਆਸਰਾ ਹੈ। ਇਸ ਦੇਸ ਵਿਚ ਭਾਸ਼ਾ, ਸਭਿਆਚਾਰ, ਧਰਮ ਆਦਿ ਦੀ ਕੋਈ ਸਾਂਝ ਨਹੀ। ਇਸ ਤੋਂ ਬਿਨਾ ਨਜ਼ਰਬੰਦੀ ਹੈ। ਪੁਲਿਸ ਦਾ ਸਖ਼ਤ ਪਹਿਰਾ ਹੈ। ਪਰ ਮਨ ਟਿਕ ਗਿਆ ਹੈ ਕਿਉਂਕਿ :

ਦੇਖੋ ਭਜਨੁ ਬਾਣੀ ਦਾ ਐਸਾ ਪ੍ਰਤਾਪ ਹੈ, ਅਸੀ ਕੈਦ ਤਾ ਹੋਇ ਗਏ ਹਾ, ਕਿਸੇ ਕਰਮ ਨੇ ਕਰਾਇ ਦਿਤੇ ਸਾਡੇ ਨੇ, ਹੋਰ ਕਿਸੇ ਨੂ ਗੀ ਆਖਣਾ ਹੈ, ਪਰ ਏਥੇ ਬੀ ਸਾਨੂ ਤਾ ਬਡਾ ਸੁਖੁ ਹੈ। ਬਾਣੀ ਜਰੂਰ ਸਭ ਨੇ ਕੰਠ ਕਰਨੀ।

ਭਾਈ ਬਘੇਲ ਸਿੰਘ ਜੇ ਤੇਰੇ ਗਏ ਤੇ, ਤੇਰੇ ਤੇ ਸੁਣਕੇ ਲੋਕ ਭਜਨੁ ਬਾਣੀ ਕਰਣਗੇ, ਤਾ ਤੇਰਾ ਐਥੇ ਆਉਣ ਦਾ ਬਡਾ ਪੁੰਨ ਹੋਊਗਾ।[3]

—ਹੁਕਮਨਾਮਾ-10

ਉਸ ਸਮੇ ਗ੍ਰੰਥ ਜਾਂ ਪੋਥੀਆਂ ਜਾਂ ਪੱਥਰ ਦੇ ਛਾਪੇ ਦੇ ਹੁੰਦੇ ਸਨ ਜਾਂ ਹੱਥ ਲਿਖਤ। ਸਤਿਗੁਰੂ ਜੀ ਹੱਥ ਲਿਖਤ ਨੂੰ ਤਰਜੀਹ ਦੇਂਦੇ ਹਨ। ਅਤੇ ਲਿਖਣ ਵਾਲੇ ਨੂੰ ਮਾਣ ਭੇਟਾ ਦੇਣ ਬਾਰੇ ਵੀ ਲਿਖਦੇ ਹਨ।

ਇਸ ਬਾਰੇ ਸਤਿਗੁਰੂ ਹਰੀ ਸਿੰਘ ਨੂੰ ਲਿਖੇ ਹੁਕਮਨਾਮੇ ਵਿਚ ਦਰਜ ਹੈ :

ਹੋਰ ਭਾਈ ਹਰੀ ਸਿੰਘ ਜਦੋ ਅਸੀ ਐਧਰ ਆਏ ਹਾ ਤਦੋ ਜੇਹੜਾ ਗ੍ਰੰਥ ਦੇਵਾ ਸਿੰਘ ਲਿਖਦਾ ਸੀ, ਜੋ ਓਸ ਗ੍ਰੰਥ ਦੀਆ ਸੰਚੀਆ ਲਿਖੀਆ ਹੈਨ ਅਰੁ ਜੋ ਅਣਲਿਖੀਆ ਹੈ, ਸੋ ਸਾਰੀਆ ਭਾਈ ਮਨੀ ਸਿੰਘ ਨੂ ਦੇ ਦੇਣੀਆ ਜਰੂਰ, ਮੈ ਹੀ ਤੈਨੂ ਏਹ ਆਖਿਆ ਹੈ, ਆਪ ਹੀ ਦਿਤੀਆ ਹੈਨ, ਤੇ ਮਨੀ ਸਿੰਘ ਜੀ ਸੈਚੀਆ ਲੈ ਕੇ ਦੋਮੇ ਗ੍ਰੰਥ ਸਾਹਿਬ ਸੰਪੂਰਣ ਕਰਾਇ ਲੈਣੇ ਕਿਸੇ ਚੰਗੇ ਲਖਾਰੀ ਤੇ ਅਰ ਦੋਨੋ ਗ੍ਰੰਥ ਸਾਹਿਬ ਸੰਪੂਰਣ ਹੋ ਗਏ ਤਾ ਓਸਦੀ ਗਊ ਕੇ ਤਾ ਭੈਸ ਲੈ ਲੈਣੀ। ਸਤਿ ਏਹੁ ਹੋਈ ਜੋ ਦੇਵਾ ਸਿੰਘ ਲਿਖ ਦੇਵੇ ਤਾ ਦੇਵਾ ਸਿੰਘ ਤੇ ਲਿਖਾ ਲਈ।

—ਹੁਕਮਨਾਮਾ-12

ਬਾਣੀ ਪੜ੍ਹਨ ਨਾਲ ਨਾਮ ਜਪਣ ਦੀ ਵੀ ਪ੍ਰੇਰਨਾ ਮਿਲਦੀ ਹੈ ਸੋ ਸਤਿਗੁਰੂ ਜੀ ਅੰਮ੍ਰਿਤ ਵੇਲੇ ਉਠ ਕੇ ਦੋਹਾਂ ਦਾ ਆਸਰਾ ਲੈਣ ਦਾ ਹੁਕਮ ਕਰਦੇ ਹਨ। ਮਨੁੱਖਾਂ ਜਨਮ ਦਾ ਭਲਾ ਏਸੇ ਵਿਚ ਹੈ :

—ਪਿਛਲ ਰਾਤ ਨਾਇਕੇ ਪੜਨਾ। ਨਾਲੇ ਫੇਰ ਬਾਣੀ ਪੜਕੇ ਜਿਤਨਾ ਬਣ ਆਵੇ ਉਤਨਾ ਭਜਨ ਕਰਨਾ। ਗੁਰੂ ਜੀ ਅਗੇ ਹਰਿਦਾਸ ਕਰਨੀ ਹਥ ਜੋੜ ਕੇ ਬਾਣੀ ਪੜ ਕੇ। ਖਾਲਸਾ ਜੀ ਗੁਰੂ ਜੀ ਕਹਾ ਹੈ ਭਜਹੁ ਗੋਬਿੰਦ ਭੂਲਿ ਮਤ ਜਾਹੁ। ਮਾਨਸ

ਜਨਮ ਕਾ ਏਹੀ ਲਾਹੁ। ਗੁਰੂ ਜੀ ਨੇ ਅਨੇਕ ਬਾਰ ਏਹੁ ਬਾਤ ਲਿਖੀ ਹੈ ਸਾਰੇ ਗ੍ਰੰਥ ਸਾਹਿਬ ਮੈ।"[5] —ਹੁਕਮਨਾਮਾ-13

—ਬਾਣੀ ਪੜਦੇ ਹੋਏ ਤੇ ਜਕੜ ਨਹੀ ਮਾਰੇ ਜਾਂਦੇ।

ਅਛੀ ਤਰਾ ਨਿਗਾ ਕਰਕੇ ਦੇਖ ਲੇਵਹੁ ਸਾਰੇ ਹੀ, ਬਾਣੀ ਪੜਨ ਬਾਲਾ ਕੋਈ ਭਾਵੇ ਡਿਗਾ ਹੋਵੈ, ਨਹੀ ਬਾਣੀ ਪੜਨ ਬਾਲੇ ਬਹੁਤੇ ਡਿਗੇ ਹੋਣਗੇ, ਮੈਨੂ ਤਾ ਇਉ ਮਾਲੂਮ ਹੁੰਦੀ ਹੈ। ਅਗੇ ਭਾਈ ਖਾਲਸਾ ਜੀ ਗੁਰੂ ਦੀ ਤਾ ਗੁਰੂ ਹੀ ਜਾਣੇ।

ਸੋ ਜੀ ਮੇਰਾ ਤਾ ਏਹੋ ਕਹਣਾ ਹੈ ਬਾਰੰਬਾਰ ਦਾ ਜੋ ਬਾਣੀ ਪੜੋ ਨਾਲੇ ਭਜਨੁ ਕਰੋ, ਦੋਮੇ ਕਰਨੇ। ਭਜਨ ਬਿਨਾ ਬਾਣੀ ਨਾਲ ਪਰੀਤੀ ਨਹੀ ਲਗਦੀ ਤੇ ਬਾਣੀ ਬਿਨਾ ਭਜਨ ਨਾਲ ਪਰੀਤੀ ਨਹੀ ਲਗਦੀ। ਭਜਨੁ ਬਿਨਾ ਬਾਣੀ ਭਾਮੇ ਪੜੇ ਈ ਪਰ ਬਾਣੀ ਦੇ ਮਤ ਨੂ ਨਹੀ ਸਮਝਾ ਜਾਦਾ।

ਤੁਸੀ ਦੇਖ ਲੇਓ ਆਪਦੀ ਨੇਤ੍ਰੀ ਜੋ ਕਿਤਨੀ ਬਾਣੀ ਏਸ ਭਜਨ ਨੇ ਪੜਾਈ ਹੈ ਅਰੁ ਜੋ ਏਹੁ ਭਜਨੁ ਨਹੀ ਕਰਦੇ, ਸੋ ਦੇਖ ਲੇਓ ਜੋ ਕਿਥੇ ਕੋਈ ਬਾਣੀ ਪੜਦਾ ਹੈ? ਏਮੇ ਗਪਾ ਮਾਰਦੇ ਹੈ।[5] —ਹੁਕਮਨਾਮਾ-33

ਨਾਮਧਾਰੀ ਸਿੱਖ ਗੁਰਬਾਣੀ ਅਨੁਸਾਰ ਜੀਵਣ ਜਿਊਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤੇ ਹੁਣ ਸਤਿਗੁਰੂ ਉਦੈ ਸਿੰਘ ਜੀ ਦਾ ਇਹੋ ਹੁਕਮ ਹੈ ਕਿ ਗੁਰਬਾਣੀ ਤੇ ਆਸਥਾ ਰਖੋ ਤੇ ਉਸ ਅਨੁਸਾਰ ਚੰਗਾ ਕਰਮ ਕਰੋ, ਚੰਗਾ ਜੀਵਨ ਬਤੀਤ ਕਰੋ, ਅਰਦਾਸ ਸਮੇਂ ਨਾਮਧਾਰੀ ਸਿੱਖਾਂ ਦੀ ਅਰਜ਼ ਹੁੰਦੀ ਹੈ:

—ਜੋ ਤੂੰ ਗੁਰੂ ਰੂਪ ਧਾਰ ਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੈ ਸੋ ਤੂੰ ਆਪਣਾ ਹੁਕਮ ਸਦਾ ਹੀ ਮਨਾਈ।[6] —ਨਾਮਧਾਰੀ ਨਿਤਨੇਮ ਸੰਮਤ-2065

ਇਸ ਅਰਦਾਸ ਦਾ ਅਧਾਰ ਸਤਿਗੁਰੂ ਰਾਮ ਸਿੰਘ ਦਾ ਭੇਜਿਆ ਹੁਕਮਨਾਮਾ ਹੈ!

ਅਰ ਹਰਿ ਵਖਤ ਗੁਰੂ ਸਾਹਿਬ ਅਗੇ ਬੇਨਤੀ ਕਰਨੀ ਹੇ ਗੁਰੂ ਸਾਹਿਬ ਜੀ ਅਸੀ ਅਪਰਾਧੀ ਪਾਪੀ ਜੀਉ ਹਾ। ਤੇਰਾ ਪਤਤ ਪਾਵਨ ਬਿਰਦ ਸੁਣਕੇ ਤੇਰੇ ਬੂਹੇ ਆਇ ਡਿਗੇ ਹਾ। ਸਾਨੂ ਆਪਣੀ ਕ੍ਰਿਪਾ ਕਰਕੇ ਗੁਰਮਤਿ ਦਾ ਖੈਰ ਪਾਉ ਅਰ ਮਨੁਖਾ ਦਾ ਮੇਲ ਜਿਥੇ ਹੋਵੈ ਤਾ ਗੁਰਮੁਖਾ ਦਾ ਮੇਲਾ ਹੋਵੈ। ਅਰ ਮਨਮੁਖਾ ਦੀ ਸੰਗਤਿ ਤੇ ਰਖ ਲਈ। ਅਰ ਹੇ ਮਹਾਰਾਜ ਜੋ ਤੈ ਗੁਰੂ ਰੂਪ ਧਾਰਕੇ ਹੁਕਮੁ ਦਿਤਾ ਹੈ ਗ੍ਰੰਥ ਸਾਹਿਬ ਮੈ, ਸੋ ਤੂ ਆਪਣਾ ਹੁਕਮੁ ਮੈਨੂ ਸਦਾ ਈ ਮਨਾਈ। ਜਿਥੇ ਮੇਰਾ ਜੀਉ ਜਾਵੇ, ਸਦਾ ਈ ਮੈਨੂ ਆਪਣੇ ਹੁਕਮ ਉਤੇ ਪ੍ਰਤੀਤ ਦਾ ਦਾਨ ਦੇਈ।[7]

—ਹੁਕਮਨਾਮਾ-53

ਸਤਿਗੁਰੂ ਜੀ ਬਾਣੀ ਪੜ੍ਹਨ ਅਤੇ ਸਿਮਰਨ ਕਰਨ ਨੂੰ ਲੋਕ ਵਖਾਲੇ ਵਾਸਤੇ ਕਰਨਾ ਠੀਕ ਨਹੀਂ ਸਮਝਦੇ। ਉਹ ਨਹੀ ਸਮਝਦੇ ਕਿ ਕੋਈ ਵੀ ਪਖੰਡ ਕਰੇ ਕਿ ਉਹ

ਬੜਾ ਚੰਗਾ, ਰਸੀਲਾ, ਸ਼ੁੱਧ ਉਚਾਰਨ ਕਰਨ ਵਾਲਾ ਵਧੀਆ ਪਾਠੀ ਹੈ। ਉਹ ਆਪਣੇ ਪਾਠ ਨਾਲ ਲੋਕਾਂ ਨੂੰ ਭਰਮਾ ਸਕਦਾ ਹੈ, ਆਪਣੇ ਵੱਲ ਖਿੱਚ ਸਕਦਾ ਹੈ। ਮਹਾਨਤਾ ਤਾਂ ਗੁਰਮਤਿ ਦੇ ਧਾਰਨੀ ਹੋਣ ਦੀ ਹੈ। ਦੋਵੇਂ ਪੱਖ ਹਨ : ਗੁਰਮਤਿ ਵਾਲਾ ਤੇ ਮਨਮਤ ਵਾਲਾ। ਦੋਹਾਂ ਦਾ ਗੁਰਬਾਣੀ ਦਾ ਪਾਠ ਕਰਨ ਭਜਨ ਕਰਨ ਦਾ ਨਿਸ਼ਾਨਾ ਵੱਖਰਾ ਹੋਵੇਗਾ, ਪ੍ਰਾਪਤੀ ਵੀ ਵੱਖੋ ਵੱਖਰੀ ਹੋਵੇਗੀ। ਸਤਿਗੁਰੂ ਜੀ ਅਸਲੀ ਜੀਵਨ ਜਿਊਣ ਵਾਲੇ ਗੁਰਸਿੱਖ ਨੂੰ ਹੀ ਖੁਸ਼ੀਆਂ ਬਖ਼ਸ਼ਦੇ ਹਨ। ਆਪ ਜੀ ਦਾ ਕਥਣ ਹੈ!

—ਬਿਨਾ ਭਜਨ ਬੰਦਗੀ ਜੋ ਮੇਰੇ ਪਾਸ ਬੀ ਭਾਮਾ ਰਹੇ ਰਾਤ ਦਿਨ, ਉਹ ਤਾ ਮੇਰੇ ਤੋਂ ਬਹੁਤ ਦੂਰਿ ਜਾਣਨਾ ਨਾਲੇ ਪ੍ਰਮੇਸਰ ਤੇ ਬੀ ਦੂਰ ਜਾਣਨਾ। ਬਿਨਾ ਗੁਰਮਤਿ ਜੋ ਮੂਹ ਨਾਲ ਚਾਹੇ ਬਾਣੀ ਬੀ ਪੜੇ ਤਾ ਬੀ ਕੁਛ ਫਾਇਦਾ ਨਹੀ ਹੁੰਦਾ। ਮਨਮਤਿ ਏਸ ਦਾ ਨਾਉ ਹੈ ਜੋ ਬਾਣੀ ਪੜੀ ਪਰ ਬਾਣੀ ਦਾ ਆਖਿਆ ਨਾ ਕੀਤਾ। ਫੇਰ ਬਾਣੀ ਬੀ ਛੁਟ ਜਾਂਦੀ ਹੈ।[8] —ਹੁਕਮਨਾਮਾ-55

ਸਤਿਗੁਰੂ ਜੀ ਹੁਕਮਨਾਮਿਆਂ ਵਿਚ ਥਾਂ-ਥਾਂ ਗੁਰੂ ਜੀ ਦੇ ਲਿਖੇ ਹੁਕਮਾਂ ਦਾ ਸੰਕੇਤ ਦੇਂਦੇ ਹਨ। ਉਹ ਹੁਕਮ ਹਨ ਸਤਿਗੁਰੂ ਜੀ ਦੀ ਬਾਣੀ ਵਿਚ ਲਿਖੇ ਹੋਏ। ਉਹ ਚਾਰ ਕੁ ਗ੍ਰੰਥਾਂ ਬਾਰੇ ਬੜੇ ਸਰਲ ਸ਼ਬਦਾਂ ਵਿਚ ਲਿਖਦੇ ਹਨ। ਉਹ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਖ਼ਾਸ ਜ਼ਿਕਰ ਕਰਦੇ ਹਨ। ਇਹ ਉਹਨਾਂ ਦੇ ਬਹੁਤ ਪਿਆਰੇ ਗ੍ਰੰਥ ਇਹਨਾਂ ਦੀਆਂ ਹੀ ਪੋਥੀਆਂ ਪੰਜ ਗ੍ਰੰਥੀ ਤੇ ਦਸਮ ਗ੍ਰੰਥੀ ਆਪ ਜੀ ਸਰਕਾਰ ਕੋਲੋਂ ਆਪਣੇ ਲਈ ਰੰਗੂਨ ਮੰਗਵਾਈ ਸੀ। ਡਾ. ਹਰਿਭਜਨ ਸਿੰਘ ਦੇ ਸ਼ਬਦਾਂ ਵਿੱਚ :

"ਗੁਰੂ ਗ੍ਰੰਥ ਤੇ ਦਸਮ ਗ੍ਰੰਥ ਉਹਨਾਂ ਦੇ ਦੋ ਪਿਆਰੇ ਗ੍ਰੰਥ ਹਨ। ਬਾਣੀਆਂ ਵਿਚੋਂ ਜਪੁ, ਜਾਪੁ ਰਹਿਰਾਸ ਉਪਰ ਉਹਨਾਂ ਦਾ ਵਿਸ਼ੇਸ਼ ਬਲ ਸੀ। ਹਾਂ ਇੱਕ ਬਾਣੀ ਹੋਰ ਐਸੀ ਹੈ ਜੋ ਉਹ ਚਾਹੁੰਦੇ ਸਨ ਕਿ ਮਾਈ ਭਾਈ ਵਿਸ਼ੇਸ਼ ਤੌਰ ਤੇ ਪੜ੍ਹੇ ਤੇ ਕਦੇ ਨਾ ਖੁੰਝਾਵੇ। ਉਹ ਬਾਣੀ ਹੈ ਚੰਡੀ ਦੀ ਵਾਰ।"[9] —ਸੇਵਾ

ਬਾਣੀਆਂ ਵਿਚਲੇ ਹੁਕਮ ਤੇ ਆਪਣੇ ਹੁਕਮਨਾਮਿਆਂ ਦੀ ਗੱਲ ਕਰਦਿਆਂ ਵੀ ਉਹ ਬਾਣੀ ਤੇ ਆਸਥਾ ਦਾ ਪ੍ਰਗਟਾਵਾ ਕਰਦੇ ਹਨ :

ਹੋਰ ਜੀ ਹੁਕਮਨਾਮੇ ਮੈਂ ਕੀ ਲਿਖਣੇ ਹੈ ਹੁਕਮਨਾਮੇ ਤਾਂ ਗੁਰੂ ਜੀ ਦੇ ਹੀ ਲਿਖੇ ਦੇਖ ਲੈਣੇ। ਜਿਨ ਦੇਖਣੇ ਹੋਣਿ, ਮੰਨਣੇ ਹੋਣਿ। ਮੰਨੇ ਬਿਨਾ ਦੇਖੇ ਦਾ ਕੁਛੁ ਫਾਇਦਾ ਨਹੀ ਹੁੰਦਾ। ਦੋ ਈ ਤਾਂ ਗਰੰਥ ਸਾਹਿਬ, ਸੌ ਸਾਖੀ, ਪਰੇਮ ਸੁਮਾਰਗੁ ਇਹੁ ਹੁਕਮਨਾਮਾ ਹੈ ਸਾਰੀ ਸੰਗਤ ਕੋ ਅਰ ਸਾਰੇ ਭੇਖਾ ਕੋ, ਜਾਤਾ ਕੋ। ਅਰ ਮੈ ਵੀ ਸਾਰੀ ਸੰਗਤ ਦੇ ਬਾਸਤੇ ਲਿਖ ਕੇ ਭੇਜ ਦਿਤੇ ਹੈ। ਰਾਮਦਾਸ ਪੁਰੇ (ਸ੍ਰੀ ਭੈਣੀ ਸਾਹਿਬ) ਪਏ ਹੈ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ।[10] —ਹੁਕਮਨਾਮਾ-62

ਸ੍ਰੀ ਸਤਿਗੁਰੂ ਜੀ ਅਧਿਆਤਮ ਅਮੀਰੀ ਤੇ ਗੁਰਬਾਣੀ ਤੇ ਆਸਥਾ ਬਾਰੇ ਪ੍ਰੋ. ਜੋਗਿੰਦਰ ਸਿੰਘ ਹੁਰਾਂ ਲਿਖਿਆ :

"ਕਿਉਂਕਿ ਨਾਮਧਾਰੀ ਗੁਰੂ ਦੀ ਵਡਮੁੱਲੀ ਰੂਹਾਨੀ ਅਨੁਭੂਤੀ ਸੀ ਅਤੇ ਉਹ ਸਿੱਖ ਧਰਮ ਗ੍ਰੰਥਾਂ ਤੇ ਮਰਯਾਦਾਵਾਂ, ਪਰੰਪਰਾਵਾਂ ਬਾਰੇ ਬਹੁਤ ਪ੍ਰਬੀਣ ਸਨ। ਸੋ ਉਹਦੇ ਹੁਕਮਨਾਮਿਆਂ ਦੀ ਸਮੱਗਰੀ ਨੂੰ ਸਿੱਖ ਧਰਮ ਅਤੇ ਇਤਿਹਾਸ ਦੇ ਸੰਦਰਭ ਵਿੱਚ ਪ੍ਰਭਾਸ਼ਿਕ ਕਰਨਾ ਤੇ ਵਿਚਾਰਨਾ ਮੁਨਾਸਿਬ ਹੋਵੇਗਾ।"[11]

Since Namdhari Guru possessed a rich spiritual experience and was well versed in Sikh scriptures and traditions it is appropriate to define and intercept contents of his letters in the context of sikh religion and history[11]

ਸਤਿਗੁਰੂ ਰਾਮ ਸਿੰਘ ਜੀ ਗੁਰਬਾਣੀ ਤੇ ਆਸਥਾ ਰਖਕੇ ਸਿੱਖੀ ਆਦਰਸ਼ ਪੇਸ਼ ਕਰਨਾ ਚਾਹੁੰਦੇ ਸਨ। ਉਹਨਾਂ ਨੇ ਤਾਂ ਨਾਮਧਾਰੀ ਪੰਥ ਦੀ ਸਾਜਨਾ ਹੀ ਇਸ ਕਰਕੇ ਕੀਤੀ ਸੀ ਕਿ ਪੂਰਬ ਸਤਿਗੁਰੂ ਸਾਹਿਬਾਨ ਦੇ ਮਨੁੱਖਤਾ ਦੇ ਭਲੇ, ਜੀਵ ਕਲਿਆਣ ਤੇ ਆਪਣੀ ਉੱਚਤਾ ਲਈ ਦਿਤੇ ਉਪਦੇਸ਼ਾਂ ਨੂੰ ਸਿੱਖਾਂ ਵਿਚ ਮੁੜ ਦ੍ਰਿੜ੍ਹਾ ਸਕਣ। ਸਿੱਖਾਂ ਵਿੱਚ ਆਪਹੁਦਰਾਪਨ ਆਉਣ ਕਾਰਨ ਸਿੱਖੀ ਜੀਵਨ ਜਾਂਚ ਪ੍ਰਤੀ ਲੋਕਾਂ ਦੀ ਆਸਥਾ ਘੱਟ ਚੁੱਕੀ ਸੀ। ਸਤਿਗੁਰੂ ਜੀ ਵਿਦੇਸ਼ ਬੈਠੇ, ਜਲਾਵਤਨੀ ਦਾ ਸਮਾਂ ਕਟ ਰਹਿ ਵੀ ਆਪਣੇ ਸਿੱਖਾਂ ਅੰਦਰ ਸਿੱਖੀ ਬਾਰੇ ਪ੍ਰੀਤ ਤੇ ਪ੍ਰਤੀਤ ਬਣਾਈ ਰੱਖਣੀ ਜ਼ਰੂਰੀ ਸਮਝਦੇ ਸਨ। ਇਸ ਦਾ ਆਧਾਰ ਤੇ ਸੋਮਾ ਗੁਰਬਾਣੀ ਹੀ ਹੈ। ਸਤਿਗੁਰੂ ਦਾ ਸੁਭਾਅ ਆਪ ਜਪੈ ਅਵਰਹਿ ਨਾਮ ਜਪਾਵੇ ਦਾ ਹੈ। ਉਹ ਕਥਨੀ ਤੇ ਕਰਨੀ ਦਾ ਪੂਰਾ ਹੈ; ਏਸੇ ਕਰਕੇ ਉਹਨਾਂ ਦੇ ਹੁਕਮਨਾਮਿਆਂ ਵਿੱਚ ਗੁਰਬਾਣੀ ਪ੍ਰਤੀ ਸ਼ਰਧਾ ਸਤਿਕਾਰ ਆਪ ਦਾ ਉਸ ਉੱਤੇ ਸਿਦਕ ਭਰੋਸਾ ਪ੍ਰਤਖ ਰੂਪਮਾਨ ਹੁੰਦਾ ਹੈ। ਬਾਣੀ ਕੇਵਲ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਨਹੀ, ਦਸਮ ਗ੍ਰੰਥ ਸਾਹਿਬ ਦੀ ਵੀ ਮਨੁੱਖ ਨੂੰ ਸੇਧ ਦੇਣ ਲਈ ਮਹੱਤਵਪੂਰਨ ਹੈ।

## ਹਵਾਲੇ


1. ਸਤਿਗੁਰੂ ਰਾਮ ਸਿੰਘ ਜੀ ਦ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
2. ਓਹੀ
3. ਓਹੀ
4. ਓਹੀ
5. ਓਹੀ
6. ਨਾਮਧਾਰੀ ਨਿਤਨੇਮ—ਸੰਮਤ 2065 (ਸੰਨ 2008)

# ਹੁਕਮਨਾਮੇ ਅਤੇ ਹਵਾਲਾ ਗ੍ਰੰਥ

ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਵਿਚ ਕੁਝ ਗ੍ਰੰਥਾਂ ਦਾ ਜ਼ਿਕਰ ਆਇਆ ਹੈ। ਉਹਨਾਂ ਵਿਚੋਂ ਦੋ ਗ੍ਰੰਥ, ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਤਾਂ ਗੁਰਸਿੱਖਾਂ ਦੇ ਧਾਰਮਿਕ, ਪਵਿੱਤਰ ਸਤਕਾਰਿਤ ਗ੍ਰੰਥ ਹਨ। ਇਹਨਾਂ ਗ੍ਰੰਥਾਂ ਦਾ ਜਾਂ ਇਹਨਾਂ ਵਿੱਚ ਛਪੀਆਂ ਕੁਝ ਬਾਣੀਆਂ ਦਾ ਪਾਠ ਕਰਕੇ ਹਰ ਗੁਰਸਿੱਖ ਸੇਧ ਪ੍ਰਾਪਤ ਕਰਦਾ ਹੈ।

ਸਤਿਗੁਰੂ ਜੀ ਸੌ ਸਾਖੀ, ਪ੍ਰਹਿਲਾਦਸਰ ਵਾਲੀ ਪੋਥੀ, ਪ੍ਰੇਮ ਸੁਮਾਰਗ ਆਦਿ ਦੇ ਹਵਾਲੇ ਦੇ ਕੇ ਆਪਣੇ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ। ਇਹਨਾਂ ਗ੍ਰੰਥਾਂ ਵਿਚ ਕੁਝ ਤਾਂ ਸਾਖੀਆਂ ਹਨ, ਕੁਝ ਭਵਿਖਤ ਵਾਕ ਹਨ। ਇੱਕ ਹੁਕਮਨਾਮੇ ਵਿੱਚ ਸਤਿਗੁਰੂ ਜੀ ਲਿਖਦੇ ਹਨ:

—ਹੋਰ ਖਾਲਸਾ ਜੀ ਸਾਖੀਆ ਦੇ ਬਚਨ ਸਤਿ ਹੈ। ਲਿਖਾ ਹੈ ਏਹੀ, 'ਨੀਤ ਕਰਕੇ ਸਤਿ ਸਾਤਿ। ਸਤਿ ਤੇ ਸਤਿ ਚੌਦਾਂ। ਫੇਰ ਬਰਸ ਬੀਤ ਜਾਵੇ ਦਸ ਸਾਤਿ।' ਦਸ ਸਤ ਸਤਾਰਾ ਫੇਰ ਦੋ ਸਾਲ। ਫੇਰ ਤਾਮੈ ਮਿਲਕੇ ਸਭ ਹੋਇ ਬਰਸ ਤੇਤੀਸ। ਫੇਰ ਗੁਰੂ ਸਾਹਿਬਾ ਦਾ ਬਚਨ ਹੈ ਚੌਤੀ ਸਾਲ ਚੜੇ ਤੇ ਰੌਲੀ ਪਵੈ ਦੇਸ ਸਭ ਰੁਲੈ। ਸੋ ਖਾਲਸਾ ਜੀ ਚੜਦੇ ਚੌਤੀਏ ਰੌਲੀ ਤਾਂ ਪੈ ਗਈ ਹੈ, ਅਗੇ ਜੋ ਸਚੇ ਪਾਤਿਸਾਹ ਕਲਗੀਵਾਲੇ ਦਾ ਹੁਕਮ ਹੈ ਸੋ ਸਭ ਪੂਰਾ ਵਰਤੇਗਾ, ਸਤਿ ਕਰ ਮੰਨਣਾ।

ਹੋਰ ਬਹੁਤਾ ਕੀ ਲਿਖਣਾ ਹੈ ਤੁਸੀ ਸਮਝ ਲੈਣਾ। ਅਗੇ ਤਾ ਵਿਲਿਆ ਵਾਸਤੇ ਨਾਸ ਤੇ ਗਰਕ ਹੋ ਜਾਣ ਦੇ ਬਚਨ ਹੈਨ, ਸੋ ਸਭ ਪੂਰੇ ਹੋਵਨਿਗੇ। ਸੁਰੂ ਹੋਣਾ ਚੌਤੀਏ ਤੇ ਹੈ। ਅਸੀ ਬੀ ਆਧੇ ਸੇ ਭਾਈ ਜੋ ਕੁਛ ਚੌਤੀਏ ਮੇ ਹੋਇਆ ਤਾ ਅਗੇ ਬੀ ਸਭ ਕਿਛੁ ਹੋਊ। ਸੋ ਚੌਤੀਏ ਮੈ ਜੋ ਕਹਾ ਥਾ ਸੋ ਸੁਰੂ ਹੋ ਗਿਆ। ਅਗੇ ਦੇਖੋ ਕਰਤਾਰ ਦੇ ਰੰਗ ਤਮਾਸੇ, ਕੀ ਦਿਖਾਉਂਦਾ ਹੈ।[1]

—ਹੁਕਮਨਾਮਾ-3

ਉਕਤ ਟੂਕ ਵਿੱਚ ਜੋ ਸਾਲ ਲਿਖੇ ਹਨ ਉਹ ਬਿਕਰਮੀ ਸੰਮਤ ਦੇ ਲਿਖੇ ਹਨ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਉੱਤਰੀ ਭਾਰਤ ਵਿਚ ਪ੍ਰਚਲਤ, ਬਿਕਰਮੀ ਸੰਮਤ ਨਾਲ ਜੋੜਿਆ। ਮਸਿਆ, ਪੁੰਨਿਆ, ਸੰਗਰਾਂਦ, ਤਿੱਥਾਂ ਏਸੇ ਸੰਮਤ ਅਨੁਸਾਰ ਹਨ, ਜਿਸ ਸਮੇਂ ਦੇ ਸੰਮਤ ਦਾ ਜਿਕਰ ਹੈ ਉਸ ਸਮੇਂ 1900 ਸੰਮਤ ਸੀ, ਟੂਕ ਵਿੱਚ ਲਿਖੇ ਸਾਲਾਂ ਦਾ ਵੇਰਵਾ ਹੈ:

ਨੀਤ ਮਤਿ ਸਾਤਿ - 14
ਫੇਰ ਬਰਸ ਬੀਤ ਜਾਵੇ ਦਸ ਸਾਲ - 17
ਫੇਰ ਦੋ ਸਾਲ - 2
ਸਭ ਹੋਏ ਬਰਸ ਤੇਤੀਸ 33 ਕੁਲ ਜੋੜ

ਭਾਵ 1933 ਬਿ. ਇਸ ਨੂੰ ਜੇ ਈਸਵੀ ਵਿੱਚ ਬਦਲੀਏ ਤਾਂ 1876-77 ਈ. ਬਣਦਾ ਹੈ। ਉਸ ਤੇ ਅਗਲੇ ਸਾਲ 1934 ਬਿ. ਵਿਚ ਰੂਸ ਤੇ ਟਰਕੀ ਦੀ ਲੜਾਈ ਹੋਈ ਸੀ। ਇਹ ਸੰਮਤ ਲਿਖਣਾ ਉਸ ਲੜਾਈ ਵੱਲ ਹੀ ਸੰਕੇਤ ਹੈ ਕਿ ਸੌ ਸਾਖੀ ਵਿੱਚ ਲਿਖੀ ਭਵਿੱਖਤ ਬਾਣੀ ਸੱਚੀ ਨਿਕਲੀ। ਉਂਜ ਸਤਿਗੁਰੂ ਜੀ ਨੇ ਕਰਤਾਰ ਦੇ ਰੰਗਾਂ ਵੱਲ ਸੰਕੇਤ ਕਰਕੇ ਇਹ ਸਮਝਾਇਆ ਹੈ ਕਿ ਅਕਾਲ ਪੁਰਖ ਦਾ ਵਿਧਾਨ ਕਿਸੇ ਵੀ ਭਵਿੱਖਤਵਾਕ ਤੋਂ ਉੱਤੇ ਹੈ। ਕੋਈ ਵੀ ਹਿਲਜੁਲ ਭਵਿੱਖਤ ਵਾਕਾਂ ਅਨੁਸਾਰ ਹੋ ਸਕਦਾ ਹੈ, ਫਿਰ ਵੀ ਭਵਿੱਖਤ ਵਾਕ ਮੁੱਲਵਾਨ ਹਨ। ਇਹਨਾਂ ਦਾ ਆਪਣਾ ਮਹੱਤਵ ਹੈ। ਮਨੁੱਖ ਨੇ ਇਹਨਾਂ ਬਾਰੇ ਸੁਚੇਤ ਰਹਿਣਾ ਹੈ। ਸਤਿਗੁਰੂ ਜੀ ਦਾ ਇਹਨਾਂ ਬਾਰੇ ਅਧਿਐਨ ਸਾਨੂੰ ਸੇਧ ਦੇਣ ਵਿੱਚ ਸਹਾਈ ਹੋਵੇਗਾ।

ਸਤਿਗੁਰੂ ਜੀ ਜਿਨ੍ਹਾਂ ਸਾਖੀਆਂ ਨੂੰ ਹਵਾਲੇ ਦੇ ਤੌਰ ਤੇ ਵਰਤ ਕੇ ਉਕਤ ਹੁਕਮਨਾਮੇ ਵਿੱਚ ਅੰਕਿਤ ਕਰਦੇ ਹਨ। ਉਹ ਵੱਡ ਤੀਰਥ ਦੀਆਂ ਸਾਖੀਆਂ ਹਨ। ਇਹ ਸਾਖੀਆਂ ਹਰੀ ਪੁਰ (ਜ਼ਿਲ੍ਹਾ ਸਿਰਸਾ) ਅੱਜ ਕੱਲ੍ਹ ਮੁਕਤਸਰ ਵਿੱਚੋਂ ਇਕ ਪੋਥੀ ਦੇ ਰੂਪ ਵਿਚ ਮਿਲੀਆ ਸਨ। ਇਸ ਬਾਰੇ ਐਮ.ਐਮ. ਆਹਲੂਵਾਲੀਆਂ ਨੇ ਕੂਕਾ ਸਾਖੀਆਂ ਜਾਂ ਭਵਿਕਤ ਬਾਣੀਆਂ ਵਿਚ ਲਿਖਿਆ ਹੈ:

"ਗੁਰੂ ਰਾਮ ਸਿੰਘ ਨੇ ਦੇਸ ਨਿਕਾਲੇ ਸਮੇਂ ਲਿਖੇ ਪੱਤਰਾਂ (ਹੁਕਮਨਾਮਿਆਂ) ਤੋਂ ਇਸ ਗਲ ਦੀ ਗਵਾਹੀ ਮਿਲਦੀ ਹੈ ਕਿ ਕੂਕਿਆਂ ਨੂੰ ਇਹ ਭਵਿਖਤ ਬਾਣੀਆਂ 1876 ਈ. ਵਿਚ ਜ਼ਿਲ੍ਹਾ ਸਰਸਾ ਦੇ ਪਿੰਡ ਹਰੀਪੁਰ ਦੇ ਸਰੋਵਰ ਵਿਚੋਂ ਮਿਲੀਆਂ, ਉਹ ਸਰੋਵਰ ਕੂਕਿਆਂ ਲਈ ਤੀਰਥ ਯਾਤਰਾ ਦਾ ਸਥਾਨ ਬਣਿਆ ਅਤੇ ਵੱਡ ਤੀਰਥ ਕਹਾਇਆ। ਇਸ ਪਵਿੱਤਰ ਸਰੋਵਰ ਦੁਆਲੇ ਬਹੁਤ ਸਾਰੇ ਮੰਦਰ ਬਣੇ ਹੋਏ ਹਨ। ਸਾਰੀਆਂ ਭਵਿੱਖਤ ਬਾਣੀਆਂ ਦਾ ਸੰਬੰਧ ਦਸਵੇਂ ਪਾਤਸ਼ਾਹ ਨਾਲ ਹੈ।"[2]

Kukas--The freedom fighters of the Punjab.

ਇਹਨਾਂ ਸਾਖੀਆਂ ਵਿਚ ਭਵਿੱਖਤ ਬਾਣੀ ਕੀਤੀ ਗਈ ਹੈ ਕਿ ਖ਼ਾਲਸਾ ਰਾਜ ਦੁਬਾਰਾ ਸਥਾਪਤ ਹੋਵੇਗਾ। ਇਸ ਵਿਚ ਰੂਸ ਮਦਦ ਕਰੇਗਾ।

ਆਹਲੂਵਾਲੀਆ ਹੁਰਾਂ ਨੇ ਇਸ ਸਰੋਵਰ ਦੀ ਮਿਥਿਹਾਸਕ ਮਹਾਨਤਾ ਬਾਰੇ ਲਿਖਿਆ ਹੈ ਕਿ ਮੁਕਤਸਰ ਦੀ ਜੰਗ ਤੋਂ ਬਾਅਦ ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਚਲ ਪਏ, ਜੰਗਲ ਵਿੱਚ ਪੈਂਦੇ ਇਕ ਥਾਂ ਪੱਥਰ ਥੜਾ (Pathar Thara) ਵੱਲ। ਉਥੇ ਉਹਨਾਂ ਨੇ ਸੀਸ ਨਿਵਾਇਆ ਜਾਂ ਉਹਨਾਂ ਨਾਲ ਜਾ ਰਹੇ ਸੇਵਕ ਭਾਈ ਨੰਦ ਸਿੰਘ ਨੇ ਇਸ ਦੀ ਮਹਾਨਤਾ ਤੇ ਪਵਿਤਰਤਾ ਜਾਣਨ ਦੀ ਇਛਾ ਪ੍ਰਗਟ ਕੀਤੀ।

ਸਤਿਗੁਰੂ ਜੀ ਉਸ ਸਰੋਵਰ ਦੀ ਮਹਾਨਤਾ ਬਾਰੇ ਦਸਿਆ ਕਿ ਤਿੰਨ ਸਾਲ ਏਧਰ ਇਕ ਜ਼ਾਲਮ ਡਾਕੂ ਰਹਿੰਦਾ ਰਿਹਾ, ਉਹ ਇਸ ਸਰੋਵਰ ਵਿੱਚ ਇਸਨਾਨ ਕਰ ਲੈਂਦਾ ਸੀ ਅਤੇ ਏਥੋਂ ਦਾ ਜਲ ਛਕ ਲੈਂਦਾ ਸੀ। ਉਹ ਲੋਕਾਂ ਦਾ ਕਤਲ ਕਰਦਾ ਤੇ ਉਹਨਾਂ ਨੂੰ ਲੁਟ ਲੈਂਦਾ ਸੀ। ਦੇਵ ਨੇਤ ਇੱਕ ਸ਼ੇਰ ਨੇ ਉਸ ਨੂੰ ਮਾਰ ਦਿੱਤਾ। ਅੰਤ ਜਦ ਅਮਲਾਂ ਦਾ ਨਬੇੜਾ ਹੋਇਆ ਤਾਂ ਧਰਮਰਾਜ ਨੇ ਉਸ ਕਾਤਲ, ਡਾਕੂ ਨੂੰ ਕੁੰਭੀ ਨਰਕ ਵਿਚ ਸੁੱਟ ਦਿੱਤਾ। ਜਿਉਂ ਹੀ ਉਸ ਨੂੰ ਸੁੱਟਿਆ ਦੋਜਕ ਦੀ ਅੱਗ ਠੰਢੀ ਹੋ ਗਈ। ਇਹ ਇਸ ਸਰੋਵਰ ਵਿਚ ਉਸਦੇ ਨਹਾਉਣ ਕਰਨੇ ਹੋਇਆ।

ਹਰੀਪੁਰ ਦੇ ਇਸ ਸਰੋਵਰ ਦਾ ਨਾਂ ਪ੍ਰਹਿਲਾਦ ਸਰ ਹੈ। ਏਥੇ ਕਰਕੇ ਵੱਡ ਤੀਰਥ ਦੀ ਪੋਥੀ ਨੂੰ ਪ੍ਰਹਿਲਾਦ ਸਰ ਵਾਲੀ ਪੋਥੀ ਵੀ ਕਿਹਾ ਜਾਂਦਾ ਹੈ।

ਸਰਕਾਰੀ ਰਿਕਾਰਡ ਵਿੱਚ ਲਿਖਿਆ ਹੈ:

ਅਕਤੂਬਰ 1876 ਈ. ਵਿਚ ਜਦ ਹਰੀਪੁਰ ਪਿੰਡ ਦੇ ਸਰੋਵਰ ਦੀ ਖੁਦਾਈ ਕੀਤੀ ਗਈ। ਉਸ ਖੁਦਾਈ ਸਮੇਂ, ਲੋਹੇ ਦੇ ਪਿੰਜਰੇ ਵਿੱਚ ਇਕ ਉਦਾਸੀ ਫਕੀਰ ਚਰਨ ਦਾਸ ਬਾਹਰ ਆਇਆ ਉਹ ਪ੍ਰਗਟ (expose) ਕਰਨ ਨਾਲ ਟੁਕੜੇ ਟੁਕੜੇ ਹੋ ਗਿਆ। ਇਸ ਪਿੰਜਰੇ ਵਿਚ ਸਾਨੂੰ ਇਕ ਗ੍ਰੰਥ (ਪੋਥੀ) ਮਿਲਿਆ ਜਿਸ ਦੇ ਪੁਰਾਣੇ ਜਰਜਰੇ ਪੱਤਰੇ ਮਿਲਣ ਕਰਕੇ ਉਹ ਭੁਰ ਭੁਰ ਜਾਣ। ਇਕ 12 ਇੰਚ 12 ਇੰਚ ਸੰਗ਼ਮਰਮਰ ਦਾ ਪੱਥਰ ਮਿਲਿਆ ਜਿਸ ਉਤੇ ਦੋ ਪੈਰਾਂ ਦੇ ਨਿਸ਼ਾਨ ਸਨ। ਇਹ ਮੰਨਿਆਂ ਜਾਂਦਾ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਬਚਪਨ ਦੇ ਪਦ ਚਿੰਨ੍ਹ ਸਨ। ਦੋ ਗੁਰੂ ਗੋਬਿੰਦ ਸਿੰਘ ਦੇ ਹੁਕਮਨਾਮੇ ਸਨ ਇਕ ਤਾਂ ਬਿਲਕੁਲ ਪੜ੍ਹਿਆ ਨਹੀ ਸੀ ਜਾ ਰਿਹਾ। ਦੂਜਾ ਬੜਾ ਸਾਫ਼ ਤੇ ਉਘੜਵਾਂ (District) ਸੀ। ਇਹ ਪਵਿੱਤਰ ਵਸਤਾਂ (relics) ਅਸਲੀ ਸਨ ਕਿਉਂਕਿ ਹਰੀ ਪੁਰ ਉਥੇ ਸੜਕ ਉਤੇ ਹੈ ਜਿਧਰੋਂ ਦਸਵੇਂ ਪਾਤਸ਼ਾਹ ਗਏ ਸਨ।

—Home Deptt. Govt. of India ਅਗਸਤ 1882 ਦੀਆਂ ਲਿਖਤਾਂ

ਸਰਸੇ ਦੇ ਡਿਪਟੀ ਕਮਿਸ਼ਨਰ ਮਿ. ਵੇਕਫੀਲਡ Wakefield ਉਸ ਨੂੰ ਪਤਾ ਸੀ ਕਿ ਚਰਨ ਦਾਸ ਇੱਕ ਉਦਾਸੀ ਸਾਧੂ ਸੀ ਤੇ ਹਰੀ ਪੁਰੇ ਵਿਸ਼ਨੋਈਆਂ ਦਾ ਪਿੰਡ ਸੀ ਸੋ ਸਾਰੀਆਂ ਪਵਿੱਤਰ ਵਸਤਾਂ, ਸਰਸੇ ਦੇ ਗੁਰੂ ਗੋਬਿੰਦ ਸਿੰਘ ਦੇ ਗੁਰਦੁਆਰੇ ਦੇ ਮਹੰਤ ਭਾਈ ਨੌਧ ਸਿੰਘ ਨੂੰ ਸੰਭਲਵਾਈਆਂ ਜਾਣ।

ਹੁਕਮਨਾਮੇ ਉਤੇ ਸਤਿਗੁਰੂ ਜੀ ਦੇ ਦਸਖ਼ਤ ਤੇ ਮੋਹਰ ਸੀ। ਉਸ ਦੀ ਇਬਾਰਤ ਇਹ ਸੀ:

ਦਸਖਤੀ ਅਰ ਮੋਹਰੀ ਪਾਤਸ਼ਾਹੀ ਦਸ ਗੁਰੂ ਗੋਬਿੰਦ ਸਿੰਘ, ਸੰਮਤ ਸਤਾਰਾਂ ਸੌ ਪਿਛਪੰਜਾ। ੧ੴ ਸਤਿਗੁਰੂ ਪ੍ਰਸਾਦਿ ਹੁਕਮਨਾਮਾ ਬਖਸ਼ਸ਼ ਕੀਤਾ। ਜੋ ਕੋਈ ਸਿੱਖ ਸਿਖਣੀ ਏਸ ਚਰਨ ਪਦ ਨੂੰ ਮੰਨੇਗਾ, ਜਥਾ ਸ਼ਕਤਿ ਪੂਜੇਗਾ ਉਹ ਨਿਹਾਲ ਹੋ ਜਾਏਗਾ; ਜੋ ਕੋਈ ਐਥੇ ਕਤਕ ਪੁੰਨਿਆਂ ਨੂੰ ਆਵੇਗਾ, ਤਿਸ ਨੂੰ ਅਸੀ ਦਰਸ਼ਨ ਦੇਵਾਂਗੇ। ਕਤਕ ਪੁੰਨਿਆਂ ਦਾ ਵਰਤ ਰੱਖੇਗਾ, ਪਿਛਲੇ ਪਹਿਰ ਪ੍ਰਸਾਦਿ ਕਰੇਗਾ ਸੋ

ਨਿਹਾਲ ਹੋਵੇਗਾ। ਸਤ ਕਰ ਮੰਨਣਾ।[3]

—ਹਵਾਲਾ ਐਮ.ਐਮ. ਆਹਲੂਵਾਲੀਆ ਕੂਕਾਜ਼

—ਜਸਵਿੰਦਰ ਸਿੰਘ ਕੂਕਾ ਮੂਵਮੈਂਟ

ਏਸੇ ਵਡ ਤੀਰਥ ਦੀ ਸਾਖੀ ਜਾਂ ਪ੍ਰਹਿਲਾਦ ਸਰ ਵਾਲੀ ਪੋਥੀ ਵਿੱਚ ਲਿਖਿਆ ਹੈ ਕਿ ਰੂਸ ਭਾਰਤ ਦੇ ਰਾਹ ਰੋਕ ਲਏਗਾ। ਉਹ ਪੰਜਾਬ ਵੱਲ ਅੱਗੇ ਵਧੇਗਾ। ਰੂਸ ਤੇ ਤੁਰਕੀ ਦੀ ਲੜਾਈ ਦੀ ਵੀ ਭਵਿੱਖਤ ਬਾਣੀ ਹੈ ਅਤੇ 1297 ਹਿਜ਼ਰੀ (ਸੰਨ 1877-78) ਰੂਸ ਦੇ ਪਹਾੜੀ ਦਰਿਆਂ ਨੂੰ ਜਿਤਣ ਬਾਰੇ ਵੀ ਲਿਖਿਆ ਹੈ। ਹੁਕਮਨਾਮੇ ਵਿਚ ਏਸੇ ਵਡਤੀਰਥ ਦੀ ਸਾਖੀ ਦੇ ਅਧਾਰ ਉੱਤੇ ਸੰਮਤ ਦੇ ਕੇ ਸਤਿਗੁਰੂ ਜੀ ਦਾ ਲਿਖਣਾ ਹੈ ਕਿ ਸਮਾਂ ਸ਼ੁਰੂ ਹੋ ਚੁੱਕਾ ਹੈ।

ਆਪ ਪ੍ਰਹਿਲਾਦਸਰ ਵਾਲੀ ਪੋਥੀ ਦੇ ਸੰਦਰਭ ਵਿਚ ਮਹਾ ਮਲੇਛ, ਦੇ 1251 ਹਿਜ਼ਰੀ ਵਿਚ ਆਉਣ ਬਾਰੇ ਲਿਖਦੇ ਹਨ:

—ਦੇਖੋ ਪਹਿਲੇ ਜੋ ਮਲੇਛ ਕਾ ਪੂਰਬ ਸੇ ਆਉਣਾ ਸੀ ਸੋ ਬੀ ਹੂਆ, ਅਰ ਫੇਰ 1278 (ਹਿਜਰੀ) ਸੰਤ ਖਾਲਸਾ ਬੀ ਹੂਆ, ਫੇਰ 1288 ਮੇਂ 80 ਸੀਸ ਬੀ ਲਗੇ। ਫੇਰ ਦੇਸ ਮੈ ਆਉਣਾ ਕਹਾ ਹੈ। ਅਰ ਦੂਆ ਮਲੇਛ ਭੀ ਪਛਮ ਤੇ ਉਤਪਨ ਹੋਇ ਆਇਆ ਹੈ।[4] —ਹੁਕਮਨਾਮਾ-5

—ਗੁਰੂ ਜੀ ਨੇ ਤਾ ਬਡਾ ਦੂੰਦ ਲਿਖਾ ਹੈ ਅਗਲਿਆ ਬਰਸਾ ਚਾਲੀਆ ਤਾਈ, ਅਗੇ ਗੁਰੂ ਜਾਣੇ। ਅਰ ਭਾਈ ਪਿਰਥੀ ਨੇ ਬੀ ਬੜੀ ਸਿੰਙ ਮਿਟੀ ਚਕੀ ਹੈ। ਜੁਲਮ ਉਤੇ ਲਕ ਬੰਨ ਲਿਆ ਹੈ ਭਲੇ ਬੁਰੇ ਨੇ। ਦੇਖੀਏ ਅਗੇ ਹੁਣ ਕੀ ਵਰਤਾਰਾ ਵਰਤਦਾ ਹੈ।....ਏਹ ਕੀ ਕਰਨ ? ਗੁਰੂ ਸਾਹਿਬ ਦਾ ਹੁਕਮ ਬੀ ਇਕ ਸੰਤ ਖਾਲਸੇ ਤੇ ਬਿਨਾ ਹੋਰ ਮਲੇਛ ਪੰਥ ਮੈ ਮਿਲ ਜਾਵਹਿਗੇ। ਸੋ ਸਭਨਾ ਦਾ ਇਕ ਸੁਭਾਉ ਹੋਇ ਗਇਆ ਖਿਲਿਆ ਜੇਹਾ ਹੀ।

ਅਗੇ ਮਲੇਛ ਪੰਥ ਦੇ ਨਾਸੁ ਦਾ ਹੁਕਮੰ ਹੈ। ਸੋ ਸਮਾ ਤੇ ਆਇ ਪਹੁਚਿਆ ਹੈ ਨੇੜੇ ਹੀ। ਅਗੇ ਭਾਈ ਗੁਰੂ ਥਿਅੰਤ ਹੈ। ਏਥੇ ਆਕੇ ਸਾਖੀਆ ਦੇ ਅਰਥ ਬੀ ਗੁਰੂ ਜੀ ਬਹੁਤ ਮਾਲੂਮ ਕਰਵਾਏ ਹੈਨ।....ਇਕ ਬਚਨ ਹੋਰ ਕਹਾ ਹੈ ਗੁਰੂ ਜੀ ਨੇ 'ਵਿਕ੍ਰਮਹਾਇਨ ਅਠ ਦਸ ਸਤ ਬੀਤੇ ਜਬ ਸਿਖਾ।' ਏਹੁ ਬੀ ਏਨਾ ਨੂ ਕਹਾ ਹੈ, ਅਗੇ ਭਾਈ ਗੁਰੂ ਜਾਣੇ।[5] —ਹੁਕਮਨਾਮਾ-7

ਮਨੁੱਖਤਾ ਨੂੰ ਖ਼ਾਸ ਕਰਕੇ ਸਿੱਖਾਂ ਨੂੰ ਸੇਧ ਦੇਣ ਲਈ ਮਾਣ ਮਰਯਾਦਾ ਦਿੜ੍ਹਾਉਣ ਲਈ ਤੇ ਸਮਾਜਿਕ ਤੌਰ ਤੇ ਚੰਗੇ ਬਣਨ ਲਈ ਪ੍ਰੇਮ ਸੁਮਾਰਗ ਇਕ ਹੋਰ ਹਵਾਲਾ ਗ੍ਰੰਥ ਹੈ। ਇਸ ਗ੍ਰੰਥ ਨੂੰ ਵੀ ਸਤਿਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਅਠਾਰਵੀ ਸਦੀ ਦੀ ਰਚਨਾ ਮੰਨਿਆਂ ਗਿਆ ਹੈ। ਇਸ ਗ੍ਰੰਥ ਵਿੱਚ ਸਿੱਖੀ ਰਹਿਤ ਮਰਯਾਦਾ ਵਿਚ, ਪਾਠ ਕਰਨਾ, ਚੰਗਾ ਜੀਵਨ ਜਿਉਣ ਬੁਰਿਆਈਆਂ ਤੋਂ ਬਚਣ, ਸ਼ੁੱਧ ਭੋਜਨ ਕਰਨ, ਸੱਚ ਬੋਲਣ ਆਦਿ ਬਾਰੇ ਲਿਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਜਿਥੇ

ਰੰਗੂਨ ਛਾਉਣੀ ਦੇ ਇੱਕ ਬੰਗਲੇ ਵਿੱਚ ਨਜ਼ਰਬੰਦੀ ਦਾ ਚੰਗਾ ਸਮਾਂ ਬਿਤਾਉਂਦਿਆਂ ਭਜਨ ਬੰਦਗੀ ਕਰਨ ਤੇ ਬਾਣੀ ਪੜ੍ਹਨ ਦਾ ਆਪਣਾ ਨਿਤਨੇਮ ਕਰਦੇ ਰਹੇ ਉਥੇ ਉਹ ਗ੍ਰੰਥਾਂ ਬਾਰੇ ਵੀ ਚਿੰਤਨ ਤੇ ਮਨਨ ਕਰਦੇ ਰਹੇ। ਉਹਨਾਂ ਵਿੱਚੋਂ, ਦਿੱਤੇ ਹਵਾਲਿਆਂ ਰਾਹੀ ਆਪ ਜੀ ਨੇ ਸੰਗਤ ਨੂੰ ਵੀ ਪ੍ਰੇਰਨਾ ਦਿੱਤੀ ਸੀ ਕਿ ਸੰਗਤ ਵੀ ਅਧਿਐਨ ਤੇ ਚਿੰਤਨ ਮਨਨ ਵੱਲ ਧਿਆਨ ਦੇਂਦੀ ਰਹੇ। ਉਸ ਗ੍ਰੰਥਾਂ ਵਿੱਚ ਆਏ ਹਵਾਲਿਆਂ ਦਾ ਸਮਾਜਿਕ ਜਾਂ ਰਾਜਨੀਤਿਕ ਜਾਂ ਫਿਰ ਧਾਰਮਿਕ ਸੰਦਰਭ ਸਮਝ ਕੇ ਹੀ ਕੋਈ ਉਸ ਨੂੰ ਅਮਲ ਵਿੱਚ ਲਿਆਵੇ। ਬਾਲ ਵਿਆਹ ਨਾ ਕਰਨ ਬਾਰੇ ਆਪ ਜੀ ਪ੍ਰੇਮ ਸਮਾਰਗ ਗ੍ਰੰਥ ਦਾ ਹਵਾਲਾ ਦੇਂਦੇ ਹਨ। ਇਹ ਹਵਾਲਾ ਉਹ ਬੱਚਿਆਂ ਦੇ ਅਨੰਦ ਕਾਰਜਾਂ ਨੂੰ ਸਮੇਂ ਸਿਰ ਸਮਾ ਵਿਚਾਰ ਕੇ ਕਰਨ ਦੇ ਹੁਕਮ ਨਾਲ ਜੋੜਦੇ ਹਨ। ਹੁਕਮ ਲਈ ਪ੍ਰਹਿਲਾਦ ਸਰ ਵਾਲੀ ਪੋਥੀ ਅਨੁਸਾਰ ਬਦਲਦੀਆਂ ਪ੍ਰਸਥਿਤੀਆਂ ਨੂੰ ਵੀ ਧਿਆਨ ਵਿੱਚ ਰੱਖਿਆ ਗਿਆ ਹੈ :

ਹੋਰ ਬੀਬੀ ਨੰਦਾ ਤੂ ਸੇਰ ਸਿੰਘ ਨੂ ਬੀ ਨਿਹਾਲ ਸਿੰਘ ਨੂ ਏਉ ਆਖਦੇ ਸਾਨੂ ਏਹੁ ਹੁਕਮੁ ਆਇਆ ਹੈ ਜੋ ਪੈਲਾਦਸਰ ਤੇ ਪੋਥੀ ਨਿਕਲੀ ਹੈ ਓਸ ਪੋਥੀ ਮੈ ਲਿਖਾ ਹੈ ਹੁਣ ਮਹਾ ਮਲੇਛ ਦਾ ਨਾਸ ਹੋਇ ਜਾਣਾ, ਸੋ ਏਹੁ ਬਾਤ ਦੇਖਕੇ ਮੁੰਡੇ ਨੂ ਬਿਆਹਾਗੇ, ਉਰੇ ਮੁੰਡੇ ਨੂ ਕਿਤੇ ਨਹੀ ਬਿਆਹੁੰਦੇ। ਸੋ ਤੁਸਾ ਦੀ ਮਰਜੀ ਹੈ ਜੇ ਤੁਸੀ ਜਦ ਤਾਈ ਕੁੜੀ ਕੁਮਾਰੀ ਰਖਣੀ ਹੈ ਤਾ ਰਖੋ, ਨਹੀ ਤਾ ਤੁਸੀ ਜਾਣੋ।

ਗੁਰੂ ਜੀ ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾ ਬਰਸਾ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾ ਬਿਆਹੁ ਕਰਨਾ, ਉਰੇ ਨਹੀ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀ ਨਹੀ ਮੰਨਾਗੇ ਤਾ ਹੋਰ ਕੌਣ ਮੰਨੂਗਾ ਗੁਰੂ ਦਾ ਹੁਕਮੁ? ਭਾਮੇ ਤੁਸੀ ਦੇਖ ਲੇਓ ਪ੍ਰੇਮੰ ਸੁਮਾਰਗ ਮੈ ਲਿਖਾ ਹੈ। ਅਗੇ ਸਾਨੂ ਖਵਰ ਨਹੀ ਸੀ ਏਸ ਹੁਕਮ ਦੀ, ਤਾ ਥੋੜਿਆ ਮਹੀਨਿਆ ਦੀਆ ਕੁੜੀਆ ਲੋਕ ਬਿਆਹ ਦਿੰਦੇ ਥੇ।[6] —ਹੁਕਮਨਾਮਾ-23

ਸਤਿਗੁਰੂ ਜੀ ਸਿੱਖਾਂ ਨੂੰ ਹੁਕਮ ਮੰਨਣਾ, ਦ੍ਰਿੜ੍ਹਾਉਂਦੇ ਹਨ। ਉਹਨਾਂ ਦਾ ਤਤਕਾਲੀ ਹੁਕਮ ਸੀ ਕਿ ਰੰਗੂਨ ਨਾ ਆਇਆ ਜਾਏ। ਕਿਉਂਕਿ ਓਥੇ ਜਾਣ ਦੀ ਖੇਚਲ ਬਹੁਤ ਹੈ। ਮਰਯਾਦਾ ਵਿੱਚ ਰਹਿਣਾ ਵੀ ਔਖਾ ਹੈ; ਖਰਚਾ ਵੀ ਬਹੁਤ ਹੁੰਦਾ ਹੈ; ਸਰਕਾਰ ਨੇ ਵੀ ਸਖ਼ਤੀ ਵਧਾ ਦਿੱਤੀ ਹੈ। ਉਹ ਨਹੀਂ ਚਾਹੁੰਦੇ ਕਿ ਉਹਨਾਂ ਦੇ ਸਿੱਖ ਦੁਖੀ ਤੇ ਪ੍ਰੇਸ਼ਾਨ ਹੋਣ। ਉਹ ਸਮਝਦੇ ਹਨ ਕਿ ਸਿੱਖ ਸ਼ਰਧਾ ਭਾਵਨਾ, ਭਾਵਨਾਤਮਕ ਸਾਂਝ ਤੇ ਅੰਦਰ ਮਿਲਣ ਦੀ ਤਾਂਘ ਕਾਰਨ ਵੈਰਾਗੇ ਨੈਣਾ ਨਾਲ ਆਉਂਦੇ ਹਨ। ਪਰ ਇਹ ਆਉਣਾ ਬਹੁਤ ਮਹਿੰਗਾ ਪੈਂਦਾ ਹੈ ਸੋ ਹੁਕਮ ਵਿਚ ਰਿਹਾ ਜਾਏ।

—ਜੇ ਤਾ ਮੇਰਾ ਸਰੀਰ ਉਹ ਹੈ ਜੇਹੜਾ ਪਹਿਲਾਦਸਰ ਵਾਲੀ ਪੋਥੀ ਮੇ ਲਿਖਾ ਹੈ ਬਾਢੀ ਸੁਤ ਕਹੀਏ ਗੁਰ ਜੋਈ ਮਮਕਲਾ ਤੇ ਅਵਤਾਰ ਹੋਈ, ਤਾ ਤੇ ਮੈਂ ਆਪੇ ਹੀ ਆਇ ਜਾਊਗਾ ਪੰਜਾਬ ਦੇਸ ਮੈ। ਜੇ ਓਹ ਨਹੀ ਤਾਂ ਮੇਰਾ ਦਰਸਨ ਕਰ ਕੇ ਕਿਨੇ ਕੀ ਕਰਨਾ ਹੈ। ਤਾ ਅਨੇਕ ਤਖਾਣ ਮੇਰੇ ਜੈਸੇ, ਮੇਤੇ ਚੰਗੇ ਦੇਸ ਮੇ ਹੈਨ।

ਅਰ ਜੋ ਕਹੇ ਮੈ ਜਾਣਿਆ ਹੈ ਜੋ ਰਾਮ ਸਿੰਘ ਓਹੋ ਹੈ ਬਾਰਮੀ ਜਾਗਾ ਉਤੇ ਤਾ ਓਹ ਮੇਰਾ ਬਚਨ ਮੰਨੇ ਜੋ ਹੁਕਮ ਦੇਵਾ। ਅਰ ਜੇ ਜਾਣਾ ਬਈ ਰਾਮ ਸਿੰਘ ਗੁਰੂ ਹੈ ਅਰ ਗੁਰੂ ਜਾਣ ਕੇ ਹੁਕਮੁ ਨਾ ਮੰਨਿਆ ਤਾ ਨਾ ਮੈ ਓਸ ਦਾ ਨਾ ਓਹ ਮੇਰਾ, ਨਾ ਓਸ ਨੂ ਕੁਛ ਈ ਹੋਵੈ ਹੁਕਮੁ ਮੰਨੇ ਬਿਨਾ। ਅਰ ਜੇ ਜਾਣਿਆ ਉਹ ਨਹੀ ਰਾਮ ਸਿੰਘ ਜੋ ਬਾਢੀ ਸੁਤ ਕਹਾ ਹੈ ਤਾਂ ਫੇਰ ਕਾਸ ਨੂ ਆਉਣਾ ਏਥੇ ਨਾਲੇ ਕੂਕਾ ਨਾਉ ਧਰਾਉਣਾ ਹੈ। ਬਦਨਾਮੀ ਝਲਣੀ ਹੈ।[7] —ਹੁਕਮਨਾਮਾ-40

—ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੋ ਹੈ ਜੋ ਪ੍ਰੇਮ ਸਮਾਰਗ ਮੈਂ, ਸਾਖੀਆਂ ਮੈ ਰਾਮ ਮਿਰਗਿੰਦ ਅਰੁ ਪੈਲਾਦ ਸਾਗਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ ਤਾਂ ਤੇ ਮੈਂ ਆਪੇ ਹੀ ਦੇਸ ਮੈਂ ਆਇ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਦਾ ਨਾਸੁ ਏਹੁ ਅਭਾਉ ਹੋਇ ਜਾਊਗਾ ਸਭ ਦਾ। ਜੇ ਓਹੁ ਨਹੀ ਮੇਰਾ ਸਰੀਰ, ਤੁਸੀ ਕਾਸਨੂ ਏਥੇ ਆਓਣਾ ਹੈ, ਮੇਰੇ ਜੇਹੇ ਸੈਂਕੜੇ ਤਖਾਣ ਫਿਰਦੇ ਹੈ ਦੇਸ ਮੈਂ, ਏਥੇ ਕਾਨੂ ਆਉਣਾ ਹੈ। ਅਛੀ ਬਾਤ ਏਹੋ ਹੈ ਹੁਨਿ ਏਥੇ ਆਉਣ ਦੀ ਨਾ ਕਰੋ। ਭਜਨੁ ਪਾਠ ਭੋਗ ਕਰੋ ਜਿਤਨੇ ਬਣਿ ਆਉਣ। ਐਮੇ ਬਾਟ ਦੀ, ਖ੍ਰਚ ਦੀ ਖੇਚਲ ਹੈ, ਹੋਰੁ ਕੁਛੁ ਕੰਮ ਨਹੀ ਸਰਦਾ।[8]

—ਹੁਕਮਨਾਮਾ-62

ਬਚਨ ਤਾ ਗੁਰੂ ਜੀ ਅਗੇ ਹੀ ਕਰ ਗਏ ਹੈ ਸਾਖੀਆ ਮੈ। ਲਿਖਿਆ ਹੈ ਏਹੁ ਨੀਤ ਕਰਤੇ ਸਤ ਸਾਤ, ਚੌਦਾ। ਫੇਰ ਬਰਸ ਬੀਤ ਜਾਵਹਿ ਦਸ-ਸਾਤਿ, ਸਤਾਰਾ ਦੋਇ ਸਾਲ ਫੇਰ ਤਾਮੈ ਮਿਲ ਇਹੁ ਬਰਸ ਹੋਹਿ ਤੇਤੀਸ-33। ਏਸ ਦੇ ਉਪਰੰਤ ਗੁਰੂ ਜੀ ਦਾ ਹੁਕਮ ਹੈ ਰੌਲੀ ਪਵੈ ਦੇਸ ਸਭ ਰੁਲੈ। ਸੋਈ ਚੌਤੀਏ ਮੇ ਰੌਲੀ ਤੇ ਹੋਇ ਗਈ ਹੈ ਹੁਣ ਏਸ ਦੇ ਅਗੇ ਸਭ ਕੁਛ ਹੋਣਾ ਚਾਹੀਏ ਜਰੂਰ। ਈਸਰਾ ਦੇ ਬਚਨ ਅਨਥਾ ਨਹੀ ਹੁੰਦੇ।

...ਪਰ ਹੁਣ ਜੋ ਗੁਰੂ ਜੀ ਦਾ ਹੁਕਮ ਜੋ ਮੈ ਸੰਤ ਖਾਲਸੇ ਦੀ ਰਛਿਆ ਵਾਸਤੇ ਪਛਮ ਦਿਸਾ ਤੇ ਲੈ ਆਵਾਗਾ, ਸੋ ਭਾਈ ਜੇ ਤਾ ਓਹੀ ਆਇਆ ਹੈ ਰਛਾ ਬਾਲਾ, ਤਾ ਇਕ ਬਾਰਤਾ ਦੀ ਅਨੇਕ ਬਾਰਤਾ ਚੰਗੀਆ ਹੋਇ ਜਾਣਗੀਆ ਸੰਗਤ ਨਾਮਧਾਰੀਆ ਨੂ। ਸਤਿ ਪ੍ਰਤੀਤ ਜਾਨਣੀ।[9] —ਹੁਕਮਨਾਮਾ-41

ਇਸ ਸੰਬੰਧੀ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਪ੍ਰਹਿਲਾਦਸਰ ਵਾਲੀ ਪੋਥੀ ਦੇਂਦਿਆਂ ਹੋਇਆਂ ਸਤਿਗੁਰੂ ਜੀ ਨੇ ਰੂਸ-ਟਰਕੀ ਜੰਗ ਵੱਲ ਇਸ਼ਾਰਾ ਕੀਤਾ ਹੈ।

ਸਤਿਗੁਰੂ ਜੀ ਆਪਣਾ ਪ੍ਰੇਮ ਸੁਮਾਰਗ ਸੈਂਚੀ ਦੀ ਪ੍ਰਾਪਤੀ ਦਾ ਸਾਧਨ ਵੀ ਦਸਦੇ ਹਨ। ਉਹ ਸੌ ਸਾਖੀ ਅਤੇ ਪ੍ਰੇਮ ਸੁਮਾਰਗ ਦਾ ਹਵਾਲਾ ਦੇਂਦਿਆਂ ਉਹਨਾਂ ਦਾ ਸੰਦਰਭ ਵੀ ਚੇਤੇ ਕਰਵਾਉਂਦੇ ਰਹਿੰਦੇ ਸਨ :

—ਏਹੁ ਸੰਚੀ ਪ੍ਰਹਿਲਾਦ ਸਰ ਬਾਲੀ ਪੋਥੀ ਤੇ ਨਿਕਲੀ ਹੈ, ਸਾਨੂ ਦੇ ਗਿਆ ਹੈ ਨਰੈਣ ਸਿੰਘ (ਸਪੁੱਤਰ ਦੇਵ ਸਿੰਘ ਪਿੰਡ ਰੋਡੇ ਜ਼ਿਲ੍ਹਾ ਫ਼ਿਰੋਜ਼ਪੁਰ) ਏਦੂ ਪਿਛੇ ਜੋ

ਸੰਚੀ ਮੈ ਲਿਖਾ ਹੈ ਸੋ ਪੂਰਾ ਹੁੰਦਾ ਆਇਆ ਹੈ। ਅਰੁ ਭਾਈ ਹੁਣ ਦੀ ਗੁਰੂ ਜਾਣੇ ਜੋ ਗੁਰੂ ਨੇ ਕਰਨੀ ਹੈ। ਏਸ ਸੰਚੀ ਮੈ ਜੋ ਲਿਖਾ ਹੈ, ਸੋ ਸਾਖੀ ਮੈ ਜੋ ਬਾਤ ਗੁਰੂ ਜੀ ਨੇ ਲਿਖੀ ਹੈ, ਆਗੇ ਗੁਰੂ ਜਾਣੇ ਨਾਲੇ ਪ੍ਰੇਮ ਸੁਮਾਰਗ ਮੈ ਲਿਖਾ ਹੈ ਦੇਖ ਲੈਣਾ। ਆਗੇ ਹੋਰੁ ਏਸ ਸੰਚੀ ਦਾ ਦੀਦਾਰ ਕਰਿਆ ਕਰਨਾ, ਗੁਰੂ ਦੇ ਬਚਨ ਹੈਨ। ਇਹ ਸੈਚੀ ਪੜ ਕੇ ਸਾਨੂੰ ਦੇ ਦੇਣੀ ਕਲ ਬਾਰਾ ਵਜੇ।[10]

—ਹੁਕਮਨਾਮਾ-51

ਭਵਿਖਤ ਬਚਨਾ ਦਾ ਇਕ ਹੋਰ ਹਵਾਲਾ ਸਤਿਗੁਰੂ ਜੀ ਸਮਝਾਉਂਦੇ ਹਨ:

—ਏਉ ਬੀ ਗੁਰੂ ਜੀ ਦਾ ਹੁਕਮ ਹੈ ਅਰ ਦਸ ਸਤ ਬੀਤੇ ਜਬ ਸਿਖ ਮਹਾ ਦੁਰਭਿਖ ਨਿਰਪ ਨਾਸ ਭੁਲੇ ਫਿਰੰਗੀ ਦੂਰ। ਸੋ ਹੁਣ ਹੋਰ ਤੇ ਸਭ ਕਿਛੁ ਹੋ ਗਿਆ, ਪਚੀ ਮੈ ਸਿਖ ਬੀ ਹੋਏ ਅਰ ਦੁਰਭਿਖ ਬੀ ਹੈ, ਅਰ ਹੁਣ ਏਹ ਬਾਤ ਰਹੀ ਹੈ ਨਿਰਪ ਨਾਸ ਤੇ ਫਰੰਗੀ ਦੂਰ ਹੋਣੇ। ਸਮਾ ਤੌਂ ਆ ਗਿਆ ਹੈ, ਅਗੇ ਗੁਰੂ ਦੀ ਗੁਰੂ ਜਾਣੇ।[11] —ਹੁਕਮਨਾਮਾ-52

—ਸਾਖੀਆ ਜੋ ਸੰਚੀ ਦਿਤੀ ਸੋ ਮੈ ਓਧਾ ਅਰਥ ਸਮਝਾ ਹੈ ਸਾਰਾ। ਹੋਰੁ ਨਹੀ ਕਿਸੇ ਨੂ ਮਲੂਮ। ਹੁਣ ਦਸਣੇ ਦਾ ਸਮਾ ਨਹੀ। ਜਦ ਮੈ ਦੇਸ ਨੂ ਆਊ ਤਾ ਬਹੁਤ ਅਰਥ ਦਸ ਦੇਊਗਾ ਖਾਲਸੇ ਕੋ। ਹੋਰੁ ਸਾਖੀਆਂ ਕੇ ਬੀ ਅਰਥ ਮੈਨੂ ਏਥੇ ਆ ਕੇ ਬਹੁਤ ਫੁਰੇ ਹੈ। ਸੋ ਬੀ ਅਰਥ ਦਸੂਗਾ।[12]

—ਹੁਕਮਨਾਮਾ-64

ਅੰਗਰੇਜ਼ ਸਰਕਾਰ ਨੂੰ ਤਾਂ ਸਤਿਗੁਰੂ ਰਾਮ ਸਿੰਘ ਦੇ ਉਸਾਰੇ ਸੰਗਠਨ, ਉਸ ਦੇ ਅਨੁਸ਼ਾਸਨ ਤੇ ਉਸ ਦੀ ਮਾਣ ਮਰਯਾਦਾ ਕਾਰਨ, ਆਪਣਾ ਤਖ਼ਤ ਹਿਲਣ ਦਾ ਭੈ ਵਿਆਖਿਆ ਹੀ, ਹੋਰ ਗਿਆਨੀ ਧਿਆਨੀ ਵੀ ਸਤਿਗੁਰੂ ਜੀ ਨਾਲ ਦੂਰ ਭਾਵਨਾ ਰੱਖਣ ਲੱਗੇ। ਇਸ ਮਨੁੱਖੀ ਸੁਭਾ ਬਾਰੇ ਸੌ ਸਾਖੀ ਵਿਚ ਹਵਾਲਾ ਆਇਆ ਹੈ। ਇਸ ਬਾਰੇ ਡਾ. ਹਰਿਭਜਨ ਸਿੰਘ ਨੇ ਲਿਖਿਆ:

"ਨਾਮਧਾਰੀ ਸੰਪਰਦਾਇ ਦੇ ਸਿਰਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੰਪੂਰਨ ਜੀਵਨ ਪਰਮ-ਜੋਤ ਨੂੰ ਸਮਰਪਿਤ ਸੀ। ਏਹੋ ਉਹਨਾਂ ਦੇ ਜੀਵਨ ਦਾ ਲਕਸ਼ ਸੀ ਤੇ ਇਸ ਲਕਸ਼ ਤਕ ਪਹੁੰਚਣ ਦਾ ਮਾਰਗ। ਇੱਕ ਮਨ ਇੱਕ ਚਿੱਤ ਇਕਾਗਰਤਾ ਨਾਲ ਉਹਨਾਂ ਏਸੇ ਦੀ ਸਾਧਨਾ ਅਤੇ ਸੇਵਾ ਕੀਤੀ। ਆਪ ਸਿਮਰਨ ਕੀਤਾ ਤੇ ਹੋਰਾਂ ਨੂੰ ਸਿਮਰਨ ਲਈ ਪ੍ਰੇਰਿਆ। ਅਜੇਹੇ ਪ੍ਰਭੂ ਸੰਤ ਵੀ ਸੰਸਾਰੀ ਲੋਕਾਂ ਦੇ ਵੈਰ ਵਿਰੋਧ ਦਾ ਨਿਸ਼ਾਨਾ ਬਣਦੇ ਹਨ। ਉਹਨਾਂ ਦਾ ਆਪਣਾ ਕਥਣ ਹੈ: (ਪਹਿਲਾ ਤਾਂ ਅਸੀ ਆਖਦੇ ਥੇ ਭਾਈ ਏ ਸਿੱਖ ਸਾਧ ਸਾਡੇ ਨਾਲ ਵਿਰੋਧ ਕਿਉਂ ਕਰਦੇ ਹੈ?)

ਗੁਰੂ ਜੀ ਦਾ ਬਚਨ ਹੈ
ਗਿਆਨੀ ਧਿਆਨੀ ਗੁਣੀ ਧਨਾਢ।
ਨਾਮ ਜਪਤ ਘਰ ਘਰ ਮੈ ਆਢ।

ਨਾਮ ਜਪਣ ਵਾਲਿਆਂ ਦੇ ਸਾਥ ਹਰ ਜਗਾ ਆਢਾ ਕਰਨਗੇ ਸੋ ਪੁਜ ਕੇ ਕੀਤਾ ਸਿਰ ਤਾਈਂ ਸੋ ਜੀ ਕਿਸੇ ਸਮੇਂ ਦੇ ਸਰਾਫੇ ਹੋਇ ਹੈਨਿ ਏਨਾ ਦੇ ਕੀ ਬਸ ਹੈ।[13]

—ਹੁਕਮਨਾਮਾ-3 —ਸੇਵਾ

ਉਕਤ ਹਵਾਲੇ ਵਿੱਚ ਆਈ ਟੂਕ ਸੌ ਸਾਖੀ ਵਿਚਲੀ 82ਵੀ ਸਾਖੀ ਵਿੱਚੋਂ ਆਈ ਹੈ। ਇਸ ਸੌ ਸਾਖੀ ਦਾ ਟੀਕਾ ਮਹਿਨਾ ਪ੍ਰਤਾਪ ਸਿੰਘ ਨੇ 1960 ਈ. ਵਿਚ ਕੀਤਾ ਭਾਵੇਂ ਪਹਿਲੀ ਵਾਰ ਉਸਨੇ 1913 ਈ. ਵਿਚ ਸੌ ਸਾਖੀ ਵੇਖੀ ਸੀ ਫੇਰ ਕਈ ਉਸ ਤੋਂ ਪੁਰਾਣੀਆਂ ਸੌ ਸਾਖੀ ਦੀਆਂ ਪੋਥੀਆਂ ਵੀ ਵਾਚੀਆਂ ਜਿਨ੍ਹਾਂ ਵਿਚੋਂ ਸੰਤ ਧਿਆਨ ਸਿੰਘ ਕਾਦਰਾਬਾਦੀ ਅਤੇ ਸੰਤ ਦਇਆ ਸਿੰਘ ਨਾਮਧਾਰੀ ਕੋਲੋਂ ਕ੍ਰਮਵਾਰ 1890 ਤੇ 1903 ਦੀਆਂ ਵੇਖੀਆਂ। ਇਹਨਾਂ ਵਿਚੋਂ 15 ਸਾਖੀਆਂ ਵਿਚ ਭਵਿਖਤ ਵਾਕ ਹਨ ਬਾਕੀਆਂ ਵਿੱਚ ਨਹੀਂ।

ਮਹਿਤਾ ਜੀ ਇਕ ਹੋਰ ਵੀ ਠੋਸ ਜਾਣਕਾਰੀ ਦੇਂਦੇ ਹਨ ਕਿ ਦਸਮ ਪਾਤਸਾਹ ਦੇ ਦਖਣ ਦੇਸ ਜਾ ਕੇ ਪੰਜ ਸੌ ਸਾਖੀਆਂ ਉਚਾਰੀਆਂ ਜਿਨ੍ਹਾਂ ਵਿਚੋਂ ਇਕ ਸੌ ਭਾਈ ਰਾਮ ਕੰਵਰ ਨੂੰ ਸੰਭਾਲਣ ਦਾ ਹੁਕਮ ਹੋਇਆ। ਪੰਜ ਸੌ ਲਈ ਦਸਮ ਪਿਤਾ ਦਾ ਹੁਕਮ ਸੀ :

ਸੌ ਸਾਖੀ ਹਮ ਕੌ ਹੁਕਮ, ਸੌ ਕਾਬਲੀ ਮਲ।
ਮੁਲਤਾਨੀ ਸੂਰੇ ਦਈ ਰਤੀਏ ਪੂਰਬ ਭਲ।
ਸੌ ਅਗਰਈਯੇ ਸੂਰਤ ਸਿੰਘ ਦਈ ਬਖਸ਼ ਕਰ ਆਪਿ।
ਦਖਣ ਬਸ ਭਾਣਾ ਕਰਾ ਸੁਣੋ ਗੁਰੂ ਕੀ ਥਾਪ।[14] —ਸੌ ਸਾਖੀ

ਇਹਨਾਂ ਭਾਈ ਰਾਮ ਕੁੰਵਰ ਵਾਲੀਆਂ ਸੌ ਸਾਖੀਆਂ ਵਿਚ ਸਤਿਗੁਰੂ ਰਾਮ ਸਿੰਘ ਦੇ ਪ੍ਰਗਟ ਹੋਣ ਬਾਰੇ ਬਹੁਤ ਸਾਰੇ ਸੰਕੇਤ ਹਨ ਜਿਨ੍ਹਾਂ ਅਨੁਸਾਰ ਬਾਢੀ, ਨਵਾਂ ਪੰਥ ਚਲਾਏਗਾ। ਉਸ ਦੀ ਸੋਭਾ ਹੋਏਗੀ ਉਹ ਲੰਮੀ ਉਮਰ ਵਾਲਾ ਹੋਵੇਗਾ ਯਥਾ :

—ਰਿਲਪੁਰ ਬੀਚ ਬਾਢੀ ਸੁਤ ਹੋਈ।
ਬਾਲੂਆ ਰਾਜ ਕਰੇਗਾ ਸੋਈ।
ਦੇਸ ਪੰਜਾਬ ਸੁਦ ਜੋ ਹੋਇਆ।
ਤਿਨ ਏਹ ਪੰਥ ਮਰਨ ਦਾ ਜੋਇਆ।
—ਮਾਰ ਮਲੇਛ ਧਰਮ ਦ੍ਰਿੜ ਬੰਦਾ।
ਪੰਚ ਪਚਾਸ ਦੇਹ ਰਹਿ ਸੰਦਾ।
ਕਲਜੁਗ ਮੈ ਸਤਿਜੁਗ ਵਰਤਾਊਂ।
ਤਬੀ ਬਾਰ੍ਹਵਾਂ ਬਪ ਕਹਾਊਂ।[16] —ਸੌ ਸਾਖੀ

ਇਹਨਾਂ ਗਲਾਂ ਕਰਕੇ ਹੀ ਕੂਕੇ ਚੜ੍ਹਦੀ ਕਲਾ ਵਿਚ ਜਾ ਰਹੇ ਸਨ। ਸੰਤ ਦਇਆ ਸਿੰਘ ਨਾਮਧਾਰੀ ਦੀ ਪਦ ਛੇਦ ਕਰਕੇ ਛਪਵਾਈ ਸੌ ਸਾਖੀ ਦੇ ਪ੍ਰਭਾਵ ਤੋਂ ਪ੍ਰੇਸਾਨ

ਹੋ ਕੇ ਅੰਗਰੇਜ਼ ਹਾਕਮਾਂ ਨੇ ਛਾਪਾ ਮਾਰ ਕੇ ਉਹ ਸੌ ਸਾਖੀ ਜ਼ਬਤ ਕਰ ਲਈ ਸਾਰੀ ਦੀ ਸਾਰੀ। ਮਹਿਤਾ ਜੀ ਦੇ ਕਹਿਣ ਅਨੁਸਾਰ:

"ਅੰਗਰੇਜ਼ਾਂ ਨੇ ਸਾਡੇ ਤੇ ਅਤੀ ਜ਼ੁਲਮ ਕੀਤਾ ਕਿ ਸਾਨੂੰ ਐਸੇ ਐਸੇ ਸ਼ੁਭ ਉਪਦੇਸ਼ਾਂ ਤੋਂ ਵਾਂਜਿਆਂ ਰੱਖਿਆ। ਅੰਗਰੇਜ਼ ਨੇ ਆਪਣੇ ਅਹਿਦੇ ਹਕੂਮਤ ਵਿੱਚ ਇਸ ਸੌ ਸਾਖੀ ਨੂੰ ਜ਼ਬਤ ਕੀਤਾ ਅਤੇ ਇਸ ਤੇ ਪਾਬੰਦੀ ਲਗਾਈ ਕਿ ਕੋਈ ਇਸ ਨੂੰ ਨਾ ਪੜ੍ਹੇ ਅਤੇ ਨਾ ਰਖੈ। ਜਿਸ ਦੇ ਪਾਸ ਹੋਵੇਗੀ, ਉਸ ਤੇ ਕਾਨੂੰਨੀ ਸਖ਼ਤ ਕਾਰਵਾਈ ਕੀਤੀ ਜਾਵੇਗੀ।"[17]

—ਸਾਖੀ ਤਿਹਰਵੀ ਸੌ ਸਾਖੀ ਸਟੀਕ ਭਾਗ ਦੂਜਾ ਮਹਿਤਾ ਪ੍ਰਤਾਪ ਸਿੰਘ

ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣ ਜਾਂ ਫਾਂਸੀ ਦੇ ਕੇ ਸ਼ਹੀਦ ਕਰਨ ਦੇ, "ਮੁਖ ਕਾਰਨ ਇਹ ਸਨ ਕਿ ਨਾਮਧਾਰੀ ਸਿੰਘ ਸੌ ਸਾਖੀ ਪੜ੍ਹਦੇ ਅਤੇ ਇਸ ਦਾ ਪ੍ਰਚਾਰ ਕਰਦੇ ਹਨ। ਅੰਗ੍ਰੇਜ਼ ਨੇ ਇੱਕ ਲੱਖ ਰੁਪਇਆ ਦੇ ਕੇ ਇਕ ਝੋਲੀਚੁੱਕ ਦੀ ਡਿਊਟੀ ਲਗਵਾਈ ਕਿ ਸੌ ਸਾਖੀ ਨੂੰ ਜਿਤਨਾ ਬਗਾੜ ਸਕਦੇ ਹੋ ਬਗਾੜੋ। ਉਸ ਨੇ ਲੋਭ ਵਿਚ ਆ ਕੇ ਸਤਰਾਂ ਦੀਆਂ ਸਤਰਾਂ ਸੌ ਸਾਖੀ ਵਿਚੋਂ ਕਢ ਦਿੱਤੀਆਂ। ਮੁਸਲਮਾਨਾਂ ਦੇ ਰਾਜ ਜਾਣ ਤਕ ਅਤੇ ਅੰਗ੍ਰੇਜ਼ਾਂ ਦੇ ਆਉਣ ਤਕ ਹਾਲਾਤ ਰਹਿਣ ਦਿਤੇ। ਮੇਰੇ ਇਕ ਮਿਤ੍ਰ ਨੇ ਮੈਨੂੰ ਦਸਿਆ ਕਿ ਇਹ ਉਸੇ ਦੀ ਕਰਤੂਤ ਸੀ ਕਿ ਫਰੰਗੀ ਦੀ ਥਾਂ ਪਤੰਗੀ ਲਿਖਣਾ ਅਤੇ ਰਾਮ ਸਿੰਘ ਦੀ ਥਾਂ ਮਾਰ ਸਿੰਘ ਲਿਖਣਾ।"[17]

—ਸਾਖੀ ਤਿਹਰਵੀ, ਸੌ ਸਾਖੀ ਸਟੀਕ ਭਾਗ ਦੂਜਾ

ਅੰਗਰੇਜ਼ ਹਾਕਮਾਂ ਨੇ ਇਹੀ ਵਗਾੜੀਆਂ ਸੌ ਸਾਖੀਆਂ ਤਖ਼ਤਾਂ ਤੇ ਰਖਵਾਈਆਂ ਪੁਜਾਰੀਆਂ ਰਾਹੀ। ਅੰਗਰੇਜ਼ ਦੇ ਨੌਕਰ 250/- ਅਤੇ 150/- ਮਹਾਵਾਰ ਤਨਖਾਹ ਵਾਲੇ ਸਿਖੀ ਦੇ ਦੋ ਪਰਚਾਰਕ ਕਿਤਾਬ ਦੇ ਜ਼ਬਦ ਕਰਨ ਤੇ ਅਸਲ ਸੌ ਸਾਖੀ ਲੰਡਨ ਲਾਇਬ੍ਰੇਰੀ ਵਿੱਚ ਪਈ ਹੋਣ ਬਾਰੇ ਪ੍ਰਚਾਰ ਕਰਦੇ ਸਨ। ਉਹ ਨਾਮਧਾਰੀਆਂ ਤੇ ਨਿਹੰਗਾਂ ਦੀ ਬਦਖੋਈ ਵੀ ਕਰਦੇ ਸਨ।

ਸੁਰਿੰਦਰ ਸਿੰਘ ਕੋਹਲੀ ਆਪਣੀ ਅੰਗਰੇਜ਼ੀ ਦੀ ਪੁਸਤਕ Sikh Predictions (ਸਿੱਖ ਭਵਿੱਖਤ ਬਾਣੀਆਂ) ਵਿਚ ਸੌ ਸਾਖੀ ਦਾ ਨਖੇੜਾ ਕਰਦਿਆਂ ਕੁਝ ਸਾਖੀਆਂ ਵਿਚ ਬਾਰਵੇਜਾਮੇ ਦਾ ਜ਼ਿਕਰ ਕਰਦੇ ਹਨ ਪਰ ਨਾਲ ਹੀ ਲਿਖ ਦਿੰਦੇ ਹਨ ਕਿ ਇਹ ਵੇਰਵੇ ਨਾਮਧਾਰੀ, ਗੁਰੂ ਬਾਲਕ ਸਿੰਘ, ਗੁਰੂ ਰਾਮ ਸਿੰਘ ਬਾਰੇ ਸਮਝਦੇ ਹਨ:

Another sect of Sikhs the Namdhari's consider several verses of Sau Sakhi recorded regarding their religious leaders especially about. Baba Balak Singh and Baba Ram Singh.[18]

--Sikh Predictions

ਸਾਖੀਆਂ ਵਗਾੜਨ ਦਾ ਰਵਈਆ ਹੀ ਅੰਗਰੇਜ਼ ਹਾਕਮਾਂ ਦਾ ਵੱਡ ਤੀਰਥ ਦੀ ਸਾਥੀ ਪ੍ਰਤੀ ਵੀ ਰਿਹਾ। ਉਸ ਨੇ ਪਹਿਲਾਂ ਤਾਂ ਆਪਣੇ ਤਰੀਕੇ ਨਾਲ ਸਮਗਰੀ ਇਕੱਠੀ

ਕੀਤੀ। ਲੁਧਿਆਣੇ ਦੇ ਡੀ.ਐਸ.ਪੀ. ਬਾਰਾਬਟਨ District Superintendent of Police, Mr. Warburton ਨੇ ਆਈ.ਜੀ. ਪੁਲਿਸ ਪੰਜਾਬ ਸਪੈਸ਼ਲ ਬਰਾਂਚ ਨੂੰ ਦੱਸਿਆ ਕਿ ਉਸਨੇ 1879 ਈ. ਵਿੱਚ, ਈਸ਼ਰ ਸਿੰਘ (ਰਮਦਾਸੀਆ) ਇਕ ਕੂਕੇ ਜਿਹੜਾ ਸਰਕਾਰ ਦਾ ਗੁਪਤ ਜਸੂਸ (secret agent) ਰਾਹੀਂ ਸਾਖੀਆਂ ਦੀਆਂ ਦੋ ਨਕਲਾਂ ਪ੍ਰਾਪਤ ਕਰ ਲਈਆਂ ਹਨ। ਕੂਕਿਆਂ ਨੂੰ ਇਹ ਕੰਠ ਹਨ। ਇਹਨਾਂ ਸਾਖੀਆਂ ਦਾ ਅੰਗਰੇਜ਼ੀ ਅਨੁਵਾਦ ਗੁਰਮੁਖੀ ਦੇ ਵਧੀਆ ਵਿਦਵਾਨ ਆਇਆ ਸਿੰਘ ਪੁਲਿਸ ਇੰਸਪੈਕਟਰ ਸਪੈਸ਼ਲ ਬਰਾਂਚ ਦੀ ਮਦਦ ਨਾਲ ਕੀਤਾ ਗਿਆ। ਸਰਦਾਰ ਅਤਰ ਸਿੰਘ C.I.E. ਭਦੌੜ ਨੇ ਦਸਿਆ ਕਿ ਇਹ ਸਾਖੀਆਂ ਕਾਨ੍ਹ ਸਿੰਘ ਵਾਲੇ ਦੇ ਕੂਕੇ ਵਰਿਆਮ ਸਿੰਘ ਦੀ ਖੋਜ ਹਨ।

ਡਾ. ਆਹਲੂਵਾਲੀਆ ਅਨੁਸਾਰ, ਭਾਵੇਂ ਇਹ ਸਾਖੀਆਂ ਕੂਕਿਆਂ ਵਿਚ ਉਤਸ਼ਾਹ ਭਰਦੀਆਂ ਹਨ, "ਪਰ ਉਹਨਾਂ ਦਾ ਇਤਿਹਾਸਿਕ ਮਹੱਤਵ ਥੋੜ੍ਹਾ ਹੈ। ਅਸਲ ਵਿੱਚ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਭਾਵੇਂ ਇਹਨਾਂ ਸਾਖੀਆਂ (ਭਵਿਖਤ ਬਾਣੀਆਂ) ਵਿਚਲੀ ਸਮੱਗਰੀ ਕਈ ਨੁਕਤਿਆਂ ਤੋਂ ਪ੍ਰਮਾਣਿਕ ਤੇ ਸਹੀ ਸੀ ਫਿਰ ਵੀ ਇਸ ਨੂੰ ਵਿੱਚ ਸਾਜਸ਼ੀ ਸਾਮਰਾਜਵਾਦੀਆਂ ਰਾਹੀਂ ਵਾਰ ਵਾਰ ਅਤੇ ਮੁਕੰਮਲ ਤੌਰ ਉੱਤੇ ਬਦਨੀਯਤੀ ਨਾਲ ਬਦਲਿਆ ਜਾਂਦਾ ਰਿਹਾ। ਜਿਸ ਨਾਲ ਇਤਿਹਾਸ ਅਤੇ ਗਲਪ ਦਾ ਮਿਲਗੋਨਾ ਕੀਤਾ ਜਾ ਸਕੇ। ਇਹ ਉਹਨਾਂ ਵਲੋਂ ਨਾਮਧਾਰੀ ਦੇਸ਼ ਭਗਤਾਂ ਦੀਆਂ ਸਫ਼ਾਂ ਵਿੱਚ ਨੈਤਿਕ ਗਿਰਾਵਟ ਤੇ ਭੰਬਲਭੂਸਾ, ਮੁਗਾਲਤਾ ਪੈਦਾ ਕਰਨ ਲਈ ਕੀਤਾ ਜਾ ਰਿਹਾ ਸੀ।"

But their historical value is meagre. Infact it is firmly and widely believed by the Namdharis (Kukas) that the material contained in these Sakhis (Prophecies), although in many points is genuine and correct has yet been frequently and thoroughly tempered with by the designing imperialists so as to render them into a hotchpotch of history and fiction. This was done by them to spread demoralising confusion in the rank and files of the Namdhari pertriots."[19] --Kukas --M.M. Ahluwalia

ਇਸ ਗਲ ਦਾ ਸਤਿਗੁਰੂ ਰਾਮ ਸਿੰਘ ਨੂੰ ਵੀ ਆਭਾਸ ਹੋਣਾ ਕੁਦਰਤੀ ਹੈ। ਸ਼ਾਇਦ ਏਸੇ ਕਰਕੇ ਉਹ ਇਹਨਾਂ ਹਵਾਲਾ ਗ੍ਰੰਥਾਂ ਨੂੰ ਰਦ ਤਾਂ ਨਹੀ ਕਰਦੇ। ਇਹ ਜ਼ਰੂਰ ਲਿਖਦੇ ਹਨ ਕਿ ਅਗੋਂ ਗੁਰੂ ਦੀਆਂ ਗੁਰੂ ਜਾਣੇ ਜਾਂ ਮੈ ਆ ਕੇ ਇਹਨਾਂ ਦੇ ਅਰਥ ਦੱਸਾਂਗਾ।

ਹੁਕਮਨਾਮਿਆਂ ਵਿਚ ਇਹਨਾਂ ਦਾ ਹਵਾਲਾ ਦਸਦਾ ਹੈ ਕਿ ਸਤਿਗੁਰੂ ਜੀ ਬੜੀ ਚੇਤਨਤਾ ਨਾਲ ਐਸੀਆਂ ਲਿਖਤਾਂ ਨਾਲ ਜੁੜੇ ਹੋਏ ਸਨ। ਇਹਨਾਂ ਦੀ ਪ੍ਰਮਾਣਿਕਤਾ ਨੂੰ ਵਗਾੜਨ ਦੀ ਲੋੜ ਤਾਂ ਅੰਗਰੇਜ਼ ਹਾਕਮਾਂ ਨੂੰ ਜਾਂ ਫਿਰ ਉਹਨਾਂ ਦੇ ਝੋਲੀ ਚੁੱਕ

ਗੁਮਾਸ਼ਤਿਆਂ ਨੂੰ ਸੀ ਜੋ ਉਹ ਕਰ ਰਹੇ ਸਨ ਤਾਂਕਿ ਨਾਮਧਾਰੀ ਲਹਿਰ ਦਾ ਪ੍ਰਭਾਵ ਘੱਟ ਸਕੇ।

## ਹਵਾਲੇ


1. ਸਤਿਗੁਰੂ ਰਾਮ ਸਿੰਘ ਜੀ ਦ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
2. Kukas The freedom fighters of the Punjab—M.M. Ahluwalia
3. Kuka Movement—Jaswinder Singh
4. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ
5. ਓਹੀ
6. ਓਹੀ
7. ਓਹੀ
8. ਓਹੀ
9. ਓਹੀ
10. ਓਹੀ
11. ਓਹੀ
12. ਓਹੀ
13. ਓਹੀ
14. ਸੌ ਸਾਖੀ ਭਾਗ ਦੂਜਾ —ਟੀਕਾਕਾਰ ਮਹਿਤਾ ਪ੍ਰਤਾਪ ਸਿੰਘ
15. ਓਹੀ
16. ਓਹੀ
17. ਓਹੀ
18. Sikhs predictions—Surinder Singh Kohli
19. Kukas The Freedom fighters of the Punjab—M.M. Ahluwalia

# ਹੁਕਮਨਾਮਿਆਂ ਦਾ ਰਾਜਨੀਤਿਕ ਸੰਦਰਭ

ਆਪਣੇ ਪੈਰੋਕਾਰਾਂ ਨੂੰ, ਆਪਣੀ ਸੰਪਰਦਾਇ ਦੇ ਧਰਮ ਕਰਮ ਵਿੱਚ ਪ੍ਰਪਕ ਕਰਨਾ ਹਰ ਰਹਿਬਰ, ਪੈਗੰਬਰ ਦੀ ਲੋੜ ਰਹੀ ਹੈ। ਉਹ ਸਮਝਾ ਰਿਹਾ ਹੁੰਦਾ ਹੈ ਕਿ ਜੇ ਉਸ ਦੇ ਪੈਰੋਕਾਰ ਧਰਮ ਕਰਮ ਵਿੱਚ ਪੱਕੇ ਨਹੀ ਰਹਿਣਗੇ, ਭਟਕ ਜਾਣਗੇ ਤਾਂ ਉਹਨਾਂ ਦੀ ਆਸਥਾ ਵੀ ਡੋਲੇਗੀ ਅਤੇ ਉਹ ਨਾ ਏਧਰਦੇ ਰਹਿਣਗੇ ਨਾ ਓਧਰਦੇ। ਨਵੇਂ ਧਾਰਮਿਕ ਵਿਸ਼ਵਾਸ਼ ਤੋਂ ਡੁਲਾਉਣ ਲਈ ਉਹਨਾਂ ਧਰਮਾਂ ਦੇ ਆਗੂ, ਜਿੰਨ੍ਹਾਂ ਨੂੰ ਉਹ ਛੱਡ ਕੇ ਆਉਂਦੇ ਹਨ, ਦੁਖੀ ਤੇ ਪ੍ਰੇਸ਼ਾਨ ਹੁੰਦੇ ਹਨ ਕਿਉਂਕਿ ਉਹਨਾਂ ਪ੍ਰਤੀ ਆਸਥਾ ਨਹੀ ਰਹੀ ਹੁੰਦੀ। ਧਰਮ ਪਰਿਵਰਤਨ, ਕਈ ਵਾਰ ਮਨੁੱਖ ਨੂੰ ਰਾਜਨੀਤਿਕ ਤਾਕਤ ਨਾਲ, ਲੋਭ ਲਾਲਚ ਦੇ ਕੇ ਜਾਂ ਜ਼ੁਲਮ ਜਬਰ ਕਰਕੇ ਵੀ, ਕਰਵਾਇਆ ਜਾਂਦਾ ਹੈ। ਸੋ ਇਹ ਵੀ ਸਮਝਿਆ ਜਾਂਦਾ ਹੈ ਕਿ ਧਰਮ ਚਲਾਉਣ ਲਈ ਤਾਕਤ ਹੋਣੀ ਜ਼ਰੂਰੀ ਹੈ, ਰਾਜਨੀਤਿਕ ਤਾਕਤ। ਦਸਵੇਂ ਪਾਤਸ਼ਾਹ ਦੇ ਹਵਾਲੇ ਨਾਲ ਇਹ ਬੋਲ ਆਮ ਸੁਣਿਆਂ ਜਾਂਦਾ ਹੈ :

ਰਾਜ ਬਿਨਾ ਨਹਿ ਧਰਮ ਚਲੈ ਹੈਂ।
ਧਰਮ ਬਿਨਾ ਸਭ ਦਲੈ ਮਲੈ ਹੈ।

ਸਤਿਗੁਰੂ ਰਾਮ ਸਿੰਘ ਦਾ ਚਲਾਇਆ ਕੂਕਾ ਪੰਥ ਸਿੱਖ ਪੰਥ ਵਿੱਚ ਸੁਧਾਰ ਅਤੇ ਰਾਜਨੀਤਿਕ ਚੇਤਨਤਾ ਲਈ ਚਲਾਇਆ ਗਿਆ ਸੀ। ਸੋ ਉਹਨਾਂ ਦੇ ਵਧਦੇ ਪੈਰੋਕਾਰਾਂ ਦੀ ਗਿਣਤੀ, ਹੋਰ ਧਰਮਾਂ ਨੂੰ ਮੰਨਣ ਵਾਲਿਆਂ ਨੂੰ ਹੀ ਨਹੀ ਸਗੋਂ ਭਾਰਤ ਦੀ ਰਾਜ ਸੱਤਾ ਤੇ ਕਾਬਜ਼ ਅੰਗਰੇਜ਼ਾਂ ਨੂੰ ਵੀ ਖ਼ਤਰੇ ਦੀ ਘੰਟੀ ਲੱਗੀ। ਐਸੇ ਵਿਅਕਤੀ ਤੇ ਆਗੂ ਸਤਿਗੁਰੂ ਜੀ ਨਾਲ ਵੈਰ ਤੇ ਈਰਖਾ ਰੱਖਣ ਲੱਗੇ। ਉਹ ਸਤਿਗੁਰੂ ਜੀ ਦਾ ਨਿਸ਼ਾਨਾ ਰਾਜਨੀਤਿਕ ਸੱਤਾ ਹਾਸਲ ਕਰਨਾ ਸਮਝਣ ਲੱਗੇ। ਸਰਕਾਰ ਹਿੰਦ ਨੇ ਆਪਣੀਆਂ ਰਿਪੋਰਟਾਂ ਇਕੱਠੀਆਂ ਕਰਨੀਆਂ ਸ਼ੁਰੂ ਕੀਤੀਆਂ ਅਤੇ ਹੋਰਾਂ ਨੇ ਵੀ ਉਹਨਾਂ ਦੇ ਕੰਨ ਭਰਨੇ ਸ਼ੁਰੂ ਕੀਤੇ ਕਿ ਸਤਿਗੁਰੂ ਜੀ ਦਾ ਨਿਸ਼ਾਨਾ ਰਾਜਨੀਤਿਕ ਸੀ। ਦਿੱਲੀ ਦੇ, ਉਰਦੂ ਦੇ ਹਫਤਾਵਾਰੀ ਅਖ਼ਬਾਰ, ਅਸ਼ਰਫ-ਉਲ-ਅਖ਼ਬਾਰ ਨੇ ਲਿਖਿਆ :

"ਜ਼ਿਲ੍ਹਾ ਲੁਧਿਆਣਾ ਪੰਜਾਬ ਦਾ ਇੱਕ ਸਿੱਖ (ਗੁਰੂ) ਰਾਮ ਸਿੰਘ ਆਪਣੇ ਆਪ ਵਿਚ ਪੈਗੰਬਰ ਦਾ ਰੁਤਬਾ ਰਖਦਾ ਹੈ। ਉਸ ਦੇ ਕਬੀਲੇ ਦੇ ਉਸ ਦੇ ਪੈਰੋਕਾਰ ਬਣਿਆਂ ਦੀ ਗਿਣਤੀ 60,000 ਹੈ। ਜਿਹੜੇ ਉਸ ਨਾਲ ਹਨ, ਉਹ ਇਕ ਥਾਂ ਤੋਂ ਦੂਜੀ ਥਾਂ ਜਾਂਦੇ ਹਨ ਅਤੇ ਲੋਕਾਂ ਨੂੰ ਨਵ ਧਰਮੀ ਬਣਾਉਂਦੇ ਹਨ।[1]

—19 ਦਸੰਬਰ 1866 ਈ.

ਸਿਆਲਕੋਟ ਦੇ ਅਖ਼ਬਾਰ ਰਹਿਨੁਮਾਏ-ਪੰਜਾਬ ਦਾ ਲਿਖਣਾ ਸੀ:

ਇਹ ਹੈਰਾਨੀ ਤੇ ਦੁਖ ਦੀ ਗੱਲ ਹੈ ਕਿ ਪੰਜਾਬੀ ਦੁਬਾਰਾ ਪੁਰਾਣੀ ਸਲਤਨਤ ਬਾਰੇ ਸੋਚ ਰਹੇ ਹਨ ਅਤੇ ਸਰਕਾਰ ਦੇ ਕਾਨੂੰਨ ਖਿਲਾਫ਼ ਕੂਕ ਰਹੇ ਹਨ।[2]

—18 ਫਰਵਰੀ 1867 ਈ.

ਸਰਕਾਰ ਨੂੰ ਵੀ ਸਤਿਗੁਰੂ ਜੀ ਵਧਦੀ ਸੋਭਾ ਵਿਚ ਪਾਤਸ਼ਾਹਾਂ ਵਰਗੀ ਖ਼ੁਸ਼ਬੋ ਆਈ—ਸਤਿਗੁਰ ਸੱਚੇ ਪਾਤਸ਼ਾਹ ਵਰਗੀ। ਇੱਕ ਸਿੱਖ ਵਿਦਵਾਨ ਨੇ ਵੀ ਕੂਕਿਆਂ ਬਾਰੇ ਲਿਖਿਆ।

ਦਸਮੇਂ ਗੁਰੂ ਨੇ ਸਿੰਘ ਸਾਦਕ ਸਹੀ ਹੈਂ ਸਭਿ,
ਲਾਲਸਾ ਲਲਾਮ ਰਾਜ ਲੈਬੈ ਕੀ ਅਚੂਕੇ ਹੈਂ।
ਹੇਰੇ ਜੈਸੇ ਲੱਖਣ ਹੈਂ ਟੇਰੇ ਜੈਸੇ ਗਯਾਨ ਸਿੰਘ,
ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।[3]

—ਸ੍ਰੀ ਗੁਰੂ ਪੰਥ ਪ੍ਰਕਾਸ਼

ਪ੍ਰੋ. ਜੋਗਿੰਦਰ ਸਿੰਘ ਹੁਕਮਨਾਮਿਆਂ ਵਿੱਚ ਸੌ ਸਾਖੀ ਦੇ ਹਵਾਲੇ ਨੂੰ ਸਿੱਖ ਰਾਜ ਦੀ ਪੁਨਰ ਸਥਾਪਨਾ ਨਾਲ ਮੇਲ ਕੇ ਵੇਖਦੇ ਹਨ:

"ਨਾਮਧਾਰੀ ਗੁਰੂ ਦੇ ਹੁਕਮਨਾਮਿਆਂ ਅਤੇ ਕੂਕਿਆਂ ਰਾਹੀ ਵੀ ਸੌ ਸਾਖੀ ਦੇ ਹਵਾਲੇ ਦਾ ਮਨਸ਼ਾ ਮੂਲ ਰੂਪ ਵਿੱਚ ਖਾਲਸਾ ਰਾਜ ਦਾ ਅਹਿਸਾਸ ਅਤੇ ਨਾਮਧਾਰੀ ਸਰਗਰਮੀਆਂ ਦੀ ਆਪਣੇ ਨਿਸ਼ਾਨੇ ਲਈ ਲਾਮਬੰਦੀ ਸੀ। ਇਹਨਾਂ ਹੁਕਮਨਾਮਿਆਂ ਰਾਹੀ ਹੀ, ਨਾਮਧਾਰੀ ਗੁਰੂ ਆਪਣੇ ਪੈਰੋਕਾਰਾਂ ਨੂੰ ਸੰਸਾਰਕ ਅਤੇ ਪ੍ਰਮਾਰਥਕ ਮਸਲਿਆਂ ਬਾਰੇ, ਰਹਿਨੁਮਾਈ ਦੇਂਦੇ ਸਨ। ਸੌ ਸਾਖੀ ਵਿੱਚ, ਉਸ ਲਈ, ਖਾਲਸਾ ਰਾਜ ਬਾਰੇ ਮੁੜ ਜਾਨ ਪਾਉਣ ਲਈ ਸੰਭਾਵਨਾ ਸੀ ਸੋ ਉਸ ਵਾਸਤੇ, ਦੁਸ਼ਮਨ ਉੱਤੇ ਅੰਤਿਮ ਜਿੱਤ ਪ੍ਰਾਪਤ ਕਰਨ ਲਈ, ਇਹ ਸਹਾਇਕ ਸਿੱਧ ਹੋ ਰਹੀ ਸੀ।"[3]

Reference to the Sau-Sakhi in the Namdhari Guru's letters and also by the Kukas was essentially meant for the realisation of Khalsa Raj and mobilisation of the Namdhari activisits towards the goal. It was through these letters that the Namdhari Guru guided the temporal and spiritual affairs of his fellowers. Sau-Sakhi became instrumental in his hand for it had the potential to rejuvenate the Khalsa for its ultimate triumph over its enemy."[3]

—Namdhari Guru Ram Singh

ਸਰਕਾਰ ਹਿੰਦ ਨੂੰ ਉਹਨਾਂ ਤੋਂ ਭੈ ਵਿਆਪਣ ਲੱਗਾ ਕਿ ਇਹ ਬਿਨਾ ਜੰਗੀ ਹਥਿਆਰ ਚੁੱਕਿਆਂ, ਨਾਮਿਲਵਰਤਨ, ਸੁਦੇਸ਼ੀ ਅਤੇ ਅਹਿੰਸਾ ਰਾਹੀ ਹੀ ਉਹਨਾਂ ਨੂੰ ਸੱਤ ਸਮੁੰਦਰ

ਪਾਰ ਭੇਜ ਸਕਦੇ ਸਨ। ਏਸੇ ਕਰਕੇ ਉਹਨਾਂ ਨੂੰ ਜਲਾਵੰਤਨ ਕਰਕੇ ਰੰਗੂਨ, ਬ੍ਰਹਮਾ, ਵਿਚ ਭੇਜਿਆ ਗਿਆ। ਡਾ. ਹਰਿਭਜਨ ਸਿੰਘ ਅਨੁਸਾਰ ਇਹ ਹੈ ਅਕਾਰਨ ਸੀ:

ਉਹਨਾਂ ਦੇ ਵੇਲੇ ਦੀ ਫ਼ਿਰੰਗੀ ਸਰਕਾਰ ਨੂੰ ਅਕਾਰਨ ਹੀ ਇਸ ਮਹਾਪੁਰਖ ਤੋਂ ਤੈ ਵਿਆਪਦਾ ਸੀ। ਭੈ ਮੁਕਤ ਹੋਣ ਲਈ ਸਰਕਾਰ ਨੇ ਉਹਨਾਂ ਨੂੰ ਪ੍ਰਦੇਸ ਭੇਜ ਦੇਣ ਦਾ ਫ਼ੈਸਲਾ ਕੀਤਾ। ਇਸ ਅਨਿਆਈ ਫ਼ੈਸਲੇ ਨਾਲ ਉਹ ਲੋਕ ਬਹੁਤ ਹੀ ਦੁਖੀ ਹੋਏ ਜੋ ਸ੍ਰੀ ਬਾਬਾ ਜੀ ਨੂੰ ਸਤਿਗੁਰੂ ਸਵੀਕਾਰਦੇ ਸਨ। ਉਹਨਾਂ ਦਾ, ਵਿਛੋੜਾ ਜਰਨਾ ਇਹਨਾਂ ਸ਼ਰਧਾਲੂ ਲੋਕਾਂ ਲਈ ਬਹੁਤ ਕਠਿਨ ਅਤੇ ਕਸ਼ਟਦਾਈ ਸੀ।"[4]

—ਸੇਵਾ

ਇਕ ਹੋਰ ਥਾਂ ਡਾਕਟਰ ਹਰਿਭਜਨ ਸਿੰਘ ਵਿਸ਼ਵ ਪਧਰ ਦੇ ਇਤਿਹਾਸ ਦੇ ਪੱਤਰੇ ਫੋਲ ਕੇ ਲਿਖਦੇ ਹਨ ਕਿ ਰਾਜ ਸਰਕਾਰਾਂ ਨੇ ਭੈ ਭੀਤ ਹੋ ਕੇ ਸਾਧੂ ਸੰਤਾਂ ਨਾਲ ਬਹੁਤ ਵਧੀਕੀਆਂ ਕੀਤੀਆਂ। ਉਹਨਾਂ ਨੇ ਉਹਨਾਂ ਨੂੰ ਸ਼ਹੀਦ ਤੱਕ ਕੀਤਾ:

"ਮਨੁੱਖੀ ਇਤਿਹਾਸ ਵਿਚ ਅਨੇਕਾਂ ਐਸੇ ਉਦਾਹਰਨ ਮਿਲਦੇ ਹਨ ਜਿਥੇ ਰਾਜੇ -ਮਹਾਰਾਜੇ ਜਾਂ ਸ਼ਾਹ-ਪਾਤਸ਼ਾਹ, ਸੰਤਾਂ-ਫਕੀਰਾਂ ਤੋਂ ਭੈ ਮੰਨਦੇ ਰਹੇ ਅਤੇ ਉਹਨਾਂ ਨੂੰ ਕਤਲ ਕਰਾਉਣ ਤਕ ਗਏ। ਔਰੰਗਜ਼ੇਬ ਨੇ ਆਪਣੇ ਰਾਜ ਕਾਜ ਵਿਚ, ਸ਼ਾਂਤੀ ਦੀ ਮੂਰਤ, ਗੁਰੂ ਤੇਗ ਬਹਾਦਰ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ। ਉਸ ਨੇ ਨੰਗ ਧੜੰਗ ਤੁਰਦੇ ਫਿਰਦੇ ਸੂਫੀ ਫਕੀਰ ਸਰਮਦ ਨੂੰ ਕਤਲ ਕਰਾਇਆ। ਯੋਰਪ ਵਿੱਚ ਨਿਮਾਣੀ ਨਿਤਾਣੀ ਕੁੜੀ ਸੈਂਟ ਜੌਨਜ਼ ਨੂੰ ਵੀ ਏਸੇ ਤਰ੍ਹਾਂ ਖ਼ਤਮ ਕੀਤਾ ਗਿਆ ਹੈ।[5]

—ਸੇਵਾ

ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਨਾਲ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ 1872 ਈ. ਵਿੱਚ ਦੇਸ ਬਦਰ ਕਰਨ ਪਿੱਛੇ ਕਾਰਨ ਤਾਂ ਰਾਜਨੀਤਿਕ ਹੀ ਹੈ। ਸਰਕਾਰ 1857 ਈ. ਦੇ ਗ਼ਦਰ ਤੋਂ ਡਰੀ ਹੋਈ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਉਸ ਲੜਾਈ ਦਾ ਕਾਰਨ ਭਾਵੇਂ ਗਊ ਤੇ ਸੂਰ ਦੀ ਚਰਬੀ ਲਗੇ ਕਾਰਤੂਸ ਹੋਣ ਕਾਰਨ ਧਾਰਮਿਕ ਵੀ ਸੀ ਪਰ ਉਸ ਦੀ ਵਾਗ ਡੋਰ ਗਦੀਓਂ ਲੱਥੇ ਨਵਾਬਾਂ, ਰਾਜਿਆਂ ਮਹਾਰਾਜਿਆਂ ਹੱਥ ਸੀ। ਉਹ ਤੇ ਉਹਨਾਂ ਦੀਆਂ ਫ਼ੌਜਾਂ ਹੀ ਜੀਅ ਜਾਣ ਨਾਲ ਲੜੀਆਂ। ਏਧਰ ਤਾਂ ਸਤਿਗੁਰੂ ਦਾ ਹੁਕਮ ਹੋਣਾ ਸੀ ਲੋਕਾਂ ਨੇ ਉਠ ਖਲੋਣਾ ਸੀ। ਲੋਕ ਲਹਿਰ ਦਾ ਮੁਕਾਬਲਾ ਕਰਨ ਬੜਾ ਔਖਾ ਸੀ। ਸਤਿਆਗ੍ਰਹਿ ਦਾ ਮੁਕਾਬਲਾ ਹੀ ਔਖਾ ਸੀ। ਨਿਹੱਥਿਆ ਨੂੰ ਮਾਰਨਾ ਵਿਸ਼ਵ ਵਿਚ ਵੱਡਾ ਬਦਨਾਮੀ ਵਾਲਾ ਹੋਣਾ ਸੀ। ਸੋ ਇਸ ਲਹਿਰ ਨੂੰ ਦਬਾਉਣ ਲਈ, ਆਪ ਜੀ ਦੀ ਜਲਾਵਤਨੀ ਰਾਜ ਸੱਤਾ ਲਈ ਜ਼ਰੂਰੀ ਸੀ। ਸਰਕਾਰ ਆਪ ਨੂੰ ਰਾਜਨੀਤਿਕ ਕੈਦੀ ਹੀ ਮੰਨਦੀ ਸੀ। ਏਸੇ ਕਰਕੇ ਆਪ ਨੂੰ 1818 ਈ. ਦੇ ਬੰਗਾਲ ਰੈਗੂਲੇਸ਼ਨ-3 ਅਧੀਨ ਵਰੰਟ ਕਢ ਕੇ ਰੰਗੂਨ (ਯਾਂਗੋ) ਬ੍ਰਹਮਾ (ਮਯਾਂਮਾਰ) ਭੇਜਿਆ ਗਿਆ ਸੀ। ਆਪ ਜੀ ਨੂੰ ਰੱਖਿਆ ਵੀ ਛਾਉਣੀ ਦੇ ਉਸ ਬੰਗਲੇ ਵਿੱਚ ਗਿਆ ਸੀ, ਜਿਥੇ ਭਾਰਤ ਦਾ ਆਖ਼ਰੀ ਮੁਗ਼ਲ ਬਾਦਸ਼ਾਹ, ਬਹਾਦਰ

ਸ਼ਾਹ ਜ਼ਫ਼ਰ ਰੱਖਿਆ ਗਿਆ ਸੀ। ਉਹੀ ਓਥੇ 1862 ਈ. ਵਿਚ ਫੌਤ ਹੋਇਆ ਅਤੇ ਲਾਗੇ ਹੀ ਦਫ਼ਨ ਕੀਤਾ ਗਿਆ। ਆਪ ਨੂੰ ਸ਼ਾਹੀ ਕੈਦੀਆਂ ਵਾਲੀਆਂ ਸਾਰੀ ਸੁਖ ਸਹੂਲਤਾਂ ਵੀ ਸਨ। ਹਾਂ ਨਜ਼ਰਬੰਦੀ ਸੀ, ਏਕਾਂਤ ਵਾਸ; ਕਿਸੇ ਨਾਲ ਸੰਪਰਕ ਕਰਨ ਦੀ ਇਜਾਜ਼ਤ ਨਹੀ ਸੀ।

ਅੰਗਰੇਜ਼ਾਂ ਦੀ ਸਤਿਗੁਰੂ ਜੀ ਨੂੰ ਵਿਦੇਸ਼ ਭੇਜਣ ਦੀ ਭਾਵਨਾ ਬਾਰੇ ਸਤਿਗੁਰੂ ਜੀ ਨੇ ਲਿਖਿਆ :

ਏਨਾ ਦਾ ਐਥੇ ਬੀ ਇਕ ਸਾਡੇ ਪਾਸ ਆਦਮੀ ਰਹਿੰਦਾ ਸੀ, ਉਸਨੇ ਬਡੇ ਗੋਰੇ ਪਾਸ ਜਾ ਕੇ ਆਖਿਆ, ਮੇਰਾ ਨਾਉ ਲੈ ਕੇ ਆਖੇ, ਏਹੁ ਆਧਾ ਥੀ ਜੇ ਮੈ ਜਾਣਦਾ ਮੈਨੂ ਕਾਲੇ ਪਾਣੀ ਲੈ ਆਉਣਗੇ ਤਾ ਮੈ ਪੰਜਾਬ ਭਰ ਦੀ ਕੁਰਸੀ ਸਭ ਖਾਲੀ ਕਰਾਇ ਦਿੰਦਾ। ਇਹੁ ਏਨਾ ਨੂ ਮੇਰਾ ਬਡਾ ਭਰਮ ਹੈ ਕਿਤੇ ਖਿਲਿਆ ਦਾ ਸੂੜ੍ਹ ਨਾ ਕਰਾ ਦੇਵੇ। ਅਰੁ ਮੈ ਭਾਈ ਆਪਣੀ ਰਸਨਾ ਤੇ ਕੁਛ ਨਹੀ ਬੋਲਾ।

ਅਸੀ ਤਾ ਭਾਈ ਕਿਸੇ ਨੂ ਕੁਛ ਨਹੀ ਆਖੇ। ਏਨਾ ਨੂ ਇਨਾ ਦੀ ਕਰਨੀ ਹੀ ਪਈ ਡਰਾਉਦੀ ਹੈ ਰਾਤ ਦਿਨ। ਪੰਜਾਬ ਮੈ ਭੀ ਏਨਾ ਨੂ ਏਹੁ ਭਰਮ ਹੋਇਆ ਜਿਸ ਤਰਾ ਅਗੇ ਸਿਖਾ ਨੇ ਦੇਸ ਮਲ ਲਿਆ ਸੀ ਦਿਲੀ ਦਾ, ਉਸੇ ਤਰਾ ਏ ਹੁਣ ਬੀ ਮਲ ਲੈਣਗੇ, ਤੁਸੀ ਕੋਈ ਏਨਾ ਦਾ ਬੰਦੋਬਸਤ ਕਰੋ। ਏਨਾ ਨੂ ਬਹੁਤ ਲੋਕਾ ਨੇ ਏਹੁ ਭ੍ਰਮ ਪਾਇਆ।[6] —ਹੁਕਮਨਾਮਾ-6

ਏਨਾ ਖਿਲਿਆ ਨੂ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਅਗੇ ਵਾਗੂ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾ ਦਾ ਕਹਾ ਮੰਨਕੇ। ਹਮਾਰੀ ਤਾ ਮਨਸਾ ਕਿਸੇ ਦਾ ਕਖ ਖੋਹਣ ਦੀ ਨਹੀ ਸੀ।[7]

—ਹੁਕਮਨਾਮਾ-3

ਸਤਿਗੁਰੂ ਜੀ ਦੀ ਵਾਰਤਾ ਸਰਲ ਤਾਂ ਲਗਦੀ ਹੈ ਪਰ ਇਸ ਸਰਲਤਾ ਵਿੱਚ ਗੁੱਝੇ ਰਾਜ ਛੁਪੇ ਹੋਏ ਸਨ। ਉਹ ਇਸ ਗਲ ਬਾਰੇ ਖ਼ਾਸ ਧਿਆਨ ਰੱਖ ਰਹੇ ਸਨ ਕਿ ਸਰਕਾਰ ਨੂੰ ਕਿਤੇ ਉਹਨਾਂ ਦੀ ਰਾਜਨੀਤਿਕ ਭਾਵਨਾ ਦਾ ਪਤਾ ਨਾ ਲਗੇ। ਨਹੀਂ ਤਾਂ ਇਹ ਹਲਫ਼ੀਆ ਬਿਆਨ ਵਾਂਗ, ਸਰਕਾਰ ਉਹਨਾਂ ਨੂੰ ਹੋਰ ਤਸੀਹੇ ਦੇਣ ਲਈ ਸਬੂਤ ਵਜੋਂ, ਵਰਤ ਸਕਦੀ ਸੀ। ਨਾਲੇ ਏਥੇ ਤਾਂ, ਪੰਜਾਬ ਤੋਂ ਦੂਰ ਬੈਠਿਆਂ ਤਾਂ, ਵਿਉਂਤਬੰਦੀ ਕਰਨੀ ਸੀ, ਪੈਤੜੇ ਬੰਨ੍ਹਣੇ ਸਨ, ਰਾਜ ਰੱਖਣੇ ਸਨ ਜੋ ਪ੍ਰਗਟ ਹੋਣ ਨਾਲ ਅਰਥ ਦੇ ਅਨਰਥ ਹੋ ਸਕਦੇ ਹਨ, ਭੇਦ ਖੁਲ੍ਹ ਸਕਦੇ ਸਨ। ਸੋ ਸਤਿਗੁਰੂ ਜੀ ਇੰਜ ਹੀ ਲਿਖਦੇ ਹਨ। ਪਰ ਉਹਨਾਂ ਅੰਦਰ ਸਰਕਾਰ ਦਾ ਭੈ ਬਿਲਕੁਲ ਨਹੀ ਸੀ ਸਗੋਂ ਲੋੜ ਅਨੁਸਾਰ ਅਫ਼ਸਰਾਂ ਨੂੰ ਧਰਕਾਉਂਦੇ ਸਨ। ਉਹ ਆਪਣੇ ਭੇਜੇ ਹੁਕਮਨਾਮਿਆਂ ਦਾ ਅਸਰ ਵੀ ਵੇਖਦੇ ਹਨ ਤਾਂ ਹੀ ਉਹਨਾਂ ਨੇ ਲਿਖਿਆ :

ਏਥੇ ਨੈਣਾ ਸਿੰਘ ਹੁਰੀ ਆਏ। ਓਨਾ ਨੂ ਅਸੀ ਇਕੁ ਹਰਿਦਾਸ ਦਿਤੀ। ਹਰਿਦਾਸ

ਉਤੋ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾ ਨੂ ਦਿਤੀ। ਸਾਰੇ ਲੋਕਾ ਮੈ ਡੰਡ ਪਾਇ ਦਿਤੀ। ਓਹ ਸਾਰੀ ਬਾਤ ਫਰੰਗੀਆ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂ ਲਿਖਿਆ। ਲਾਟ ਨੇ ਐਥੇ ਵਾਲਿਆ ਨੂ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।

ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ? ਤੁਮਨੇ ਚਿਠੀ ਦਈ? ਅਸੀ ਕਹਾ ਨਹੀ ਦੇਖਾ ਨੈਣਾ ਸਿੰਘ। ਫਿਰ ਓਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾ ਜੇਲਖਾਨੇ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀ ਆਪਣੇ ਬਚਣ ਦੀ ਬਾਤ ਕਰ ਲਓ। ਜਿਸ ਤਰ੍ਹਾ ਤੁਸੀ ਬਚੋ ਸੋ ਤੁਸੀ ਕਰੋ। ਬੋਲਤਾ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।[8] —ਹੁਕਮਨਾਮਾ-7

ਸਰਕਾਰ ਦੀ ਛਟਪਟਾਹਟ, ਰਾਜਨੀਤਿਕ ਕਾਰਨਾਂ ਕਰਕੇ ਹੀ ਬਣਦੀ ਹੈ। ਉਹਨਾਂ ਨੂੰ ਲਗਦਾ ਹੈ ਕਿ ਸਤਿਗੁਰੂ ਜੀ ਦਾ ਪੰਜਾਬ ਆਪਣੇ ਸਿੱਖਾਂ ਨਾਲ ਸੰਪਰਕ ਵਿੱਚ ਰਹਿਣਾ ਉਹਨਾਂ ਦੀ ਨਾਕਾਮਯਾਬੀ ਹੈ। ਸਿੱਖ ਇਹਨਾਂ ਨੂੰ ਰੰਗੂਨ ਆ ਕੇ ਮਿਲ ਕੇ ਉਹਨਾਂ ਤੋਂ ਅਗਵਾਈ ਲੈ ਕੇ ਜਾਂਦੇ ਹਨ। ਇਹ ਉਹਨਾਂ ਨੂੰ ਸਤਿਗੁਰੂ ਜੀ ਦੀ ਜਿੱਤ ਤੇ ਆਪਣੀ ਸਮਝ-ਸੂਝ, ਸਖ਼ਤੀ ਦੀ ਹਾਰ ਲੱਗਦੀ ਸੀ। ਸਤਿਗੁਰੂ ਜੀ ਸੁਚੇਤ ਤਾਂ ਸਨ ਹੀ, ਇਹ ਕਹਿ ਕੇ ਬੇਪਰਵਾਹ ਦਿਸਦੇ ਸਨ ਕਿ ਗੁਰੂ ਦਾ ਕੀਤਾ ਹੀ ਹੋਣਾ ਹੈ। ਇਸ ਨਾਲ ਉਹ ਆਪਣਾ ਹੀ ਸਤਿਗੁਰੂ ਤੇ ਭਰੋਸਾ ਨਹੀ ਦਰਸਾਉਂਦੇ ਸਗੋਂ ਸਿੱਖਾਂ ਨੂੰ ਵੀ ਸਤਿਗੁਰੂ ਉੱਤੇ ਭਰੋਸਾ ਰੱਖਣ ਦੀ ਭਾਵਨਾ ਨੂੰ ਦ੍ਰਿੜ੍ਹਾਉਂਦੇ ਸਨ। ਉਹ ਸਿੱਖਾਂ ਅੰਦਰ ਇਸ ਗੱਲ ਦਾ ਸੰਚਾਰ ਵੀ ਕਰ ਰਹੇ ਸਨ ਕਿ ਉਹ ਨਹੀ, ਅੰਗਰੇਜ਼ ਡਰ ਰਹੇ ਸਨ!

—ਲਾਟ ਨੇ ਏਨਾ ਨੂ ਬਡੀ ਸ੍ਰਿਮਿੰਦਗੀ ਦਿਤੀ ਹੈ ਏਥੇ ਬਾਲਿਆ ਨੂ। ਏਨਾ ਦੇ ਹਥ ਕੋਈ ਬਾਤ ਆਈ ਨਹੀ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿਠੀ ਫਕੜਨ ਨੂ। ਗੁਰੂ ਸਾਹਿਬ ਈ ਪੜਦੇ ਕਜੇ ਹੈ। ਜੇ ਸਾਡੀ ਚਿਠੀ ਫਕੜ ਲੈਣ ਤਾ ਏ ਸਾਡੇ ਆਦਮੀ ਨੂੰ ਕੈਦ ਕਰਾ ਦੇਣਗੇ, ਸਾਨੂ ਨਾ ਜਾਣੇ ਕਿਹੜੇ ਟਾਪੂ ਮੈ ਲੈ ਜਾਣਗੇ। ਏਨਾ ਨੂ ਮੇਰੇ ਸਰੀਰ ਦਾ ਵਡਾ ਡਰ ਹੈ। ਮੈ ਤਾ ਕਿਸੇ ਨੂ ਕੁਛ ਨਹੀ ਕੀਤਾ। ਪਿਛੋਂ ਤਾ ਲਿਆਏ ਹੈ ਜੋ ਏਥੇ ਰਹਾ ਤਾ ਚੌਧੇ (1857 ਈ. ਦਾ ਗਦਰ) ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਡਰ ਹੈ ਭਾਈ ਚਿਠੀ ਭੇਜ ਕੇ ਪਿਛੇ ਸੂੜ (ਬਗ਼ਾਵਤ) ਕਰਾ ਦੇਊ ਏਹੁ ਭਰਮ ਹੈ ਹੁਣ ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ ਏਸੇ ਕਰਕੇ ਮੇਰੇ ਪਾਸ ਕਿਸੇ ਨੂ ਆਉਣ ਨਹੀ ਦਿੰਦੇ।[9]

—ਹੁਕਮਨਾਮਾ-7

ਸਤਿਗੁਰੂ ਜੀ ਦੀਆਂ ਗਤੀਵਿਧੀਆਂ ਬਾਰੇ ਵੱਧ ਤੋਂ ਵੱਧ ਨਿਗਰਾਨੀ ਰੱਖਣੀ, ਪਹਿਰੇ ਤੇ ਐਸੇ ਸਿਪਾਹੀ ਲਾਉਣੇ ਜਿਨ੍ਹਾਂ ਦੀ ਭਾਸ਼ਾ, ਧਰਮ, ਸਭਿਆਚਾਰ ਦਾ ਨਾਲ ਇਹਨਾਂ ਨਾਲ ਕੋਈ ਸੰਬੰਧ ਹੀ ਨਾ ਹੋਵੇ। ਫਿਰ ਉਹਨਾਂ ਪੁਲਸੀਆਂ ਨੂੰ ਵੀ, ਸੰਤਰੀਆਂ ਨੂੰ ਵੀ ਭੈ ਕਿ ਜੇ ਉਹਨਾਂ ਨੇ ਕੁਤਾਹੀ ਕੀਤੀ ਤਾਂ ਉਹਨਾਂ ਨੂੰ ਵੀ ਸਜਾ ਮਿਲ ਸਕਦੀ ਹੈ, ਉਸ ਵਿਅਕਤੀ ਵਿਸ਼ੇਸ਼ ਬਾਰੇ ਹੀ ਜ਼ਰੂਰੀ ਸਮਝੀ ਜਾ ਸਕਦੀ ਹੈ ਜਿਸ ਤੋਂ ਸਰਕਾਰ ਨੂੰ ਉਸ ਦੇ ਸਿੰਘਾਸਣ ਦੇ ਪਾਵੇ ਹਿੱਲਣ ਦਾ ਖ਼ਤਰਾ ਹੋਵੇ; ਜਿਸ ਮਹਾਨ ਵਿਅਕਤੀ ਕਾਰਨ ਸਰਕਾਰ ਸਮਝੇ ਕਿ ਉਸ ਦਾ ਸਿੰਘਾਸਣ ਡੋਲ ਸਕਦਾ ਸੀ। ਸਰਕਾਰ ਦੇ ਚੁੱਕੇ ਜਾ ਸਕਣ ਵਾਲੇ ਕਦਮਾਂ ਬਾਰੇ ਸਤਿਗੁਰੂ ਜੀ ਸਿੱਖਾਂ ਨੂੰ ਸੁਚੇਤ ਕਰਦੇ ਹਨ। ਉਹਨਾਂ ਨੂੰ ਕਹਿੰਦੇ ਹਨ ਪੂਰੇ ਸਾਵਧਾਨ ਰਹੋ :

ਸੋ ਏਨਾ ਹੁਣ ਬਡੀ ਤਕੜਾਈ ਕਰੀ ਹੋਈ ਹੈ। ਸੋ ਏਨਾ ਦੇ ਬੀ ਕੁਛ ਬਸ ਨਹੀ। ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਤੇ ਜਿਸਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸਦੇ ਨਾਲ ਬਾਤ ਕਰੇ ਤਾ ਓਸਨੂ ਕੈਦ ਕਰੋ, ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੇ ਤਾ ਅੰਦਰੋ ਬਾਹਰ ਸਿਟੇ ਤਾ ਓਸ ਨੂ ਬੀ ਕੈਦ ਕਰੋ। ਅਰ ਕੋਈ ਆਦਮੀ ਨਾ ਏਧੇ ਸੌਹੇ ਖੜਾ ਹੋਣ ਦੇਓ। ਸੋ ਏ ਏਸੇ ਕਰਦੇ ਹੈ। ਪ੍ਰਮੇਸਰ ਨੇ ਏਨ੍ਹਾ ਦੇ ਸੰਤਰੀਆ ਦੇ ਮਨ ਮੈ ਨਰਮਾਈ ਪਾਈ ਹੈ, ਤਾ ਏਹ ਕੁਛਕ ਬਾਤ ਕਰਾਇ ਦਿੰਦੇ ਹੈਨ।

ਕੋਈ ਕੋਈ ਸੰਤਰੀ ਬੀ ਐਸੇ ਹੈ ਬਾਹਰਿ ਆਦਮੀ ਨੂ ਖੜਾ ਨਹੀ ਹੋਣਿ ਦਿੰਦੇ। ਜੇ ਏਨਾ ਮਲੇਛਾ ਨੂ ਕੁਛ ਮਲੂਮ ਹੋਇ ਜਾਇ ਤਾ ਏ ਨਾਲੇ ਸੰਤਰੀਆ ਨੂ ਬੀ ਕੈਦ ਕਰਨ, ਨਾਲੇ ਨਾਮਾ ਕਟਿ ਦੇਣ, ਨਾਲੇ ਬੈਤ ਮਾਰਨ ਨਾਲੇ ਜੇੜਾ ਸਾਨੂ ਮਿਲਣ ਆਵੇ ਉਸ ਨੂ ਬੀ ਕੈਦ ਕਰ ਦੇਣਗੇ, ਅਰ ਕਿ ਜਾਣੇ ਕੌਣ ਟਾਪੂ ਮੈ ਸਾਨੂ ਲੈ ਜਾਣਗੇ ਐਸੀ ਔਖੀ ਜਾਗਾ ਮੈ। ਗੁਰੂ ਹੀ ਪੜਦਾ ਕਜੀ ਜਾਦਾ ਹੈ। ਏਸ ਵਾਸਤੇ ਅਸੀ ਮਨੇ ਕਰਦੇ ਹਾ ਜੋ ਕੋਈ ਨਾ ਆਓ। ਅਸੀ ਤਾ ਬੰਦ ਮੈ ਹੈ, ਜੇਕਰ ਆਪਣੇ ਆਦਮੀਆ ਨੂ ਤੁਸੀਹਾ ਹੋਆ ਤਾ ਸਾਨੂ ਹੋਰ ਦੁਖ ਖੜਾ ਹੋ ਜਾਊਗਾ।[10]

—ਹੁਕਮਨਾਮਾ-9

ਐਸੀ ਹੀ ਸਾਵਧਾਨੀ ਵਰਤਣ ਲਈ ਸਤਿਗੁਰੂ ਜੀ ਬਘੇਲ ਸਿੰਘ ਨਾਰਲੀ ਵਾਲੇ ਨੂੰ ਕਹਿੰਦੇ ਹਨ। ਉਸ ਨੂੰ ਸਤਿਗੁਰੂ ਜੀ ਨੇ ਹੁਕਮਨਾਮਾ ਦੇ ਦਿੱਤਾ ਅਤੇ ਤਾਕੀਦ ਕੀਤੀ ਕਿ ਇਸ ਦਾ ਉਤਾਰਾ ਕਰਕੇ ਸਾਰੀ ਸੰਗਤ ਨੂੰ ਭੇਜ ਦੇਣਾ ਲੋੜ ਅਨੁਸਾਰ। ਪਰ ਨਾਲ ਹੀ ਕਹਿੰਦੇ ਹਨ ਕਿ ਇਸ ਬਾਰੇ ਬਹੁਤੀ ਚਰਚਾ ਨਾ ਹੋਵੇ :

ਅਰੁ ਭਾਈ ਬਘੇਲ ਸਿੰਘ ਤੈ ਸਾਰੀ ਸੰਗਤ ਨੂ ਏਹੁ ਹੁਕਮ ਸੁਣਾਇ ਦੇਣਾ, ਕਿਤੇ ਆਪ ਜਾ ਕੇ ਕਿਤੇ ਏਸ ਚਿਠੀ ਦਾ ਉਤਾਰ ਕਰਕੇ ਭੇਜ ਦੇਣਾ। ਅਰੁ ਸੰਗੀ ਸੁਣੇ ਓਹ ਰੌਲਾ ਨਾ ਪਾਵੇ, ਚੁਪ ਗੁਪ ਰਖੇ। ਜੇ ਗੋਰਾ ਸੁਣੂ ਜਿਲੇ ਬਾਲਾ ਤਾ ਤੁਰਤ ਏਥ ਬਾਲੇ ਗੋਰੇ ਨੂ ਲਿਖੂ ਤੁਸੀ ਰਾਮ ਸਿੰਘ ਨੂ ਕੈਦ ਕੀ ਕੀਤਾ ਹੈ ? ਰਾਮ ਸਿੰਘ

ਨੂ ਲੋਕ ਮਿਲ ਮਿਲ ਆਉਦੇ ਹੈਨ, ਤਾ ਸਾਨੂ ਕਿਤੇ ਹੋਰਥੇ ਨਾ ਲੈ ਜਾਣਿ।[11]

—ਹੁਕਮਨਾਮਾ–10

ਉਂਜ ਉਕਤ ਹੁਕਮਨਾਮਾ ਭਜਨ–ਬਾਣੀ ਕਰਨ ਬਾਰੇ ਤੇ ਕੁਛ ਵਿਹਾਰਕ ਗੱਲਾਂ ਬਾਰੇ ਸੀ।

ਅੰਗਰੇਜ਼ ਹਾਕਮ, ਸਤਿਗੁਰੂ ਜੀ ਤੇ ਸਖ਼ਤੀਆਂ ਏਸ ਕਰਕੇ ਨਹੀ ਸਨ ਰੱਖਦੇ ਕਿ ਉਹ ਧਾਰਮਿਕ ਵਿਅਕਤੀ ਹੈ, ਉਸ ਸਮਾਜ ਸੁਧਾਰ ਕਰਦਾ ਹੈ ਸਗੋਂ ਇਸ ਕਰਕੇ ਸਨ ਕਿ ਸਤਿਗੁਰੂ ਜੀ ਪਰਜਾ ਅੰਦਰ ਰਾਜਨੀਤਿਕ ਚੇਤਨਤਾ ਪੈਦਾ ਕਰ ਰਹੇ ਸਨ। ਉਹਨਾਂ ਅੰਦਰ ਦੇਸ ਭਗਤੀ ਦੀ ਜੋਤ ਜਗਾਈ ਰਖਣਾ ਚਾਹੁੰਦੇ ਸਨ। ਇਸੇ ਨੂੰ ਉਹ ਦੇਸ ਨੂੰ ਵਿਗਾੜਨ ਦੀ ਸੰਗਿਆ ਦੇਂਦੇ ਹਨ। ਏਸੇ ਵਿਗਾੜ ਕਰਕੇ ਉਹ ਡਰਦੇ ਹਨ :

—ਏਨਾ ਨੂ ਮੇਰਾ ਸਰੀਰ ਕਾਲ ਕੀ ਸਮਾਨ ਦਿਸਦਾ ਹੈ। ਆਖੇ ਹੈ ਏਨੇ ਮੁਲਕ ਖਿਗਾੜ ਦਿਤਾ ਹੈ। ਮੈ ਤਾ ਕੁਛ ਨਹੀ ਕੀਤਾ, ਨਾ ਹੀ ਕਰ ਸਕਦਾ ਹਾ। ਗੁਰੂ ਜੀ ਦਾ ਹੀ ਖੇਲ ਰਚਿਆ ਹੋਆ ਹੈ ਕੁਛ।[12] —ਹੁਕਮਨਾਮਾ–44

—ਆਖੇ ਹੈ ਜੇ ਏਧੀ ਬਾਤ ਪੰਜਾਬ ਮੈ ਜਾ ਰਹੀ ਤਾ ਕੂਕੇ ਸੂੜ ਕਰ ਦੇਣਗੇ ਵਿਲਿਆ ਦਾ। ਕਾਲ ਜੈਸਾ ਭੈ ਹੈ ਏਨਾ ਕੋ ਨਾਮਧਾਰੀਆ ਦਾ–[13]

—ਹੁਕਮਨਾਮਾ–45

ਸੁਵਰਨ ਸਿੰਘ ਵਿਰਕ ਨੇ ਅੰਗਰੇਜ਼ਾਂ ਅੰਦਰ ਸਤਿਗੁਰੂ ਜੀ ਵਲੋਂ ਭੇਜੇ ਜਾਂਦੇ, ਹੁਕਮਨਾਮਿਆਂ ਕਾਰਨ ਵਿਆਪੇ ਡਰ ਬਾਰੇ ਲਿਖਿਆ ਹੈ :

ਅੰਗਰੇਜ਼ ਸਰਕਾਰ ਖ਼ਤਾਂ ਪੱਤਰਾਂ ਹੁਕਮਨਾਮਿਆਂ ਤੇ ਕਿਉਂ ਰੋਕ ਲਾਉਂਦੀ ਸੀ ਕਿਉਂਕਿ ਖੋਟੀ ਨੀਅਤ ਵਾਲੀ ਸਰਕਾਰ, ਜਿਸ ਨੇ ਵਲ ਛਲ ਨਾਲ ਪੰਜਾਬ ਤੇ ਕਬਜ਼ਾ ਕੀਤਾ ਸੀ। ਉਹ ਪੰਜਾਬ ਵਿਚ ਸਤਿਗੁਰੂ ਜੀ ਦੀ Mass appeal ਭਾਰੀ ਜਨਤਕ ਪ੍ਰਭਾਵ ਤੋਂ ਭੈ-ਭੀਤ ਸੀ ਕਿ ਉਹਨਾਂ ਦੇ ਹੁਕਮ ਤੇ ਸਾਧਾਰਨ ਪੰਜਾਬੀ ਵੀ ਨਾਮਧਾਰੀ ਸਿੰਘਾਂ ਨਾਲ ਮਿਲ ਕੇ ਅੰਗਰੇਜ਼ਾਂ ਦਾ ਸਤਿਆਨਾਸ ਕਰਨ ਤਕ ਚਲਾ ਜਾਏਗਾ। ਕਿਸਾਨ ਖੇਤਾਂ ਵਿਚੋਂ ਫਾਲਤੂ ਨਦੀਨ ਕੱਢਣ ਨੂੰ ਸੂੜ੍ਹ ਮਾਰਜਾ ਕਹਿੰਦੇ ਹਨ। ਸਤਿਗੁਰੂ ਜੀ ਹੁਕਮਨਾਮਿਆਂ ਵਿੱਚੋਂ ਅੰਗਰੇਜ਼ਾਂ ਦੇ ਇਸ ਡਰ ਬਾਰੇ ਕਈ ਥਾਈ ਲਿਖਦੇ ਹਨ।[14]

—ਕੂਕਾ ਲਹਿਰ ਦਾ ਪੰਜਾਬੀ ਸਾਹਿਤ

ਸਤਿਗੁਰੂ ਜੀ ਤੇ ਉਹਨਾਂ ਦੇ ਸਿੱਖਾਂ ਦਾ ਅੰਗਰੇਜ਼ ਰਾਜ ਤੇ ਉਸ ਦੀਆਂ ਵਿਲਾਇਤੀ ਸੁਖ-ਸਹੂਲਤਾਂ ਨਾਲ ਪੂਰਾ ਨਾਮਿਲਵਰਤਨ ਸੀ। ਇਹੀ ਨਾਮਿਲਵਰਤਣ ਉਹਨਾਂ ਨੇ ਸਿੱਖਾਂ ਨੂੰ ਸਦਾ ਸਮਝਾਇਆ। ਰੰਗੂਨ ਬੈਠ ਵੀ ਉਹ ਇਸ ਬਾਰੇ ਲਿਖਦੇ ਹਨ ਕਿ ਸੌਖੀ ਰੋਟੀ ਕਮਾਉਣ ਦੇ ਲਾਲਚ ਨਾਲ ਕੋਈ ਇਹਨਾਂ ਦੀ ਨੌਕਰੀ ਨਾ ਸ਼ੁਰੂ ਕਰ ਦੇਵੇ। ਸਹਿਜੇ ਹੀ ਇਸ ਨਾਲ ਤਾਂ ਉਸ ਮਸ਼ੀਨ ਨੂੰ ਚਲਾਉਣ ਲਈ [illegible]

ਪੁਰਜਾ ਬਣ ਜਾਈਦਾ ਹੈ, ਜਿਸ ਨੂੰ ਬੰਦ ਕਰਨਾ ਚਹੁੰਦੇ ਹਾਂ। ਅੰਗਰੇਜ਼ ਦੀ ਨੌਕਰੀ ਕਰਨ ਵਾਲਿਆਂ ਦੀ ਮਾਨਸਿਕਤਾ ਵੀ ਐਸੀ ਹੋ ਜਾਂਦੀ ਹੈ; ਉਹ ਉਹਨਾਂ ਦੇ ਅਨੁਸਾਰ ਚਲਦੇ ਹਨ। ਅਖਾਣ ਹੈ ਜਿਸ ਦਾ ਖਾਈਏ ਉਸ ਦੇ ਗੁਣ ਗਾਈਏ। ਸਤਿਗੁਰੂ ਜੀ ਦਾ ਹੁਕਮ ਹੈ:

—ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾਂ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮ ਹੈ, ਅਗੇ ਗੁਰੂ ਜਾਣੇ।[15] —ਹੁਕਮਨਾਮਾ-7

ਅਨਿਕ ਭਾਂਤ ਦੀ ਮਾਰ ਦੇ ਪਿੱਛੇ ਉਹ ਭਵਿੱਖਤ ਬਾਣੀਆਂ ਜੁੜੀਆਂ ਹੋਈਆਂ ਸਨ, ਜਿਨ੍ਹਾਂ ਨੂੰ ਵੱਡਤੀਰਥ ਦੀ ਸਾਖੀ ਅਤੇ ਸੌ ਸਾਖੀ ਦੇ ਸੰਦਰਭ ਵਿੱਚ ਵੇਖਿਆ ਜਾ ਸਕਦਾ ਹੈ। ਉਹਨਾਂ ਸਾਖੀਆਂ ਵਿੱਚ ਤੁਰਕੀ ਦੀ ਲੜਾਈ ਵੱਲ ਸੰਕੇਤ ਹੈ ਜੋ ਰੂਸ ਨਾਲ ਹੋਣੀ ਸਮਝੀ ਜਾਂਦੀ ਸੀ। 1877 ਈ. (1934 ਬਿ.) ਵਿਚ ਇਹ, ਰੂਸ ਤੇ ਤੁਰਕੀ ਵਿਚਕਾਰ ਲੜਾਈ ਹੋਈ। ਅੰਗਰੇਜ਼ਾਂ ਤੇ ਰੂਸੀਆਂ ਨੇ ਬਰਲਿਨ ਵਿੱਚ ਹਿੱਸਾ ਲਿਆ ਪਰ ਆਪਸੀ ਤਨਾਅ ਵਧ ਗਏ ਸੋ ਖਟਾਸ ਵਧੀ। ਇਸ ਦਾ ਸਿੱਧਾ ਅਸਰ ਭਾਵੇਂ ਨਾਮਧਾਰੀ ਸਿੱਖਾਂ ਨੂੰ ਪਤਾ ਨਾ ਹੋਵੇ, ਪਰ ਉਹਨਾਂ ਦੀਆਂ ਅਫ਼ਗਾਨਿਸਤਾਨ ਤੇ ਰੂਸ ਤਕ ਦੀਆਂ ਸਰਗਰਮੀਆਂ ਦਸਦੀਆਂ ਸਨ ਕਿ ਉਹ ਕਿਸੇ ਮਕਸਦ ਲਈ ਹੀ ਓਧਰ ਫਿਰਦੇ ਰਹੇ ਸਨ, ਐਵੇਂ ਨਹੀ ਖੁੱਚੀ ਘੱਟਾ ਪੁਆਉਂਦੇ ਰਹੇ। ਉਹਨਾਂ ਵਿੱਚ ਬਾਬਾ ਗੁਰਚਰਨ ਸਿੰਘ ਤੇ ਬਾਬਾ ਬਿਸ਼ਨ ਸਿੰਘ ਦਾ ਬੜਾ ਮਹੱਤਵ ਪੂਰਨ ਕਾਰਜ ਹੈ।

ਰੂਸ ਦਾ ਇਕ ਵਿਦਵਾਨ ਮਿਨਾਇਫ, ਹਿੰਦ ਵਿਚ ਬੁਧ ਧਰਮ ਸੰਬੰਧੀ, ਅਧਿਐਨ ਕਰਨ ਆਇਆ ਸੀ। ਉਸ ਨੇ ਨਾਮਧਾਰੀ ਸਿੱਖਾਂ ਬਾਰੇ ਲਿਖਿਆ, "ਲੁਧਿਆਣੇ ਵਿਚ ਬਹੁਤ ਸਾਰੇ ਕੂਕੇ ਇਕ ਭਵਿੱਖ ਬਾਣੀ ਤੇ ਵਿਸ਼ਵਾਸ ਰਖਦੇ ਹਨ। ਉਹ ਭਵਿੱਖ ਬਾਣੀ ਹੈ ਕਿ ਰੂਸ ਭਾਰਤ ਵਿੱਚ ਆਏਗਾ ਅਤੇ ਅੰਗਰੇਜ਼ ਦੀ ਗੁਲਾਮੀ ਤੋਂ ਭਾਰਤ ਨੂੰ ਆਜ਼ਾਦ ਕਰਾਏਗਾ।"

ਸਤਿਗੁਰੂ ਜੀ ਨੂੰ ਰੂਸੀਆਂ ਤੇ ਬਰਤਾਨਵੀਆਂ ਦੇ ਸੰਬੰਧਾਂ ਸੰਬੰਧੀ ਜਾਣਕਾਰੀ ਸੀ। ਉਹ ਫਿਲੌਰ ਨਿਵਾਸੀ ਨਾਰਾਇਣ ਸਿੰਘ ਤੇ ਉਸਦੇ ਵੱਡੇ ਛੋਟੇ ਭਰਾਵਾਂ, ਰਾਮ ਸਿੰਘ, ਨੰਦ ਸਿੰਘ ਨੂੰ ਲਿਖੇ ਹੁਕਮ ਨਾਮੇ ਵਿਚ ਲਿਖਦੇ ਹਨ:

ਅਰ ਇਕੁ ਹੋਰੁ ਬਾਰਤਾ ਕਰੀ ਜਰੂਰਿ, ਜੋ ਏਥੋ ਸਿਆਮ ਸਿੰਘ ਤਖਾਣ ਗਿਆ ਹੈ ਓਹੁ ਅੰਬ੍ਰਸਰ ਦਾ ਹੈ। ਓਹੁ ਆਖ ਗਿਆ ਹੈ ਜਾਦਾ ਹੋਆ ਜੋ ਮੈ ਜਲਦੀ ਆਇ ਜਾਮਾਗਾ ਰੰਗੂਨ ਕੋ। ਤਾ ਤੂ ਓਸਦੇ ਪਾਸ ਸਾਰਾ ਹੁਵਾਲ ਦੇਈ ਲਿਖਕੇ ਸਰੂਪ ਸਿੰਘ ਦਾ ਤੇ ਖਿਲਾ ਸਿੰਘ ਦਾ ਜਰੂਰ। ਜੇ ਸਿਆਮ ਸਿੰਘ ਆਖੇ ਮੈ ਨਹੀ ਜਾਦਾ ਤਾ ਓਹੁ ਜਾਣੇ ਨਾ ਸਹੀ।[16] —ਹੁਕਮਨਾਮਾ-32

ਸਤਿਗੁਰੂ ਜੀ ਦਾ ਜਿਵੇਂ ਆਪਣਾ ਪੱਤਰ ਵਿਹਾਰ ਲਈ ਗੁਪਤ ਨਾਮ ਦਿਆਲ ਸਿੰਘ ਸੀ, ਇੰਜ ਹੀ ਰੂਸ ਦਾ ਸੰਕੇਤਕ ਨਾਂ ਸਰੂਪ ਸਿੰਘ ਅਤੇ ਅੰਗਰੇਜ਼ ਦਾ

ਸੰਕੇਤਕ ਨਾਂ ਬਿਲਾ ਸਿੰਘ ਸੀ। ਸਿਆਮ ਸਿੰਘ ਰੰਗੂਨ ਰੇਲਵੇ ਸਟੇਸ਼ਨ ਤੇ ਕੰਮ ਕਰਦਾ ਸੀ। ਉਹ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਰਹਿੰਦੇ ਖਰਾਸੀਏ ਸ਼ੇਰ ਸਿੰਘ ਦਾ ਭਰਾ ਸੀ ਸੋ ਇਤਬਾਰੀ ਬੰਦਾ ਸੀ। ਉਹ ਸਤਿਗੁਰੂ ਜੀ ਨੂੰ ਮਿਲ ਕੇ ਹੀ ਪੰਜਾਬ ਗਿਆ ਸੀ, ਅੰਮ੍ਰਿਤਸਰ।

ਰੂਸ ਆਉਣ ਦਾ ਸਤਿਗੁਰੂ ਜੀ ਨੂੰ ਪਤਾ ਸੀ ਕਿ ਖ਼ਾਲਸੇ ਨੂੰ ਲਾਭ ਹੋਵੇਗਾ ਕਿਉਂਕਿ ਅੰਗਰੇਜ਼ਾਂ ਦੇ ਪੈਰ ਉੱਖੜ ਜਾਣਗੇ। ਉਹ ਲੜਾਈ ਵਿੱਚ ਰੂਸ ਦੇ ਵਧਦੇ ਕਦਮਾਂ ਬਾਰੇ ਜਾਣਨ ਲਈ ਬੜੇ ਉਤਸੁਕ ਸਨ। ਉਹਨਾਂ ਨੂੰ ਇਸ ਸੰਬੰਧੀ ਜਲਦੀ ਹੀ ਕੁਝ ਵਾਪਰਨ ਦੀ ਸੰਭਾਵਨਾ ਨਜ਼ਰ ਆਉਂਦੀ ਸੀ। ਉਹ ਨਾਮਧਾਰੀ ਸਿਖਾਂ ਦਾ ਰੰਗੂਨ ਆਉਣਾ ਇਸ ਨਾਲ ਜੋੜਦੇ ਸਨ:

—ਕੁਛ ਸਰੂਪ ਸਿੰਘ ਦਾ ਮੇਲ ਦੇਖ ਕੇ ਆਵੇ। ਬਰਸ ਤਾਈ ਦਿਸ ਆਊ ਜੈਸਾ ਹੋਊ।[17] —ਹੁਕਮਨਾਮਾ–11

—ਸਰੂਪ ਸਿੰਘ ਪੰਜਾਬ ਮੈ ਆਵੇ ਤਦ ਲਿਖਣਾ। ਗੁਰੂ ਜੀ ਕਾ ਬਚਨ ਹੈ ਜਦ ਮਾਝੇ ਵਿਚ ਸਰੂਪ ਸਿੰਘ ਆਵੇ ਫੇਰ ਡੇਰ ਨਹੀ ਲਿਖੀ ਹੈ, ਅਗੇ ਜੋ ਗੁਰੂ ਜੀ ਦੀ ਰਜਾਇ। ਤਕੜੇ ਹੋ ਕੇ ਭਜਨ ਬਾਣੀ ਪੜ੍ਹੋ ਕਰੋ, ਹਛਾ ਹੋਊਗਾ।[18]

—ਹੁਕਮਨਾਮਾ–24

ਬਾਬਾ ਚੰਦਾ ਸਿੰਘ ਇਸ ਤੋਂ ਹੋ ਸਕਦੀ ਤਬਦੀਲੀ ਨੂੰ ਚਿਤਵਦਾ ਹੈ ਅਤੇ ਆਪਣੀ ਕਾਵਿ ਰਚਨਾ ਵਿੱਚ ਇੰਜ ਕਲਮਬੰਦ ਕਰਦਾ ਹੈ:

ਫੌਜਾਂ ਚੜ੍ਹ ਰੂਸ ਦੀਆਂ ਧਾਈਆਂ।
ਫਿਰ ਗਈਆਂ ਨੰਦਨ ਵਿਚ ਦੁਹਾਈਆਂ।
ਓਧਰ ਗੋਰੇ ਕਰਦੇ ਧਾਈਆਂ
ਦਿਨੋਦਿਨ ਹੋਸਨ ਬਹੁਤ ਲੜਾਈਆਂ।
ਮਰਸਨ ਬੇਟੇ ਜਾਈਆਂ ਮਾਈਆਂ।
ਬਹਿ ਬਹਿ ਰੋਵਣ ਧੀਆਂ ਪਰਾਈਆਂ
ਪੱਲੂ ਪਾਇ ਕੇ।[19] —ਬਾਰਾਂਮਾਹ

ਉਹਨਾਂ ਦਿਨਾਂ ਵਿੱਚ ਹੀ ਕੂਕਿਆਂ ਨੂੰ ਸਤਿਗੁਰੂ ਜੀ ਦੀ ਵਾਪਸੀ ਦੀ ਆਸ ਦੀ ਕਿਰਨ ਨਜ਼ਰ ਆਈ। ਸੋ ਉਹਨਾਂ ਨੇ ਭਜਨ ਪਾਠ ਵਧਾ ਦਿੱਤੇ ਤੇ ਸਰਕਾਰੇ ਦਰਬਾਰੇ ਸਤਿਗੁਰੂ ਜੀ ਦੀ ਰਿਹਾਈ ਲਈ ਦਰਖ਼ਾਸਤਾਂ ਦੇਣੀਆਂ ਸ਼ੁਰੂ ਕੀਤੀਆਂ। ਜਸਵਿੰਦਰ ਸਿੰਘ ਦੇ ਸ਼ਬਦਾਂ ਵਿੱਚ:

"ਉਹਨੀ ਦਿਨੀ ਅਰਥਾਤ 1877 ਈ. ਵਿੱਚ ਨਾਮਧਾਰੀਆਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਾਪਸ ਭੇਜ ਦੇਣ ਬਾਬਤ ਦਰਖ਼ਾਸਤਾਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਪਾਸ ਵੱਡੀ ਗਿਣਤੀ ਵਿੱਚ ਪਹੁੰਚੀਆਂ ਸਨ। ਨਾਮਧਾਰੀ ਸਮਾਜ ਵਿੱਚ ਹਿਲਜੁਲ ਵੀ ਤੇਜ ਹੋ ਗਈ। ਹਵਨ ਜ਼ਿਆਦਾ ਹੋਣ ਲਗ ਪਏ ਅਤੇ ਥਾਂ ਥਾਂ ਤੇ

ਚੰਡੀ ਦੀ ਵਾਰ ਦੇ ਪਾਠ ਹੋਣੇ ਸ਼ੁਰੂ ਹੋ ਗਏ। ਯਾਦ ਰਹੇ ਕਿ ਉਨ੍ਹੀ ਦਿਨੀ ਹਵਨ ਕਰਨ ਅਤੇ ਚੰਡੀ ਦੀ ਵਾਰ ਦਾ ਪਾਠ ਕਰਨ ਦਾ ਅਰਥ ਹੁੰਦਾ ਸੀ ਸਰਕਾਰ ਅੰਗਰੇਜ਼ੀ ਵਿਰੁੱਧ ਭਾਵਨਾਵਾਂ ਉਭਾਰਨੀਆਂ।" —ਹੁਕਮਨਾਮਿਆਂ ਬਾਰੇ

ਸਤਿਗੁਰੂ ਜੀ ਭਲੀ ਭਾਂਤ ਸਮਝਦੇ ਸਨ ਕਿ ਜਦ ਵੀ ਰਾਜਨੀਤਿਕ ਹਿਲਜੁਲ ਹੁੰਦੀ ਹੈ। ਲੜਾਈ ਦੀ ਸੰਭਾਵਨਾ ਨਜ਼ਰ ਆਉਂਦੀ ਹੈ ਤਾਂ ਵਪਾਰੀ ਇਸ ਨੂੰ ਭਾਂਪ ਲੈਂਦੇ ਹਨ। ਉਹ ਸਮਾਨ ਵੇਚਦੇ ਘੱਟ ਹਨ, ਤੇ ਜ਼ਖੀਰੇਬਾਜ਼ੀ ਵਧ ਕਰਦੇ ਹਨ। ਸੰਭਾਲਦੇ ਵੱਧ ਹਨ। ਮੰਗ ਨਾਲੋ ਉਸ ਦੀ ਪੂਰਤੀ ਘਟ ਜਾਂਦੀ ਹੈ। ਜਿਸ ਦਾ ਅਸਰ ਇਹ ਹੁੰਦਾ ਹੈ ਕਿ ਚੀਜ਼ਾਂ ਵਸਤਾਂ, ਅਨਾਜ ਤੇ ਹੋਰ ਸਾਮਾਨ ਮਹਿੰਗਾ ਹੋ ਜਾਂਦਾ ਹੈ। ਇਹ 1857 ਈ. ਦੀ ਬਗ਼ਾਵਤ ਤੇ ਹੋਰ ਜੰਗੀ ਮਾਹੌਲ ਸਮੇਂ ਵੀ ਹੁੰਦਾ ਰਿਹਾ। ਉਹ ਹੁਕਮਨਾਮਿਆਂ ਰਾਹੀ ਇਸ ਬਾਰੇ ਹੋਰ ਜਾਣਕਾਰੀ ਲੈਣਾ ਜ਼ਰੂਰੀ ਸਮਝਦੇ ਸਨ ਤਾਂ ਹੀ ਉਹਨਾਂ ਨੇ ਲਿਖਿਆ।

—ਹੋਰੁ ਸਮਾ ਕੈਸਾ ਹੈ? ਕੀ ਭਾਉ ਅਨਾਜ ਬਿਕਦਾ ਹੈ? ਹੋਰੁ ਕੁਛ ਰੂਸ ਕੀ ਖਬਰ ਹੋਵੇ ਕੇ ਬੁਖਾਰੇ ਈ ਹੈ ਕੇ ਕਾਬਲ ਕੀ ਤਰਫ ਚਲਿਆ ਹੈ ਕਿ ਨਾਹੀ।[21]

—ਹੁਕਮਨਾਮਾ-38

—ਹੋਰੁ ਅਗੇ ਦੇਸ ਦਾ ਹਵਾਲੁ ਸਾਨੂ ਲਿਖ ਕੇ ਦੇਓ, ਦੇਸ ਦਾ ਕੈਸਾ ਹਾਲ ਹੈ? ਕੀ ਭਾਉ ਅਨਾਜੁ ਹੈ ਅਰੁ ਪਛੌਰ ਬਲ ਕੀ ਹਾਲੁ ਹੈ? ਰੂਸ ਆਇ ਪਹੁਚਾ ਹੈ ਕਾਬਲ ਦੇਸ ਮੈਂ ਕਿ ਅਜੇ ਕਿਤੇ ਦੂਰ ਈ ਹੈ। ਜੈਸਾ ਹੈ ਤੈਸਾ ਹਵਾਲੁ ਲਿਖੋ। ਹੋਰ ਵੀ ਹਰਿ ਤਰਾਂ ਦੀ ਖਬਰ ਲਿਖ ਦੇ ਦੇਓ।[22] —ਹੁਕਮਨਾਮਾ-48

ਨਾਮਧਾਰੀ ਸਿੱਖਾਂ ਵਿਚ ਜਾਣਿਆਂ ਪਛਾਣਿਆਂ ਨਾਂ ਬਾਬਾ ਬਿਸ਼ਨ ਸਿੰਘ, ਸਤਿਗੁਰੂ ਦਾ ਸਿੱਖ, ਕਾਬਲ ਦੇ ਅਮੀਰ ਸਰਦਾਰ, ਦਾ ਭਰੋਸੇਮੰਦ ਵਿਅਕਤੀ ਸੀ। ਉਹ ਨੌਕਰੀ ਕਰਦਾ ਸੀ ਤੇ ਉਸ ਅਮੀਰ ਲਈ ਹਿੰਦੁਸਤਾਨ ਬਾਰੇ ਸੂਚਨਾਵਾਂ ਇਕੱਠੀਆਂ ਕਰਦਾ ਸੀ। ਉਸ ਦੀਆਂ ਪਿਸ਼ਾਵਰ, ਕਾਬਲ, ਬੁਖਾਰਾ ਤੇ ਰੂਸ ਦੀ ਸਰਹਦ ਤੇ ਏਜੰਸੀਆਂ ਸਨ। ਉਹ ਸਤਿਗੁਰੂ ਹਰੀ ਸਿੰਘ ਤੇ ਰੂਸ ਵਿਚਲਾ ਸੰਪਰਕ ਸੂਤਰ ਸੀ ਅਤੇ ਸੁਨੇਹੇ ਲਿਖਤੀ ਲੈ ਕੇ ਜਾਂਦਾ ਸੀ। ਇਸ ਬਾਰੇ ਲੁਧਿਆਣਾ ਦੇ ਡੀ.ਐਸ. ਪੁਲਿਸ ਜੇ.ਪੀ. ਬਾਰਬਟਨ ਨੇ 1880 ਈ. ਵਿਚ ਪੰਜਾਬ ਸਰਕਾਰ ਨੂੰ ਰਿਪੋਰਟ ਭੇਜੀ ਸੀ। ਓਸ ਬਿਸਨ ਸਿੰਘ ਨੂੰ ਚੰਦਾ ਸਿੰਘ ਇੰਜ ਉਜਾਗਰ ਕਰਦਾ ਹੈ:

ਬਿਸ਼ਨ ਸਿੰਘ ਗੁਰੂ ਦਾ ਲਾਲ
ਫ਼ੌਜਾਂ ਰਹਿਣ ਸ਼ਹੀਦੀ ਨਾਲ
ਕੀਤੇ ਸਤਿਗੁਰ ਨਾਲ ਕਰਾਰ
ਉਹ ਵੀ ਹੋਇਆ ਨਾਲ ਤਿਆਰ
ਅੱਗੇ ਜੋ ਜਾਣੇ ਕਰਤਾਰ
ਹੁਕਮ ਅਕਾਲ ਦਾ।[23] —ਬਾਰਾਂਮਾਹ

ਹੋਰ ਜ਼ਿਲਿਆਂ ਤੋਂ ਵੀ ਸਰਕਾਰ ਨੂੰ ਰਿਪਰੋਟਾਂ ਪਹੁੰਚਦੀਆਂ ਸਨ, ਜਿੰਨਾਂ ਵਿਚ ਇਹ ਵੀ ਲਿਖਿਆ ਸੀ ਕਿ ਬਿਸ਼ਨ ਸਿੰਘ ਨਾਲ ਨੌ ਹੋਰ ਕੂਕੇ ਰੂਸ ਗਏ। ਉਹ 300 ਆਦਮੀਆਂ ਨਾਲ ਬੁਖਾਰੇ ਦੇ ਹਾਕਮ ਨੂੰ ਹਫਤੇ ਵਿਚ ਦੋ ਵਾਰ ਮਿਲਦਾ ਸੀ। ਉਹ 1883 ਈ. ਵਿੱਚ ਰੂਸ ਤੋਂ ਬਾਦਸ਼ਾਹ ਦੀ ਤਸਵੀਰ ਤੇ ਕੀਮਤੀ ਤੋਫਾ ਲੈ ਕੇ ਭੈਣੀ ਸਾਹਿਬ (ਪੰਜਾਬ) ਪੁੱਜਾ। ਰੂਸ ਦੀ ਸਰਹਦ ਵਿੱਚ ਰਹਿਣ ਵਾਲੇ ਹੋਰ ਖਾਸ ਕੂਕੇ ਹਨ :

—ਲਹੌਰਾ ਸਿੰਘ

—ਪਿਸ਼ੌਰਾ ਸਿੰਘ (ਮਹਾਰਾਜਾ ਰਣਜੀਤ ਸਿੰਘ ਦੇ ਪਰਵਾਰ ਨਾਲ ਸੰਬਧਿਤ)

—ਸ਼ਾਮ ਸਿੰਘ ਅਟਾਰੀ ਦੇ ਪਰਵਾਰ ਦਾ ਬੰਦਾ।

—ਕਾਹਨ ਸਿੰਘ

—ਸੁਹੇਲ ਸਿੰਘ ਕੂਪ ਮਲੇਰ ਕੋਟਲਾ

ਉਹ ਮਹਾਰਾਜ ਦਲੀਪ ਸਿੰਘ ਦੇ ਭਾਰਤ ਦੇ ਹਮਲੇ ਦਾ ਅੰਦਾਜ਼ਾ ਲਾਉਂਦੇ ਹਨ। ਬਿਸ਼ਨ ਸਿੰਘ ਕੋਲ ਰੂਸ ਵਿਚ ਕਈ ਰਜਮੈਂਟਾਂ ਸਮਝੀਆਂ ਜਾਂਦੀਆਂ ਸਨ।

ਇੱਕ ਪਾਸੇ ਤਾਂ ਦਲੀਪ ਸਿੰਘ ਮਹਾਰਾਜੇ ਬਾਰੇ ਦੇਸ ਅਜ਼ਾਦ ਕਰਾਉਣ ਲਈ ਤਿਆਰੀ ਦੀ ਖ਼ਬਰ ਹੈ, ਦੂਜੇ ਪਾਸੇ ਸਿੱਖ ਭਾਈਚਾਰਾ ਉਸ ਤੋਂ ਔਖਾ ਹੈ ਕਿ ਉਸ ਨੇ ਅੰਗਰੇਜ਼ ਦੀ ਬਾਦਸ਼ਾਹਤ ਪ੍ਰਤੀ ਵਫਾਦਾਰੀ ਕਿਉਂ ਨਹੀ ਰੱਖੀ। ਇਸ ਬਾਰੇ ਡਾ. ਜਗਜੀਤ ਸਿੰਘ ਨੇ ਜੋ ਲਿਖਿਆ ਉਸ ਦੀ ਇਕ ਟੂਕ ਹੈ:

ਅਸੀ ਸਾਰਾ ਖਾਲਸਾ ਪੰਥ ਅਤੇ ਗੁਜਰਾਂਵਾਲਾ ਦੇ ਨਿਵਾਸੀ ਜਿਨ੍ਹਾਂ ਨਾਲ ਤੂੰ ਆਪਣੀ ਜਨਮ ਭੂਮੀ ਦਾ ਸੰਬੰਧ ਸਮਝਦਾ ਹੈਂ ਤੇਰੀ ਉਸ ਚਿੱਠੀ ਦਾ ਜੁਆਬ ਦੇਂਦੇ ਹਾਂ, ਇਹ ਜਿਹੜਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗੀ ਹੋਇਆ ਹੈ। ਅਕਲ ਦੀ ਗੱਲ ਨਹੀ ਕੀਤੀ। ਸਾਡੇ ਲੋਕਾਂ ਵਿੱਚ ਜਿਹੜਾ ਥੋੜ੍ਹੀ ਵੀ ਅਕਲ ਰਖਦਾ ਹੈ, ਉਹ ਵੀ ਤੇਰੀ ਸਹਾਇਤਾ ਦਾ ਨਾਮ ਨਹੀ ਲਵੇਗਾ। ਤੂੰ ਸਾਥੋਂ ਕੋਈ ਆਸ ਨਾ ਰਖੀ।[24]

## ਟ੍ਰੈਕਟ ਸਿੰਘ ਸਭਾ ਲਹਿਰ

ਸਤਿਗੁਰੂ ਜੀ ਦੇ 1880 ਈ. ਤੱਕ ਦੇ ਲਿਖੇ ਹੁਕਮਨਾਮੇ, ਇੱਕ ਪੋਥੀ ਵਿਚ ਮਿਲਦੇ ਹਨ। ਉਹਨਾਂ ਨੂੰ ਇਹਸਾਸ ਹੋਣ ਲਗ ਪਿਆ ਸੀ ਕਿ ਹੁਣ ਉਹਨਾਂ ਦਾ ਰੰਗੂਨ ਰਖਿਆ ਜਾਣਾ ਸੰਭਵ ਨਹੀ। ਸੋ ਉਹਨਾਂ ਨੇ ਹੀਰਾ ਸਿੰਘ ਸਪੁੱਤਰ ਕਿਰਪਾਲ ਸਿੰਘ ਪਿੰਡ ਸਢੌਰਾ ਜ਼ਿਲ੍ਹਾ ਅੰਬਾਲਾ ਨੂੰ ਲਿਖਿਆ ਕਿ ਹੁਣ ਕੁਝ ਦਸਣ ਦਾ ਸਮਾ ਨਹੀ ਜਦੋਂ ਉਹ ਦੇਸ ਆਉਣਗੇ ਤਾਂ ਸੰਚੀਆਂ ਦੇ ਅਰਥ ਸਮਝਾ ਦੇਣਗੇ। ਅਗਲੇ ਸਾਲ ਹੀ ਆਪ ਜੀ ਨੂੰ ਮਰਗੋਈ ਭੇਜ ਦਿੱਤਾ ਗਿਆ। ਰੂਸ ਨਾਲ ਹੁੰਦੇ ਪੱਤਰ ਵਿਹਾਰ ਦੀ ਕੜੀ ਉਥੋਂ ਤੱਕ ਜੁੜਦੀ ਹੈ।

ਬਾਬਾ ਗੁਰਚਰਨ ਸਿੰਘ 9 ਮਈ 1879 ਈ. ਨੂੰ ਸਤਿਗੁਰੂ ਰਾਮ ਸਿੰਘ ਦੀ ਗੁਰਮੁਖੀ ਵਿੱਚ ਲਿਖੀ ਚਿੱਠੀ ਲੈ ਕੇ ਰੂਸ ਦੇ ਤੁਰਕਿਸਤਾਨ ਦੇ ਨਗਰ ਕੁੱਟਾ ਕਰਘਨ ਪਹੁੰਚਿਆ। ਉਸ ਚਿੱਠੀ ਦਾ ਫ਼ਾਰਸੀ ਅਨੁਵਾਦ ਮਧ ਏਸ਼ੀਆ ਦੇ ਇੱਕ ਵਪਾਰੀ

ਜਵਾਲੇ ਨੇ ਕੀਤਾ ਕਿਉਂਕਿ ਉਹ ਪੰਜਾਬੀ ਤੇ ਫ਼ਾਰਸੀ ਦੋਵੇਂ ਜਾਣਨਾ ਸੀ। ਫਿਰ ਉਸ ਦਾ ਰੂਸੀ ਭਾਸ਼ਾ ਵਿਚ ਅਨੁਵਾਦ ਹੋਇਆ। ਬਾਬਾ ਜੀ ਦਾ ਆਦਰ ਮਾਣ ਕੀਤਾ ਗਿਆ ਤੇ ਰੂਸੀ ਅਧਿਕਾਰੀ ਐਨ.ਏ. ਕਰੋਲਵ ਕੋਲ ਨੇ ਉਸ ਨਾਲ ਗੱਲ ਬਾਤ ਕਰਕੇ ਤਸਲੀ ਮਹਿਸੂਸ ਕੀਤੀ। ਚਿੱਠੀ ਦੇ ਵੇਰਵੇ ਤੁਰਕਿਸਤਾਨ ਦੇ ਗਵਰਨਰ ਜਨਰਲ ਕਾਰਡ ਕਮਿਆਨ ਨੂੰ ਸੇਂਟ ਪੀਟਰਸਬਰਗ ਭੇਜੇ ਗਏ। ਉਹਨੇ ਪ੍ਰੋਫੈਸਰ ਮਿਨਾਇਫ ਦੀ ਰਾਏ ਜਾਣ ਕੇ ਬਾਬਾ ਜੀ ਹੱਥ ਵਾਪਸੀ ਪੱਤਰ ਭੇਜਿਆ।

ਰਸਤੇ ਵਿੱਚ ਇਕ ਸੂਹੀਆ, ਗੁਲਾਬ ਖ਼ਾਂ, ਤਾਸਕੰਦ ਤੋਂ ਉਸਦੇ ਮਗਰ ਲਗ ਗਿਆ। ਉਹ ਆਪਣੇ ਆਪ ਨੂੰ ਰੂਸ ਦਾ ਸੂਹੀਆ ਦਸ ਕੇ ਭੇਦ ਲੈਂਦਾ ਰਿਹਾ ਤੇ ਅੰਗਰੇਜ਼ਾਂ ਨੂੰ ਪਹੁੰਚਾਉਣਾ ਰਿਹਾ। ਬਾਬਾ ਜੀ ਨੂੰ ਸ਼ਕ ਹੋਇਆ ਤਾਂ ਉਹ ਸਾਵਧਾਨ ਹੋ ਗਏ। ਉਹ ਪੁਲਿਸ ਨੂੰ ਝਾਂਸਾ ਦੇ ਕੇ, ਸਰਹਾਲੀ (ਅੰਮ੍ਰਿਤਸਰ) ਸ਼ਾਮ ਸਿੰਘ ਨੂੰ, ਸਤਿਗੁਰੂ ਰਾਮ ਸਿੰਘ ਨੂੰ ਪਹੁੰਚਾਉਣ ਲਈ ਪੱਤਰ ਦੇ ਆਏ। ਪੁਲਿਸ ਨੇ ਲਾਹੌਰ ਪਹੁੰਚਦਿਆਂ ਉਹਨਾਂ ਨੂੰ ਗ੍ਰਿਫਤਾਰ ਕਰ ਲਿਆ। ਪਰ ਕੁਝ ਨਾ ਮਿਲਣ ਕਰਕੇ ਹੱਥ ਮਲਦੀ ਰਹੀ।

ਸ਼ਾਮ ਸਿੰਘ ਨੇ ਤਲਾਸ਼ੀ ਹੋਣ ਤੋਂ ਪਹਿਲਾਂ ਹੀ ਆਪਣੇ ਲੜਕੇ ਮੀਹਾਂ ਸਿੰਘ ਨੂੰ ਚਿੱਠੀ ਦੇ ਕੇ ਬ੍ਰਹਮਾ ਭੇਜਣ ਦੀ ਸਿਆਣਪ ਵਰਤੀ। ਮੀਹਾਂ ਸਿੰਘ ਹਾਂਗਕਾਂਗ ਪੁਲਿਸ ਵਿੱਚ ਰਿਹਾ ਸੀ ਸੋ ਉਹ ਉਹੀ ਵਰਦੀ ਪਾ ਕੇ ਸੰਤ ਸਿੰਘ ਸਪੁੱਤਰ ਦਲ ਸਿੰਘ ਨਾਲ ਰੰਗੂਨ ਪੁੱਜਾ। ਸਤਿਗੁਰੂ ਜੀ ਬੰਗਲੇ ਵਿਚ ਨਾ ਮਿਲੇ ਤਾਂ ਉਹ ਉਦਾਸ ਤਾਂ ਹੋਏ ਪਰ ਨਵੇਂ ਰਾਹ ਤਲਾਸ਼ਣ ਲੱਗੇ। ਕਿਤੋਂ ਸੂਹ ਨਾ ਮਿਲੀ ਤਾਂ ਉਹ ਮੋਲਮੀਨ, ਜਿਥੇ ਤਿੰਨ ਸੂਬੇ ਨਜ਼ਰਬੰਦ ਸਨ, ਪੁੱਜੇ ਸਿਪਾਹੀ ਹਰਨਾਮ ਸਿੰਘ ਦੇ ਦੱਸਣ ਤੇ ਉਹ ਬਈ (ਮਰਗੋਈ) ਟਾਪੂ ਲਈ ਸਮੁੰਦਰੀ ਜਹਾਜ਼ ਤੇ ਚੱਲ ਪਏ। ਉਹਨਾਂ ਤੋਂ ਪਹਿਲਾਂ 24 ਜਨਵਰੀ 1881 ਈ. ਨੂੰ ਬ੍ਰਿਟਿਸ਼ ਬ੍ਰਹਮਾ ਦੇ ਇੰਸਪੈਕਟਰ ਜਨਰਲ ਪੁਲਿਸ ਨੇ ਮਰਗੋਈ ਦੇ ਡਿਪਟੀ ਕਮਿਸ਼ਨ ਨੂੰ ਲਿਖ ਭੇਜਿਆ ਸੀ ਕਿ ਸਮੁੰਦਰੀ ਜਹਾਜ਼ ਰਾਹੀਂ, 27 ਤੇ 35 ਸਾਲ ਦੇ ਦੋ ਕੂਕੇ ਮਰਗੋਈ ਆ ਰਹੇ ਸਨ। ਉਤਰਦਿਆਂ ਹੀ ਉਹਨਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਉਹਨਾਂ ਤੋਂ ਪੁਛ ਪੜਤਾਲ ਕੀਤੀ ਤੇ ਫੌਰਨ ਮਰਗੋਈ ਛੱਡਣ ਦਾ ਇਕਰਾਰ ਲਿਆ।

ਮੀਹਾਂ ਸਿੰਘ ਸੂਹ ਕੱਢ ਕੇ, ਫੇਰ ਵੀ ਰਾਤ ਦੇ ਘੁਪ ਹਨੇਰੇ ਵਿੱਚ, ਛਾਲ ਮਾਰ ਕੇ ਜੰਗਲਾ ਟੱਪ ਕੇ ਜਾ ਸਤਿਗੁਰੂ ਜੀ ਅੱਗੇ ਹਾਜ਼ਰ ਹੋਇਆ ਅਤੇ ਰੂਸ ਤੋਂ ਲਿਆਂਦਾ ਪੱਤਰ ਦਿੱਤਾ। ਅਗਲੇ ਦਿਨ ਸਵੇਰੇ ਉਸ ਨੂੰ ਫੜ ਕੇ ਉਸ ਦੇ ਸਾਥੀ ਸਣੇ ਅਗਲੇ ਸਮੁੰਦਰੀ ਜਹਾਜ਼ ਰਾਹੀਂ ਕਲਕਤੇ ਵਾਪਸ ਭੇਜ ਦਿੱਤਾ ਗਿਆ।

ਰੂਸ ਨਾਲ ਸੰਬੰਧਾਂ ਨੂੰ ਕਾਇਮ ਰਖਣ ਲਈ ਕੁਝ ਹੋਰ ਵਿਅਕਤੀ ਵੀ ਨਜ਼ਰ ਆਉਂਦੇ ਹਨ। ਹਜਰੋਂ ਦਾ ਨਰਾਇਣ ਦਾਸ ਸਪੁੱਤਰ ਗੋਂਦਾਮਲ, ਮਰਾਠਾ ਰਾਮ ਚਰਨ ਤੋਲਾ ਉਰਫ ਨਾਨਾ ਰਾਉ, ਗੁਜਰਾਂਵਾਲੇ ਦਾ ਮਈਆ ਹਰੀਪੁਰ ਹਜ਼ਾਰੇ ਦਾ ਸ਼ੰਕਰ ਰਾਏ ਆਦਿ। ਸਭ ਦੀਆਂ ਤਾਰਾਂ ਸਤਿਗੁਰੂ ਜੀ ਹਿਲਾ ਰਹੇ ਸਨ ਭਾਵੇਂ ਕੋਈ ਲਿਖਤੀ

ਹੁਕਮਨਾਮਾ ਇਸ ਬਾਰੇ ਪ੍ਰਾਪਤ ਨਹੀ ਹੋ ਸਕਿਆ।

ਸੁਵਰਨ ਸਿੰਘ ਵਿਰਕ ਨੇ ਇਸ ਬਾਰੇ ਲਿਖਿਆ ਹੈ:

"ਅੰਗਰੇਜ਼ਾਂ ਦੇ ਵਿਰੁੱਧ, ਪ੍ਰਭੂਸੱਤਾ ਸੰਪੰਨ ਤਤਕਾਲੀਨ ਰੂਸ ਦੀ ਸਰਕਾਰ ਨਾਲ ਸੰਬੰਧ ਸਥਾਪਿਤ ਕਰਨ ਦੀ ਰੀਝ, ਬੰਦੀ ਜੀਵਨ ਸਮੇਂ ਸਤਿਗੁਰੂ ਜੀ ਦੇ ਮਨ ਵਿਚ ਪਲਦੀ ਰਹੀ। ਇਹਨਾਂ ਵਰ੍ਹਿਆਂ ਦੇ ਲਾਗੇ ਆਖਰੀ ਸਿੱਖ ਮਹਾਰਾਜਾ ਦਲੀਪ ਸਿੰਘ ਵੀ ਮਾਸਕੋ ਪੁੱਜਦਾ ਹੈ, ਰੂਸੀਆਂ ਦੀ ਸਹਾਇਤਾ ਨਾਲ ਸੈਨਾ ਭਰਤੀ ਕਰਕੇ ਪੰਜਾਬ ਨੂੰ ਗੋਰਾਸ਼ਾਹੀ ਤੋਂ ਮੁਕਤ ਕਰਾਉਣ ਲਈ। ਨਾਮਧਾਰੀ ਸਿੱਖਾਂ ਦਾ ਦੇਸ਼ ਦੀ ਅਜ਼ਾਦੀ ਲਈ ਉਨ੍ਹੀਵੀ ਸਦੀ ਦੇ ਆਖ਼ਰੀ ਤਿੰਨ ਦਹਾਕਿਆਂ ਵਿੱਚ ਘੁਲਿਆ ਗਿਆ ਇਹ ਘੋਲ ਲਾਜਵਾਬ ਹੈ। ਉਹ ਭਾਵੇਂ ਸਫ਼ਲ ਨਹੀ ਹੋਏ ਪਰ ਉਹਨਾਂ ਦੀ ਮਜ਼ਬੂਤ ਇਛਾ ਸ਼ਕਤੀ ਨੇ ਵੇਲੇ ਦੀ ਜਾਬਰ ਹਕੂਮਤ ਦੀਆਂ ਚੂਲਾਂ ਹਿਲਾ ਕੇ ਰਖ ਦਿੱਤੀਆਂ। ਚੱਕ ਰਾਮ ਦਾਸ ਦਾ ਸੂਬਾ ਗੁਰਚਰਨ ਸਿੰਘ ਦੁਆਰਾ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਨਾਂ, ਰੂਸੀ ਅਧਿਕਾਰੀਆਂ ਵੱਲੋਂ ਅਤੇ ਇਹਨਾਂ ਵੱਲੋਂ ਰੂਸ ਦੇ ਜ਼ਾਰ ਵੱਲ ਖ਼ਤਾਂ ਦਾ ਆਦਾਨ ਪ੍ਰਦਾਨ ਹੋਇਆ। ਸਤਿਗੁਰੂ ਜੀ ਇਸ ਆਸ ਵਿਚ ਸਨ ਕਿ ਰੂਸ ਗੁਆਂਢੀ ਦੇਸ ਦੇ ਨਾਤੇ ਸਾਡੀ ਮਦਦ ਕਰ ਸਕਦਾ ਹੈ। ਕਸ਼ਮੀਰ ਦੇ ਮਹਾਰਾਜੇ ਅਤੇ ਕਾਬਲ ਦੇ ਅਮੀਰ ਨਾਲ ਵੀ ਨਾਮਧਾਰੀ ਦਰਬਾਰ ਦੇ ਨੇਪਾਲ ਦੇ ਸ਼ਾਹ ਜਿਉਂ ਹੀ ਮਿਤਰਤਾ ਪੂਰਨ ਸਬੰਧ ਬਣ ਚੁੱਕੇ ਸਨ। ਉਸ ਤਰ੍ਹਾਂ ਉਤਰੀ ਭਾਰਤ ਦੇ ਇਸ ਖਿਤੇ ਵਿਚ, ਇਹਨਾਂ ਗਠਜੋੜਾਂ ਦਾ ਧੂੰਆਂ ਹੌਲੀ-ਹੌਲੀ ਧੁਖਦਾ ਰਿਹਾ। ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ ਵਿਚ, ਗੁਪਤ ਭਾਸ਼ਾ ਦੀ ਸ਼ੈਲੀ ਦੀ ਵਰਤੋਂ ਕੀਤੀ ਹੈ।"[25] ਕੂਕਾ ਲਹਿਰ ਦਾ ਪੰਜਾਬੀ ਸਾਹਿਤ

ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਨੇ ਇਕ ਪਾਸੇ ਦੇਸ ਭਗਤਾਂ ਅੰਦਰ ਸੁਤੰਤਰਤਾ ਦੀ ਮਸ਼ਾਲ ਬਾਲੀ ਰੱਖੀ। ਇਸ ਮਸ਼ਾਲ ਨੇ ਉਹਨਾਂ ਅੰਦਰਲਾ ਜੋਸ਼ ਠੰਢਾ-ਮੱਠਾ ਨਹੀ ਹੋਣ ਦਿੱਤਾ; ਦੂਜੇ ਪਾਸੇ ਸਤਿਗੁਰੂ ਜੀ ਨੇ ਹਾਕਮਾਂ ਨੂੰ ਭੈ ਮੁਕਤ ਹੋ ਕੇ ਰਾਜ ਨਹੀ ਕਰਨ ਦਿੱਤਾ। ਇਹ ਸੁਤੰਤਰਤਾ ਸੰਗਰਾਮ ਲੰਮਾ ਸਮਾਂ ਜਾਰੀ ਰਿਹਾ। ਅੰਗਰੇਜ਼ ਹਾਕਮ ਤਾਂ ਸਮਝਦੇ ਹੋਣਗੇ ਕਿ। ਉਹਨਾਂ ਨੇ, ਸਤਿਗੁਰੂ ਜੀ ਨੂੰ ਜਲਾਵਤਨ ਕਰਕੇ ਰਾਵਣ ਵਾਂਗ, ਪਾਵੇ ਨਾਲ ਨਾਲ ਬੰਨ੍ਹ ਲਿਆ ਹੈ ਪਰ ਉਹਨਾਂ ਤੇ ਕਾਲ ਹਾਵੀ ਰਿਹਾ।

## ਹਵਾਲੇ

1. **Rebel Against British Rule --Bhai Nahar Singh & Bhai**

Kirpal Singh
2. Ibid
3. ਸ੍ਰੀ ਗੁਰੁ ਪੰਥ ਪ੍ਰਕਾਸ਼ —ਗਿਆਨੀ ਗਿਆਨ ਸਿੰਘ
3. Namdhari Guru Ram Singh —Joginder Singh
4. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ, ਐਮ.ਏ.
5. ਓਹੀ
6. ਓਹੀ
7. ਓਹੀ
8. ਓਹੀ
9. ਓਹੀ
10. ਓਹੀ
11. ਓਹੀ
12. ਓਹੀ
13. ਓਹੀ
14. ਕੂਕਾ ਲਹਿਰ ਦਾ ਪੰਜਾਬੀ ਸਾਹਿਤ —ਸੁਵਰਨ ਸਿੰਘ ਵਿਰਕ
15. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
16. ਓਹੀ
17. ਓਹੀ
18. ਓਹੀ
19. ਰਾਮ ਵਿਜੋਗੀਆਂ ਦੇ ਬਾਰਾਂ ਮਾਹ—ਸੰਪਾਦਕ ਤਾਰਾ ਸਿੰਘ ਅਨਜਾਣ
20. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
21. ਓਹੀ
22. ਓਹੀ
23. ਰਾਮ ਵਿਜੋਗੀਆਂ ਦੇ ਬਾਰਾਂ ਮਾਹ—ਸੰਪਾਦਕ ਤਾਰਾ ਸਿੰਘ ਅਨਜਾਣ
24. ਟ੍ਰੈਕਟ ਸਿੰਘ ਸਭਾ ਲਹਿਰ —ਡਾ. ਜਗਜੀਤ ਸਿੰਘ
25. ਕੂਕਾ ਲਹਿਰ ਦਾ ਪੰਜਾਬੀ ਸਾਹਿਤ —ਸੁਵਰਨ ਸਿੰਘ ਵਿਰਕ

# ਤਦਵਕਤੀ ਸਿੱਖ ਮਾਨਸਿਕਤਾ ਤੇ ਹੁਕਮਨਾਮੇ

ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਬਾਰੇ ਕੂਕਿਆਂ ਦੇ ਦਿਲਾਂ ਨੂੰ ਤਾਂ ਰੁੱਗ ਭਰਿਆ ਗਿਆ ਪਰ ਹੋਰ ਹਿੰਦੀਆਂ ਖ਼ਾਸ ਕਰਕੇ ਸਿੱਖਾਂ ਨੂੰ ਇਸ ਦੀ ਕੋਈ ਪੀੜ ਨਹੀ ਹੋਈ। ਉਹ ਤਾਂ ਸਗੋਂ ਇਹਨਾਂ ਦੇ ਜਾਣ ਨੂੰ ਚੰਗਾ ਸਮਝਣ ਲੱਗੇ। ਕਿਉਂਕਿ ਸੱਚੇ ਸੁੱਚੇ ਸਿੱਖ ਸਤਿਗੁਰੂ ਜੀ ਦੇ ਪੈਰੋਕਾਰ ਬਣ ਗਏ ਸਨ; ਉਹਨਾਂ ਦੀ ਪੂਜਾ ਪ੍ਰਤਿਸ਼ਠਾ ਤੇ ਇਸ ਦਾ ਅਸਰ ਹੋਇਆ ਸੀ; ਪੁਜਾਰੀਆਂ ਨੂੰ ਆਪਣਾ ਪਾਲਾ ਮਾਰਨ ਲੱਗਾ ਸੀ। ਰਾਜੇ ਮਹਾਰਾਜੇ ਤਾਂ ਅੰਗਰੇਜ਼ ਦੇ ਇਸ਼ਾਰਿਆਂ ਉੱਤੇ ਹੀ ਚਲਣ ਵਾਲੇ ਸਨ। ਉਹ ਤਾਂ ਕਿਸੇ ਜ਼ਿਲ੍ਹੇ ਦੇ ਅੰਗਰੇਜ਼ਾਂ ਦੇ ਨਿਯੁਕਤ ਕੀਤੇ ਡਿਪਟੀ ਕਮਿਸ਼ਨ ਐਲ. ਕਾਵਨ ਦੇ ਦਿਮਾਗ਼ ਦਾ ਫਤੂਰ ਸੀ, ਕੂਕਿਆਂ ਦਾ ਘਾਣ ਕਰਨ ਦਾ। ਉਸਨੇ ਹੀ ਸਿੱਖ ਮਹਾਰਾਜਿਆਂ ਨੂੰ ਕੂਕੇ, ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉਡਾਉਣ ਲਈ, ਪਟਿਆਲਾ, ਨਾਭਾ, ਸੰਗਰੂਰ, ਜੀਂਦ ਦੇ ਰਾਜਿਆਂ ਮਹਾਂਰਾਜਿਆਂ ਤੋਂ ਤੋਪਾਂ ਮੰਗਵਾਈਆਂ ਸਨ। ਉਹ ਸਾਰੇ, ਡਿਪਟੀ ਕਮਿਸ਼ਨਰ ਦੇ ਹੀ ਹੱਥ ਬੰਨ੍ਹ ਗ਼ੁਲਾਮ ਨਿਕਲੇ, ਕਿਸੇ ਇਨਕਾਰ ਨਹੀ ਕੀਤਾ ਤੇ ਤੋਪਾਂ ਭੇਜ ਦਿੱਤੀਆਂ। ਉਸ ਤੋਂ ਅਗਲਾ ਕਦਮ ਤਾਂ ਇਤਿਹਾਸ ਦਾ ਖ਼ੂਨੀ ਪੱਤਰਾ ਹੈ ਹੀ। ਸੋ ਸਤਿਗੁਰੂ ਦੀ ਜਲਾਵਤਨੀ ਦੀ ਕਿਸ ਨੂੰ ਪੀੜ ਹੋਣੀ ਸੀ। ਇਸ ਤੋਂ ਉਹਨਾਂ ਦੀ ਮਾਨਸਿਕਤਾ ਦਾ, ਸਹਿਜੇ ਹੀ ਪਤਾ ਲੱਗਦਾ ਹੈ।

ਸਤਿਗੁਰੂ ਜੀ ਨੂੰ ਦੇਸ ਨਿਕਾਲਾ ਦੇਣ ਬਾਰੇ ਵੀ ਉਹ ਫਰੰਗੀਆਂ ਨੂੰ ਹੀ ਖ਼ੁਸ਼ ਕਰਨ ਲਗੇ। ਕਾਵਨ ਨੂੰ ਨੌਕਰੀਓਂ ਕਢ ਦਿੱਤਾ ਗਿਆ ਤਾਂ ਉਸ ਨੇ ਆਪਣੇ ਆਪ ਨੂੰ ਸੱਚੇ ਸਾਬਤ ਕਰਨ ਲਈ ਪੰਜਾਬ ਭਰ ਤੋਂ ਲਿਖਵਾ ਕੇ ਇਹ ਸਾਬਤ ਕੀਤਾ ਕਿ ਸਤਿਗੁਰੂ ਰਾਮ ਸਿੰਘ ਦਾ ਏਥੇ ਰਹਿਣਾ ਖ਼ਤਰੇ ਦੀ ਘੰਟੀ ਹੋਣੀ ਸੀ।

ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ :

ਤਾਂ ਉਸਨੇ ਸਾਰੇ ਪੰਜਾਬ ਦੀਆਂ ਮੁਹਰਾਂ ਲੁਵਾਏ ਲਈਆਂ ਰਾਜਿਆਂ ਦੀਆਂ ਪੁਜਾਰੀਆਂ ਦੀਆਂ। ਹੋਰ ਜੋ ਲੋਕ ਥੇ ਸਭ ਨੇ ਮੋਹਰਾਂ ਲਗਾਇ ਦਿੱਤੀਆਂ ਕਿ ਏ ਜਿਉਂਦਾ ਨਾ ਆਵੇ ਏਸ ਦੇਸ। ਜੇ ਆਏ ਗਿਆ ਤੇ ਨਾ ਧੁਆਨੂ ਛਡੇ ਨਾ ਸਾਨੂੰ ਛੱਡੇ। ਰਾਜ ਖੋਸ ਲੈਣਗੇ ਰਣਜੀਤ ਸਿੰਘ ਵਾਂਗੂੰ।

ਪਹਿਲੀ ਮੋਹਰ ਰਾਜੇ ਮਹਿੰਦਰ ਸਿੰਘ ਪਟਿਆਲੇ ਵਾਲੇ ਨੇ ਲਈ ਕਿ ਏਹ ਏਸ ਦੇਸ ਮੇਂ ਨ ਆਵੇ। ਜੇ ਆਏ ਗਿਆ ਨਾ ਤਾਂ ਧੁਆਨੂੰ ਛੱਡੇ ਨਾ ਸਾਨੂੰ ਛਡੇ। ਏਸ ਰਾਏ ਦੀ ਮੋਹਰ ਸਾਰਿਆਂ ਰਾਜਿਆਂ ਨੇ ਲਾਈ।

ਜਿਹਨਾਂ ਨੇ ਨਹੀ ਮੋਹਰਾਂ ਲਾਈਆਂ ਤਿਨਾਂ ਦੇ ਨਾਮ ਹੈ :

1. ਮਹੰਤ ਬ੍ਰਹਮ ਬੂਟਾ ਸ੍ਰੀ ਅੰਮ੍ਰਿਤਸਰ
2. ਸੰਤ ਨਰੈਣ ਸਿੰਘ ਜੀ ਸੇਖਵਾਂ ਜ਼ਿਲ੍ਹਾ ਫਿਰੋਜ਼ਪੁਰ
3. ਮਹੰਤ ਧਿਆਨ ਪੁਰੀਏ ਬੈਰਾਗੀ ਜ਼ਿਲ੍ਹਾ ਗੁਰਦਾਸ ਪੁਰ।

ਪਰਾਗ ਰਾਜ ਵਾਲੇ ਫਰੰਗੀ ਨੇ ਸਤਿਗੁਰੂ ਜੀ ਕੋ ਮੋਹਰੇ ਦਿਖਾਈਆਂ ਦੇਖੋ ਤੁਮਾਰੇ ਪੰਜਾਬ ਦੀਆਂ ਮੋਹਰਾਂ ਲਗੀਆਂ ਹੋਈਆਂ ਹੈਂ। ਪੰਜਾਬ ਦੇ ਰਾਜੇ ਰੱਯਤ ਸਭਨਾਂ ਨੇ ਮੋਹਰਾਂ ਲਾਈਆਂ ਹੈ ਕੇ ਏਹ ਜਿਉਂਦਾ ਏਸ ਦੇਸ ਨਾ ਆਵੇ। ਮੋਹਰਾਂ ਦੇਖ ਕੇ ਗੁਰੂ ਜੀ ਧਰਤੀ ਪਰ ਦੁਹਥੜ ਮਾਰੀ ਕੇ ਮੈਂ ਕੀ ਇਨ੍ਹਾਂ ਲੋਕਾਂ ਦਾ ਨੁਕਸਾਨ ਕੀਤਾ ਹੈ ਜੋ ਮੇਰੇ ਉਤੇ ਮੋਹਰਾਂ ਲਾਈਆਂ ਹੈ।"[1] —ਸਤਿਗੁਰੂ ਬਿਲਾਸ ਭਾਗ ਦੂਜਾ

ਐਸੀ ਮਹਾਂਪੁਰਸ਼ਾਂ ਵਿਰੋਧੀ ਮਾਨਸਿਕਤਾ ਬਾਰੇ ਡਾ. ਹਰਿਭਜਨ ਸਿੰਘ ਨੇ ਲਿਖਿਆ ਹੈ:

"ਸੰਸਾਰੀ ਲੋਕ ਰੱਬ ਲੋਕਾਂ ਨਾਲ ਦਾਅਵਾ ਬੰਨ੍ਹਦੇ ਹਨ। ਇਸ ਲਈ ਨਹੀਂ ਕਿ ਰੱਬ ਲੋਕ ਉਹਨਾਂ ਦਾ ਬੁਰਾ ਚਿਤਵਦਾ ਹੈ। ਗੱਲ ਸਿਰਫ਼ ਏਨੀ ਹੈ ਕਿ ਉਹ ਉਹਨਾਂ ਨੂੰ ਆਪਣੀ ਜੀਵਨ ਜਾਂਚ ਤੋਂ ਵਖਰਾ ਮਹਿਸੂਸ ਕਰਦੇ ਹਨ। ਏਨਾ ਕੁ ਵੀ ਉਹਨਾਂ ਤੋਂ ਜਰਿਆ ਨਹੀ ਜਾਂਦਾ।"[2] —ਸੇਵਾ

ਸਤਿਗੁਰੂ ਜੀ ਦਾ ਇਹਨਾਂ ਲੋਕਾਂ ਬਾਰੇ ਕਹਿਣਾ ਹੈ:

—ਨਾਮ ਜਪਣ ਵਾਲਿਆਂ ਦੇ ਸਾਥ ਹਰਿ ਜਾਗਾ ਆਢਾ ਕਰਨਗੇ, ਸੋ ਪੁਜ ਕੇ ਕੀਤਾ ਸਿਰ ਤਾਈ। ਸੋ ਜੀ ਕਿਸੇ ਸਮੇਂ ਦੇ ਸਰਾਫੇ ਹੋਇ ਹੈਨਿ, ਏਨਾ ਦੇ ਕੀ ਬਸ ਹੈ। ਸਭ ਕੇ ਜੋ ਮੁਹ ਮੈ ਆਇਆ ਹੈ ਸੋ ਕਿਛੁ ਬਕਨੇ ਮੈਂ ਸੰਕਾ ਨਹੀ ਰਖੀ।[3]

—ਹੁਕਮਨਾਮਾ-3

—ਹੋਰ ਸਿਆਮ ਸਿੰਘ ਜੀ ਮੈ ਏਸ ਬਾਤੇ ਹੈਰਾਨ ਥਾ ਏ ਸਿਖ ਸਾਧ ਵੈਰ ਭਾਉ ਕਿਉ ਰਖਦੇ ਹਨ, ਸਾਡੇ ਸਾਥ ਏਨਾ ਨੂੰ ਵੀ ਗੁਰੂ ਜੀ ਦਾ ਬਚਨ ਏਮੇ ਹੈ, ਹੁਣ ਸਮਝਾ ਹੈ ਅਛੀ ਤਰਾ। ਗਿਆਨੀ ਧਿਆਨੀ ਗੁਣੀ ਧਨਾਢ, ਨਾਮੁ ਜਪਤ ਘਰ ਘਰ ਮੈਂ ਆਢ। ਨਾਮ ਜਪਣ ਵਾਲਿਆਂ ਕੇ ਸਾਥ ਸਾਰੇ ਆਢਾ ਕਰਨਗੇ। ਧਨਾਢ ਰਾਜਿਆਂ ਨੂੰ ਕਹਾ ਹੈ ਸੋਈ ਦੇਖ ਲਉ ਤੁਸੀ ਚੰਗੇ ਚੰਗੇ ਸਿਖਾਂ ਸਾਧਾ ਨੇ ਵੈਰ ਭਾਉ ਕੀਤਾ। ਏ ਲੋਕ ਮੈਨੂ ਹੀ ਆਧੇ ਹੈ ਕੁਛ ਏਨੇ ਕਰ ਲਿਆ ਹੈ। ਗੁਰੂ ਬਲ ਨਿਗਾ ਨਹੀ ਏਨਾ ਲੋਕਾ ਦੀ। ਗੁਰੂ ਜੀ ਦਾ ਹੁਕਮ ਏਮੇ ਹੀ ਥਾ। ਸਭ ਨੇ ਆਢਾ ਕੀਤਾ। ਏਸ ਪੰਥ ਨਾਲ। ਇਹ ਜਿਤਨੀ ਕਾਰੁ ਹੈ ਸੋ ਸਾਹਿਬ ਦਸਮੇ ਪਾਤਸਾਹਿ ਦੀ ਹੈ, ਤੁਸੀ ਸਤਿ ਕਰਕੇ ਮੰਨਣਾ।[4] —ਹੁਕਮਨਾਮਾ-16

ਸੋ ਭਾਈ ਮੈ ਤਾਂ ਕਿਸੇ ਨੂ ਕੁਛ ਨਹੀ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈ ਸਾਰੇ ਸਿਖਾ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆ ਨੇ ਵੇਕਾਰਨ ਸਾਰੇ ਦੇਸ ਮੈ ਕਲਾਮ ਲਿਖ ਕੇ ਫੇਰ ਦਿਤੀ ਅਵਚਲਾ

ਨਗਰ ਸਾਹਿਬ ਤਾਈ। ਸੋ ਕਲਾਮ ਕਹਿਣ ਵਾਲਿਆਂ ਦੇ, ਤੁਸੀ ਸਤਿ ਕਰਕੇ ਮੰਨਣਾ, ਦੁਹੀ ਜਹਾਨੀ ਮੁਹ ਕਾਲਾ ਅਰ ਰੂਈ ਸਿਆਹੁ ਹੋਵੇਗਾ।[5] —ਹੁਕਮਨਾਮਾ-6

ਇਹ ਗੱਲ ਗੁੱਝੀ ਨਹੀ ਕਿ ਉਸ ਸਮੇਂ ਗੁਰਦੁਵਾਰਿਆਂ ਦੇ ਪੁਜਾਰੀ ਇੱਕ ਪਾਸੇ ਤਾਂ ਪੂਜਾ ਦਾ ਧਾਨ ਖਾ ਕੇ ਆਪਣੇ ਢਿੱਡ ਤੇ ਹੱਥ ਫੇਰ ਛਡਨੇ ਸਨ, ਦੂਜੇ ਪਾਸੇ ਸਰਕਾਰ ਦੀ ਹਾਂ ਵਿਚ ਹਾਂ ਮਿਲਾਉਂਦੇ ਸਨ। ਗੁਰਦੁਵਾਰਿਆਂ ਦੀ ਮਾਣ-ਮਰਯਾਦਾ ਓਨੀ ਕੁ ਸੀ ਜਿੰਨੀ ਨਾਲ ਉਹਨਾਂ ਦਾ ਓਹਲਾ ਬਣਿਆ ਰਹਿ। ਚੜ੍ਹਾਵੇ ਦਾ ਜਾਂ ਹੋਰ ਤਰੀਕਿਆਂ ਨਾਲ ਆਇਆ ਪੈਸਾ ਪੁਜਾਰੀਆਂ, ਮਹੰਤਾਂ ਆਦਿ ਦੀ ਐਸ਼ਪ੍ਰਤੀ ਦੇ ਕੰਮ ਆਉਂਦਾ ਸੀ। ਸੁਰਾ-ਸੁੰਦਰੀ ਤੋਂ ਉਹਨਾਂ ਨੂੰ ਪ੍ਰਹੇਜ ਨਹੀ ਸੀ। ਮਾਸ-ਮਿੱਟੀ ਵਰਤਣਾ ਤਾਂ ਉਹਨਾਂ ਦੀ ਮਰਯਾਦਾ ਵਿਚ ਹੀ ਸ਼ਾਮਲ ਸਮਝੀਏ। ਉਂਜ ਉਹ ਮਿੱਠਾ ਬੋਲਦੇ ਸਨ ਆਏ ਦੁਖੀ, ਪ੍ਰੇਸ਼ਾਨ ਨੂੰ ਹੌਸਲਾ ਦੇਂਦੇ ਸਨ। ਉਹ ਹੱਥ ਹੌਲਾ ਕਰਦੇ ਸਨ। ਮੰਤਰ ਪੜ੍ਹ ਕੇ ਜੰਤਰ ਦੇਂਦੇ ਸਨ, ਧਾਗਾ ਤਵੀਤ ਆਦਿ। ਅਨਪੜ੍ਹ, ਅੰਧਵਿਸ਼ਵਾਸੀ ਸ਼ਰਧਾਲੂ ਉਹਨਾਂ ਨੂੰ ਪੂਜਦੇ ਸਨ।

ਅਰੂੜ ਸਿੰਘ ਸਰਬਰਾਹ ਦਰਬਾਰ ਸਾਹਿਬ, ਇਹਨਾਂ ਵਿੱਚੋਂ ਹੀ ਸਨ ਜਿਨ੍ਹਾਂ ਜਲਿਆਂ ਵਾਲੇ ਬਾਗ਼ ਦਾ ਖ਼ੂਨੀ ਕਾਂਡ ਕਰਨ ਵਾਲੇ ਜਨਰਲ ਡਾਇਰ ਨੂੰ ਅਕਾਲ ਬੁੰਗੇ (ਅਕਾਲ ਤਖ਼ਤ) ਤੋਂ ਸਿਰੋਪਾ ਦੇ ਕੇ ਆਪਣਾ ਮਾਣੇ ਵਧਾਇਆ।

ਡਾ. ਜ਼ੀਰਾ ਦੇ ਸ਼ਬਦਾਂ ਵਿੱਚ, "ਡਾਇਰ ਨੂੰ ਸਿਰੋਪਾ ਦੇਣ ਦਾ ਕੁਕਰਮ ਮਾਰਸ਼ਲ ਲਾ ਦੇ ਦਿਨਾਂ ਵਿੱਚ ਕੀਤਾ ਗਿਆ। ਇਤਨਾ ਹੀ ਬਸ ਨਹੀ, ਉਸ ਨੂੰ ਅਰੂੜ ਸਿੰਘ ਵਲੋਂ ਸਿੱਖ ਵੀ ਬਣਾਉਣ ਦਾ ਉਪਹਾਸ ਭਰਿਆ ਕਾਰਜ ਕੀਤਾ ਗਿਆ। ਇਸ ਪ੍ਰਕ੍ਰਿਆ ਦਾ ਸਾਰਾ ਵੇਰਵਾ ਜੋ ਆਇਨ ਕਾਲਵਿਨ (Ian Colvin) ਨੇ ਜਨਰਲ ਡਾਇਰ ਦੇ ਜੀਵਨ ਵਿੱਚ ਦਿੱਤਾ ਹੈ, ਬੜਾ ਹੀ ਮੰਦ ਭਾਗਾ ਤੇ ਉਪਹਾਸ ਭਰਪੂਰ ਹੈ।"[6]

—ਇਨਕਲਾਬੀ ਸ਼ਹੀਦ ਊਧਮ ਸਿੰਘ

ਆਇਨ ਕਾਲਵਿਨ (Ian Colvin) ਤਾਂ ਸਰਬਰਾਹ ਅਰੂੜ ਸਿੰਘ ਨੇ ਜ. ਡਾਇਰ ਨੂੰ ਸਿੱਖ ਬਣਨ ਦੀ ਪੇਸ਼ਕਸ਼ ਕਰਦਿਆਂ, ਲੰਮੇ ਕੇਸ ਨਾ ਰਖਣ ਦੀ ਛੋਟ ਦੇਣ ਅਤੇ ਹੌਲੀ ਹੌਲੀ ਸਿਗਰਟ ਪੀਣੀ ਛੱਡ ਦੇਣ ਦੀ ਖੁੱਲ੍ਹ ਦੇ ਕੇ ਕੈਪਟਨ ਬਰਗਿਜ਼ ਨਾਲ ਪੰਜ ਕਕਾਰ ਦੇ ਧਾਰਨੀ ਸਿੱਖ ਬਣਾਇਆ।[7]

Ian Colvin The story of Gen. Dyer pp-261-62

ਇਹਨਾਂ ਸਰਬਰਾਹਾਂ ਮਹੰਤਾਂ, ਪੁਜਾਰੀਆਂ ਤੋਂ ਹੀ ਗੁਰਦੁਆਰੀਆਂ ਦਾ ਸੁਧਾਰ ਕਰਨ ਲਈ ਗੁਰਦੁਆਰਾ ਸੁਧਾਰ ਲਹਿਰ ਚਲੀ। ਨਨਕਾਣਾ ਸਾਹਿਬ ਵਰਗੇ ਗੁਰਦਵਾਰਿਆਂ ਵਿੱਚ ਨਿਹੱਥੇ, ਬੇਦੋਸੇ, ਸਿੱਖਾਂ ਦਾ ਖ਼ੂਨ ਵਹਾਇਆ ਗਿਆ। ਇਹਨਾਂ ਸਰਬਰਾਹਾਂ ਮਹੰਤਾਂ, ਪੁਜਾਰੀਆਂ ਦੇ ਚੁੰਗਲ ਤੋਂ ਗੁਰਦੁਵਾਰੇ ਅਜ਼ਾਦ ਕਰਵਾਏ ਗਏ ਅਤੇ ਉਹ ਲੋਕ ਪਰਲੋਕ ਗੁਆ ਬੈਠੇ। ਸਤਿਗੁਰੂ ਜੀ ਦਾ ਬਚਨ ਕਿ ਦੋਹੀ ਜਹਾਨੀ ਮੂੰਹ ਕਾਲਾ ਹੋਏਗਾ ਸਤਿ ਹੋਇਆ।

ਸਤਿਗੁਰੂ ਜੀ ਇੱਕ ਹੋਰ ਹੁਕਮਨਾਮੇ ਵਿੱਚ ਵੀ ਐਸੀ ਮਾਨਸਿਕਤਾ ਬਾਰੇ ਲਿਖਦੇ ਹਨ। ਉਹ ਭਾਈ ਸਮੁੰਦ ਸਿੰਘ ਨੂੰ ਦਸਦੇ ਹਨ:

—ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ ਰਈਅਤ, ਭੇਖ ਹੋਰ ਲੋਕ ਸਭੇ ਮਾਰ-ਮਾਰ ਕਰਦੇ ਹੈ, ਅਰ ਬਹੁਤ ਨਿੰਦਾ ਸੁਣਦੇ ਹਾ ਹੋਇ ਰਹੀ ਹੈ। ਦਮਦਮੀਆ ਨੇ ਬਡਾ ਅਧਰਮ ਕੀਤਾ ਜੋਰਾਬਰੀ ਸੰਗਤ ਨੂ ਮਥਾ ਨਾ ਟੇਕਣ ਦਿੱਤਾ। ਅਗੇ ਆਪਣੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਿਆ ਅਜਕਲ ਦੇ ਸਮੇਂ ਮੈਂ। ਪਹਿਲਾ ਸਿਖਾਂ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾਂ ਦੀ ਕ੍ਰਿਪਾ ਹੋਈ।[8] —ਹੁਕਮਨਾਮਾ-7

ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲਿਆਂ ਦਾ ਡੇਰਾ ਮੁੱਠਿਆਂ ਵਾਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੁਣ ਵੀ ਹੈ। ਏਥੇ ਹੀ ਸਿੱਖ ਰਾਜ ਦੀ ਬੁਰਛਾ ਗਰਦੀ ਦੌਰਾਨ ਮਹਾਰਾਜਾ ਰਣਜੀਤ ਸਿੰਘ ਦੇ ਸ਼ਹਿਜਾਦੇ ਤੇ ਕੁਝ ਫ਼ੌਜ, ਦਿਨ ਕਟੀ ਕਰ ਰਹੀ ਸੀ। ਉਹਨਾਂ ਉਤੇ ਤੋਪਾਂ ਨਾਲ ਰਾਜਾ ਹੀਰਾ ਸਿੰਘ ਡੋਗਰੇ ਰਾਹੀ 27 ਵਸਾਖ 1901 (1844 ਈ.) ਨੂੰ, ਹਮਲਾ ਕੀਤਾ ਗਿਆ। ਜਿਸ ਨਾਲ ਬਾਬਾ ਬੀਰ ਸਿੰਘ ਜੀ, ਸ਼ਹਿਜਾਦਾ ਹੋਰ ਕਈ ਸਿੰਘ ਸ਼ਹੀਦ ਹੋ ਗਏ।

ਭਾਈ ਮਹਾਰਾਜ ਸਿੰਘ, ਬਾਬਾ ਬੀਰ ਸਿੰਘ ਦਾ ਪੈਰੋਕਾਰ ਸੀ। ਇਸ ਦਾ ਅਸਲ ਨਾਮ ਨਿਹਾਲ ਸਿੰਘ ਸੀ। ਇਸ ਨੂੰ ਸਿੱਖ ਰਾਜ ਦੇ ਢਹਿੰਦੀ ਕਲਾ ਵਲ ਜਾਣ ਦਾ ਦਰਦ ਸੀ। ਇਹ ਅੰਗਰੇਜ਼ਾਂ ਵਲੋਂ ਸਿੱਖ ਰਾਜ ਨੂੰ ਮਿੱਟੀ ਵਿੱਚ ਮਿਲਾਉਣ ਬਾਅਦ ਵੀ ਅੰਗਰੇਜ਼ਾਂ ਖਿਲਾਫ਼ ਸੰਘਰਸ਼ ਜਾਰੀ ਰੱਖਣ ਲਈ ਯਤਨਸ਼ੀਲ ਰਹੇ। ਛੇਤੀ ਹੀ ਅੰਗਰੇਜ਼ ਹਾਕਮਾਂ ਦੀਆਂ ਅੱਖਾਂ ਵਿੱਚ ਰੜਕਣ ਕਰਕੇ ਇਹਨਾਂ ਨੂੰ ਕੈਦ ਕਰ ਲਿਆ ਗਿਆ। ਭਾਈ ਮਹਾਰਾਜ ਸਿੰਘ ਨੂੰ ਸਿੰਘਾਪੁਰ ਨਜ਼ਰ ਬੰਦ ਕੀਤਾ ਗਿਆ। ਏਥੇ ਹੀ ਉਹ 5 ਜੁਲਾਈ 1856 ਈ. ਨੂੰ ਆਪਣੀ ਸਵਾਸਾਂ ਦੀ ਪੂੰਜੀ ਦੇਸ ਦੇ ਲੇਖੇ ਲਾ ਗਏ।

ਸਤਿਗੁਰੂ ਜੀ ਦੀ ਉਕਤ ਟੂਕ ਵਿੱਚ ਇਹਨਾਂ ਵਲ ਹੀ ਇਸ਼ਾਰਾ ਹੈ।

ਹੁਕਮਨਾਮਿਆਂ ਵਿੱਚ 19 ਵੀ ਸਦੀ ਦੇ ਦੂਜੇ ਅੱਧ ਦੇ ਪੰਜਾਬ ਦਾ ਸਮਾਜਿਕ, ਸਭਿਅਚਾਰਕ ਤੇ ਰਾਜਨੀਤਕ ਇਤਿਹਾਸ ਝਲਕਦਾ ਹੈ। ਡਾ. ਸੁਤਿੰਦਰ ਸਿੰਘ ਨੂਰ ਇਸ ਨੂੰ ਸਿੱਖਾਂ ਦੇ ਰਾਜਸੀ ਅੰਦੋਲਨ ਨਾਲ ਜੋੜ ਕੇ ਲਿਖਦਾ ਹੈ,

"ਅਸਲ ਵਿਚ ਸਿੱਖਾਂ ਦਾ ਰਾਜਸੀ ਅੰਦੋਲਨ ਨਾਮਧਾਰੀ ਲਹਿਰ ਨਾਲ ਹੀ ਜੁੜਿਆ ਹੋਇਆ ਹੈ। ਪੰਜਾਬ ਵਿੱਚ ਬਾਕੀ ਸਥਿਤੀ ਇਸ ਤੋਂ ਕੁਝ ਭਿੰਨ ਹੈ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਈਰਖਾ ਦੇਣ ਤੋਂ ਬਾਅਦ ਪੰਜਾਬੀ ਵਿਸ਼ੇਸ਼ ਤੌਰ ਤੇ ਸਿੱਖ ਉਦਾਸ ਹਨ। ਰਾਜੇ ਮਹਾਰਾਜੇ ਆਪਣੇ ਹਿਤਾਂ ਲਈ ਅੰਗਰੇਜ਼ ਨਾਲ ਸਮਝੌਤਾ ਕਰ ਰਹੇ ਹਨ। ਇਕ ਫਿਊਡਲ ਸਰਦਾਰਾਂ ਦੀ ਅਜਿਹੀ ਜਮਾਤ ਪੈਦਾ ਹੋ ਗਈ ਹੈ, ਜੋ ਅੰਗਰੇਜ਼ ਦੇ ਨੇੜੇ ਹੋਣ ਵਿੱਚ ਆਪਣਾ ਭਲਾ ਸਮਝਦੀ ਹੈ। ਜਦੋ ਸਿੰਘ ਸਭਾ ਲਹਿਰ ਦਾ ਵੀ ਉਦੈ ਹੁੰਦਾ ਹੈ ਤਾਂ ਇਹ ਸੰਕਟ ਪੈਦਾ ਹੋ ਗਿਆ ਹੈ ਕਿ ਕਈ

ਘਰਾਣਿਆਂ ਦੇ ਨੌਜਵਾਨ ਪਛਮੀ ਸਭਿਅਤਾ ਅਤੇ ਹੋਰ ਹਿਤਾਂ ਕਾਰਨ ਇਸਾਈ ਬਣ ਰਹੇ ਹਨ। ਇਸ ਮਹੌਲ ਵਿੱਚ ਪੰਜਾਬ ਵਿੱਚ ਕੂਕਿਆਂ ਨਾਮਧਾਰੀਆਂ ਦੀ ਹੀ ਜ਼ਿੰਮੇਵਾਰੀ ਰਹਿ ਗਈ ਹੈ ਕਿ ਉਹ ਆਜ਼ਾਦੀ ਦੀ ਲਹਿਰ, ਅੰਗਰੇਜ਼ ਸਾਮਰਾਜ ਦੇ ਵਿਰੋਧ ਕਰਨ ਦਾ ਝੰਡਾ ਚੁਕਣ; ਇਸ ਲਹਿਰ ਨੂੰ ਆਮ ਲੋਕਾਂ ਤਕ ਲੈ ਕੇ ਜਾਣ ਕੁਰਬਾਨੀਆਂ ਦੇਣ। ਨਾਮਧਾਰੀ ਸਤਿਗੁਰੂ ਰਾਮ ਸਿੰਘ ਇਸ ਲਹਿਰ ਦੇ ਪ੍ਰਮੁੱਖ ਹਨ। ਅੰਗਰੇਜ਼ਾਂ ਨੇ ਇਹ ਸਵੀਕਾਰ ਕਰ ਲਿਆ ਹੈ ਕਿ ਉਹ ਆਜ਼ਾਦੀ ਲਹਿਰ ਦੇ ਪ੍ਰਤੀਕ ਹਨ ਤੇ ਲੋਕਾਂ ਵਿਚ ਵਿਦਰੋਹ ਪੈਦਾ ਕਰ ਰਹੇ ਹਨ। ਇਸ ਲਈ ਉਹਨਾਂ ਨੂੰ ਦੇਸ ਤੋਂ ਦੂਰ ਭੇਜ ਦਿੱਤਾ ਜਾਂਦਾ ਹੈ ਤੇ ਯਤਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਦਾ ਪੰਜਾਬ ਦੀ ਸੰਗਤ ਨਾਲ ਕੋਈ ਸੰਬੰਧ ਨਾ ਰਹੇ। ਇਸ ਸਥਿਤੀ ਵਿਚ ਹੁਕਮਨਾਮੇ ਰਾਜਸੀ ਲਹਿਰ ਦਾ ਸੰਦੇਸ਼ ਬਣ ਜਾਂਦੇ ਹਨ।"[9] —ਨਾਮਧਾਰੀ ਲਹਿਰ

ਸਤਿਗੁਰੂ ਜੀ ਦੇ ਰੰਗੂਨ ਦਰਸ਼ਨ ਕਰਨ ਆਏ ਸਿੱਖ ਆਪ ਜੀ ਨੂੰ ਸਿੱਖ ਧਾਰਮਿਕ ਸਥਾਨਾਂ, ਗੁਰਦੁਵਾਰਿਆਂ ਆਦਿ ਤੇ ਕੂਕਿਆਂ ਨਾਲ ਭੇਦ ਭਾਵ ਵਰਤਣ ਦੀਆਂ ਘਟਨਾਵਾਂ ਦਸਦੇ ਸਨ। ਉਹ ਖ਼ਾਸ ਕਰਕੇ ਸਿੰਘ ਸਭਾ ਬਾਰੇ ਦਸਦੇ ਕਿ ਉਹ ਤੇ ਉਹਨਾਂ ਦੇ ਪ੍ਰਭਾਵ ਹੇਠ ਆਏ ਗੁਰਦੁਵਾਰਿਆਂ ਦੇ ਮਹੰਤ ਕੂਕਿਆਂ ਨੂੰ ਤਨਖਾਹੀਏ ਕਰ ਰਹਿ ਹਨ। ਸਤਿਗੁਰੂ ਜੀ ਨੇ ਨਰੈਣ ਸਿੰਘ ਫਲੌਰ ਨਿਵਾਸੀ ਨੂੰ ਖ਼ਾਸ ਹੁਕਮ ਕੀਤਾ ਕਿ ਉਹਨਾਂ ਨੂੰ ਕੁਝ ਕਹਿ, ਜਿਹੜੇ ਕਹਿਣ ਤੁਸੀ ਤਨਖਾਹੀ ਹੋ। ਕੀ ਤੇ ਕਿਵੇਂ ਕਹਿਣਾ ਹੈ ਬਾਰੇ ਆਪ ਜੀ ਨੇ ਲਿਖਿਆ ਹੈ : "ਭਾਈ ਨਰਾਇਣ ਸਿੰਘ ਤੂ ਵੀ ਕਦੇ ਜਾਇਆ ਕਰੁ ਸਿੰਘ ਸਭਾ ਮੈ ਦੇਖਿਆ ਕਰ ਕੀ ਬਾਤਾ ਬੋਲਦੇ ਹੁੰਦੇ ਹੈ, ਪਰੁ ਕੌੜਾ ਫਿਕਾ ਨਾ ਬੋਲਣਾ ਕਿਸੇ ਨਾਲ। ਫਿਕਾ ਕਾਸਨੂ ਬੋਲਣਾ ਹੈ? ਕੀ ਥੁੜਾ ਹੈ ਫਿਕਾ ਬੋਲਣ ਬਿਨਾ? ਜਿਹੜਾ ਤੈਨੂੰ ਸਤਿਸੰਗੀ ਮਿਲੇ ਉਸਨੂ ਏਹੋ ਬਾਤ ਆਖ ਦੇਣੀ। ਜਿਹੜਾ ਤੈਨੂ ਆਖੇ ਕਿ ਤੂ ਤਾ ਤਨਖਾਹੀਆ ਹੈ ਤਾ ਉਹ ਸਿੰਘ ਓਸ ਨੂ ਏਹੋ ਆਖ ਦੇਵੇ ਜਦ ਤੁਸੀ ਦੋ ਬਾਤਾ ਮੈ ਤੇ ਇਕੁ ਬਾਤ ਕਰ ਲੇਮੋਗੇ ਤਾ ਅਸੀ ਆਪ ਹੀ ਖੜੇ ਹੋਇ ਜਾਮਾਗੇ ਤੁਹਾਡੇ ਅਗੇ ਹਥ ਜੋੜ ਕੇ। ਜੋ ਮਰਜੀ ਹੋਵੇ ਸੋਇ ਤਨਖਾਹਿ ਲਾਇ ਲੈਣੀ। ਕੇ ਤਾ ਕੂਕੇ ਪੰਥ ਮੇ ਮਿਲੋ, ਕੇ ਤਾ ਕੂਕੇ ਪੰਥ ਕੋ ਹਟਾਓ, ਜੇ ਦੋ ਬਾਤਾ ਮੈ ਤੇ ਕੋਈ ਨਹੀ ਤੁਸੀ ਕਰਦੇ ਤਾ ਪਏ ਝਖ ਮਾਰੋ ਅਸੀ ਨਹੀ ਤੁਮਾਰਾ ਕਹਾ ਸੁਣਾਗੇ, ਭਾਮੇ ਕਿਤਨਾ ਕੋਈ ਭੌਂਕਦੇ ਰਹੋ!

ਜੇ ਕੋਈ ਗੁਰਦੁਆਰਿਆ ਦਾ ਮਾਨੁ ਕਰੇ ਤਾਂ ਸਭ ਤੇ ਬਡਾ ਗੁਰਿਦੁਆਰਾ ਗਰੰਥ ਸਾਹਿਬ ਜੀ ਹੈਨ, ਜੋ ਹਮਾਰੇ ਪਾਸ ਵੀ ਹੈਨ। ਤੁਸੀ ਰਖੋ ਗੁਰਦੁਆਰਿਆ ਕੋ। ਛਿੜਕ ਛਿੜਕ ਕੇ ਏਹੁ ਬਾਤ ਬੋਲ ਦੇਣੀ। ਜਿਥੇ ਕੋਈ ਆਖੇ ਤਨਖਾਹਿ ਲਵਾਓ ਕੂਕਿਓ, ਏਹੂ ਵੀ ਬਾਤ ਲਿਖ ਕੇ ਸਿਟ ਦੇਣੀ।[10] —ਹੁਕਮਨਾਮਾ-39

ਸਿੰਘ ਸਭਾ ਜਿਸ ਦਾ ਜ਼ਿਕਰ ਉਕਤ ਟੂਕ ਵਿਚ ਆਇਆ ਹੈ ਅੰਗਰੇਜ਼ ਸਰਕਾਰ ਦੇ ਹੱਥਾਂ ਦੀ ਕਠਪੁਤਲੀ ਸੀ। ਪਹਿਲਾਂ 1873 ਈ. ਵਿਚ ਅੰਮ੍ਰਿਤਸਰ ਸਿੰਘ ਸਭਾ ਬਣੀ ਜਿਸ ਦਾ ਮੰਤਵ ਸਿੱਖੀ ਪ੍ਰਚਾਰ ਤੇ ਸਿੱਖਾਂ ਨੂੰ ਇਸਾਈ ਬਣਨੋ ਰੋਕਣਾ ਸੀ।

ਇਸਾਈ ਬਣ ਕੇ ਕੋਈ ਧਰਮ ਹੀ ਨਹੀ ਬਦਲਣਾ ਦੇਸ ਬਾਰੇ ਵਫ਼ਾਦਾਰੀ ਵੀ ਬਦਲ ਲੈਂਦਾ ਹੈ। ਉਹ ਦੇਸ ਨਹੀ, ਦੇਸ ਵਿੱਚ ਰਾਜ ਕਰਨ ਵਾਲਿਆਂ ਇਸਾਈਆਂ ਬਾਰੇ ਵਫ਼ਾਦਾਰੀ ਨਿਭਾਉਂਦਾ ਹੈ।

ਅੰਗਰੇਜ਼ਾਂ ਨੂੰ ਸਿੱਖੀ ਪ੍ਰਚਾਰ ਦੇ ਜਾਮੇ ਵਿਚ ਉਸ ਦੇ ਰਾਜ ਦੀ ਵਫ਼ਾਦਾਰ ਸਿੰਘ ਸਭਾ ਚਾਹੀਦੀ ਸੀ ਸੋ ਕੰਵਰ ਬਿਕ੍ਰਮ ਸਿੰਘ ਕਪੂਰਥਲਾ ਦੇ ਖਾਨਸਾਮੇ ਦੇ ਜ਼ਹੀਨ ਪੁੱਤਰ ਗੁਰਮੁਖ ਸਿੰਘ ਨੇ ਗਿਆਨੀ ਦਿੱਤ ਸਿੰਘ ਆਦਿ ਨਾਲ ਰਲ ਕੇ ਨਵੀ ਲਾਹੌਰ ਸਿੰਘ ਸਭਾ ਬਣਾਈ। ਜਿਸ ਦਾ ਇਕ ਅਸੂਲ ਸੀ, "—ਅੰਗਰੇਜ਼ ਹਕੂਮਤ ਨਾਲ ਰਲ ਕੇ ਚਲਣਾ।" ਇਸ ਵਿਚ ਲਏ ਪਤਵੰਤੇ ਸਜਣਾਂ ਦੇ ਕਿਰਦਾਰ ਬਾਰੇ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਲਿਖਿਆ ਹੈ :

"...ਕਈ ਸਰਕਾਰੀ ਆਦਮੀ ਵੀ, ਜਿਨ੍ਹਾਂ ਵਿਚ ਰਾਇ ਮੂਲ ਸਿੰਘ ਜੀ ਮੁਖੀ ਸਨ, ਇਸ ਸਭਾ ਵਿਚ ਮੈਂਬਰ ਲਏ ਗਏ। ਇਹ ਰਾਇ ਮੂਲ ਸਿੰਘ ਜੀ ਉਹੋ ਸਨ, ਜੋ ਰਾਜਾ ਤੇਜ ਸਿੰਘ ਦੇ ਏਜੰਟ ਬਣ ਕੇ ਸੰਨ 1847-48 ਵਿਚ ਸਿੱਖ ਰਾਜ ਤੋਂ ਵਿਰੁੱਧ ਅੰਗਰੇਜ਼ੀ ਹਕੂਮਤ ਦਾ ਸਾਥ ਦੇਂਦੇ ਰਹੇ ਤੇ ਐਚ.ਐਮ. ਲਾਰੰਸ ਤੋਂ ਇਹਨਾਂ ਨੂੰ ਇਸ ਸੰਬੰਧੀ, ਇੱਕ ਪ੍ਰਸੰਸਾ ਪਤਰ ਵੀ ਲਿਆ ਸੀ। ਇਸ ਸਮੇਂ ਇਹ ਰਾਇ ਹੋਰੀ ਲਾਟ ਸਾਹਿਬ ਦੇ ਦਰਬਾਰੀ ਹਨ। ਭਾਵੇਂ ਅਜਿਹੇ ਲੋਕਾਂ ਨੂੰ ਸਿੰਘ ਸਭਾ ਵਿਚ ਸ਼ਾਮਲ ਕਰਨਾ ਗੁਨਾਹ ਸੀ। ਪਰ ਸਮੇਂ ਦੀ ਮੰਗ ਸੀ ਕਿ ਸਰਕਾਰ ਦੀ ਮਿਲਵਤਨ ਨਾਲ ਅਗੇ ਵਧੋ ਨਹੀ ਤਾਂ ਨੁਕਸਾਨ ਹੀ ਨੁਕਸਾਨ ਹੈ। ਇਸ ਕਰਕੇ ਸਿੰਘ ਸਭਾ ਦੇ ਮੋਢੀਆਂ ਨੂੰ ਇਸ ਪਾਸੇ ਝੁਕਣਾ ਪਿਆ।

ਇਸ ਤੋਂ ਪਿੱਛੋਂ ਸਿੱਖਾਂ ਵਲੋਂ ਦਰਖਾਸਤ ਕਰਨੇ ਤੇ ਪਹਿਲਾਂ ਸਰ ਰਾਬਰਟ ਈਜ਼ਰਟਨ ਲਾਟ ਸਾਹਿਬ ਪੰਜਾਬ ਤੇ ਫੇਰ ਸਰ ਚਾਰਲਸ ਐਡੀਸਨ ਸ੍ਰੀ ਗੁਰੂ ਸਿੰਘ ਸਭਾ ਦੇ ਸਰਪ੍ਰਸਤ ਬਣੇ। ਇਹਨਾਂ ਤੋਂ ਇਲਾਵਾ ਹੋਰ ਚੋਣਵੇ ਅਫਸਰਾਂ ਦੇ ਸਿੰਘ ਸਭਾ ਦੀਆਂ ਵਿਦਿਅਕ ਬ੍ਰਾਂਚਾਂ ਦੇ ਮੈਂਬਰੀ ਫਾਰਮ ਭਰੇ ਸਨ।"[11]

—ਪੰਜਾਬ ਦੀਆਂ ਲਹਿਰਾਂ

ਸਤਿਗੁਰੂ ਜੀ ਨੂੰ ਸਿੰਘ ਸਭਾ ਦੇ ਉਦੇਸ਼ਾਂ, ਉਸਦੇ ਨੇਮਾਂ ਤੇ ਉਸ ਦੇ ਕਾਰ ਵਿਹਾਰ ਬਾਬਤ ਦੱਸਿਆ ਗਿਆ ਤਾਂ ਆਪ ਜੀ ਨੇ ਫ਼ਿਲੌਰ ਜ਼ਿਲ੍ਹਾ ਜਲੰਧਰ ਵਾਸੀ ਨਰੈਣ ਸਿੰਘ ਨੂੰ ਫੇਰ ਹੁਕਮਨਾਮਾਂ ਵਿੱਚ ਲਿਖਿਆ :

—ਹੋਰੁ ਨਰੈਣ ਸਿਘ ਤੈ ਸਮਝੀ ਨਹੀ ਏਹੁ ਬਾਤ ਜੋ ਸਿੰਘ ਸਭਾ ਬਣਾਈ ਹੈ, ਸੋ ਏ:ਾ ਤੇ ਰੀਸ ਕੀਤੀ ਹੈ ਗੁਰੂ ਦੇ ਕੰਮ ਦੀ। ਏਧਰਿ, ਕੰਮ ਤੇ ਨਿਕਲ ਪਿਆ ਗੁਰੂ ਦਾ ਏਧਰ ਏ ਮਿਲਨਿ ਜੋਗੇ ਹੈਨ ਨਹੀ। ਕੀ ਮੂਹੁ ਲੈ ਕੇ ਮਿਲਨਿ ? ਬਹੁਤੁ ਬਕੇ ਹੈ ਮੁੰਹਿ ਆਉਂਦਾ। ਹੁਣਿ ਏਹੁ ਸਲਾਹਿ ਕੀਤੀ ਹੈ ਜੋ ਆਪਣੇ ਘਰ ਦੀ ਹੀ ਬਾਤ ਬਣਾ ਲਓ। ਕੂਕਿਆ ਨੇ ਤੋਰ ਲਿਆ ਹੈ ਸਭੁ ਕੰਮ ਕੰਗਾਲਾ ਨੇ। ਸਾਡੇ ਬਿਚ ਤਾ ਬਡੇ ਬਡੇ ਆਦਮੀ ਬਹੁਤ ਹੈ, ਸਾਡੇ ਪਾਸੋ ਕਿਉਂ ਨਹੀ ਤਰੂਗਾ।

ਏਹੁ ਤੇ ਕੰਮੁ ਨਾ ਬਡੇ ਦੇ ਤੁਰਦਾ ਹੈ ਨਾ ਛੋਟੇ ਤੇ ਤੁਰਦਾ ਹੈ। ਇਹ ਤਾ

ਕੰਮ ਗੁਰੂ ਦੇ ਕਰਨਿ ਦਾ ਹੈ, ਸੋ ਗੁਰੂ ਜੀ ਨੇ ਕੀਤਾ ਹੈ।[12]

—ਹੁਕਮਨਾਮਾ-45

ਸਿੰਘ ਸਭਾ ਨੂੰ ਅੰਗਰੇਜ਼ ਸਰਕਾਰ ਦੀ ਸਰਪ੍ਰਸਤੀ ਹਾਸਲ ਸੀ; ਉਸ ਕੋਲ ਤਾਂ ਹੀ ਵੱਡੇ ਵੱਡੇ ਆਦਮੀ ਸਨ। ਨਾ ਹੀ ਸਰਕਾਰ ਤੇ ਨਾ ਹੀ ਉਹਨਾਂ ਦੇ ਥਾਪੇ ਵੱਡੇ ਆਦਮੀ ਚਾਹੁੰਦੇ ਸਨ ਕਿ ਨਾਮਧਾਰੀ ਪੰਥ ਦਾ ਕੋਈ ਨਾਮ ਲੇਵਾ ਰਹੇ ਸੋ ਉਹ ਘਾੜਤਾਂ ਘੜਦੇ ਰਹਿੰਦੇ ਸਨ। ਉਹਨਾਂ ਸਿੱਖੀ ਦੀ ਪਰਿਭਾਸ਼ਾ ਤੇ ਅਰਥ ਅਤੇ ਪੂਜਾ ਪਧਤੀ ਵੀ ਬਦਲ ਦਿੱਤੀ। ਉਹਨਾਂ ਬੰਦਾ ਬਹਾਦਰ ਨੂੰ ਕਿਹਾ ਕਿ ਉਹ ਸਿੱਖ ਨਹੀਂ। ਕਿਉਂਕਿ ਉਹ ਨੀਲਾ ਨਹੀਂ ਪਹਿਨਦਾ ਤੇ ਮਾਸ ਨਹੀਂ ਖਾਂਦਾ:

ਨੀਲ ਪਹਿਰਨ ਤੇ ਦੂਰ ਕਰਾਯੋ। ਸਪਰਾਕ ਸੂਹਾ ਸੀਸ ਬੰਧਾਯੋ।
ਮਹਾਂ ਪ੍ਰਸਾਦ ਕੈ ਨੇੜੇ ਨਾ ਆਵੈ। ਧੋ ਕੇ ਲਕੜੀ ਚੌਕੇ ਪਾਵੈ।[13]

—ਪ੍ਰਾਚੀਨ ਪੰਥ ਪ੍ਰਕਾਸ਼

ਸਤਿਗੁਰੂ ਜੀ ਨੇ ਲਿਖਿਆ ਕਿ ਇੰਜ ਨਾਮਧਾਰੀ ਸਿੱਖਾਂ ਦਾ ਕੁਝ ਨਹੀ ਵਿਗੜਦਾ ਸੋ ਕਿਉਂ ਪ੍ਰੇਸ਼ਾਨ ਹੋਇਆ ਜਾਏ:

—ਜੇ ਤਾ ਨਾਮਧਾਰੀਆ ਦੇ ਪੰਥ ਨੂੰ ਮਿਟਾ ਦੇਣ ਤਾ ਤੇ ਏ ਆਪਦਾ ਹੀ ਕੰਮੁ ਤੋਰਿ ਲੈਣਗੇ, ਜੇ ਨਾਮਧਾਰੀ ਨਾ ਮਿਟੇ ਤਾ ਏਨਾ ਤੇ ਕੁਛ ਵੀ ਨਹੀ ਹੋਣਾ। ਏਹੁ ਤਾ ਭੂਤਾ ਦੀ ਅਗ ਮਾਲੂਮ ਹੁੰਦੀ ਹੈ ਮੈਨੂ ਤਾ ਅਗੇ ਭਾਈ ਗੁਰੂ ਜਾਣੇ।[14]

—ਹੁਕਮਨਾਮਾ-45

ਸਤਿਗੁਰੂ ਜੀ ਸਿੱਖ ਮਾਨਸਿਕਤਾ ਵਿੱਚ ਨਾਮਧਾਰੀ ਸਿੱਖਾਂ ਪ੍ਰਤੀ ਨਿੰਦਿਆ ਕਰਨ ਬਾਰੇ ਵੀ ਆਪਣੇ ਸਿੱਖਾਂ ਨੂੰ ਸਮਝਾਉਂਦੇ ਹਨ ਕਿ ਤੁਸੀ ਇਹਨਾਂ ਨਿੰਦਕਾਂ ਵਲ ਧਿਆਨ ਨਾ ਦਿਓ, ਮੇਰੇ ਤੇ ਕੋਈ ਅਸਰ ਨਹੀਂ। ਉਂਜ ਵੀ ਅਕਾਲ ਪੁਰਖ ਜਿਸ ਦਾ ਸਾਰੇ ਆਸਤਕ ਧਿਆਨ ਧਰਦੇ ਹਨ, ਉਸਨੂੰ ਮੰਨਦੇ ਹਨ ਉਹ ਹੰਕਾਰੀਆਂ ਨਿੰਦਕਾਂ ਵੱਲ ਪਿੱਠ ਦੇਂਦਾ ਹੈ। ਨਿੰਦਕਾਂ ਦਾ ਮੁੱਖ ਉਜਲਾ ਹੋਣਾ ਵੀ ਕਿਤੇ ਨਹੀਂ ਲਿਖਿਆ। ਨਿੰਦਿਆ ਦਾ ਆਧਾਰ ਵੀ ਕਿਸੇ ਦੇ ਗੁਣਾਂ ਨੂੰ ਔਗੁਣ ਬਣਾ ਕੇ ਪੇਸ਼ ਕਰਨਾ ਹੈ, ਝੂਠ ਬੋਲਣਾ ਹੈ। ਇਸ ਤੋਂ ਨਿੰਦਕ ਅੰਦਰਲੀ ਈਰਖਾ ਦਵੈਤ ਵੈਰਭਾਵ ਦੀ ਭਾਵਨਾ ਲੁਕੀ ਛਿਪੀ ਨਹੀ ਰਹਿੰਦੀ। ਸਤਿਗੁਰੂ ਜੀ ਨੇ ਲਿਖਿਆ ਹੈ ਕਿ ਨਿੰਦਕ ਪ੍ਰਭੂ ਦੇ ਧੱਕੇ ਹੋਏ ਭੈੜੀਆਂ ਆਦਤਾਂ ਦੇ ਧਾਰਨੀ ਹਨ:

ਜੇੜੇ ਨਿਦਾ ਕਰਦੇ ਹੈਨ ਇਹੁ ਲੋਕ ਪਿਛੇ ਦੇ ਹੀ ਧਕੇ ਹੋਇ ਹੈਨ। ਜੈਸਾ ਇਹੁ ਹੁਣ ਇਹੁ ਸੁਭਾਉ ਵਰਤਦੇ ਹੈ, ਫਲ ਏਨਾ ਲੋਕਾ ਨੂ ਐਸੇ ਹੀ ਸੁਭਾਉ ਦਾ ਹੁਣ ਆ ਕੇ ਲਗਾ ਹੈ। ਜੇ ਹੁਣ ਮਿਲਣ ਤਾ ਅਛਾ ਹੈ ਨਹੀ ਤਾ ਇਹੁ ਸਮਾ ਫੇਰ ਖਬਰ ਨਹੀ ਕਦੇ ਮਿਲੇ ਜਾ ਨਹੀ। ਅਰੁ ਮੈਨੂ ਤਾ ਨਿੰਦਿਆ ਦਾ ਕੁਛ ਦੁਖ ਨਹੀ, ਏਨਾ ਨਿੰਦਕਾ ਦਾ ਈ ਬਡਾ ਅਮਸੋਸ ਹੈ ਕਿ ਇਕ ਤਾ ਮਿਲੇ ਨਾ, ਨਾਲੇ ਸੰਤ ਖਾਲਸੇ ਨਾਲ ਵੈਰ ਬੰਨੀ ਫਿਰਦੇ ਹੈਨ ਬੇਅਰਥਾ।

ਭਾਈ ਨਿੰਦਕ ਹਾਰ ਜਾਣਗੇ ਠੀਕ, ਕਿਉ ਜੋ ਝੂਠ ਮੈ ਫੁਰਤੀ ਚਲਾਕੀ ਤਾ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ। ਸਚ ਬਰਾਬਰ ਦਮ ਨਹੀ।[15]

—ਹੁਕਮਨਾਮਾ-43

ਸਤਿਗੁਰੂ ਜੀ ਇਹ ਵੀ ਲਿਖਦੇ ਹਨ ਕਿ ਦੂਜਿਆਂ ਵਲ ਉਂਗਲ ਕਰਨ ਵਾਲੇ ਸਿੱਖ ਆਪਣੀ ਪੀੜ੍ਹੀ ਹੇਠ ਸੋਟਾ ਨਹੀ ਮਾਰਦੇ। ਉਹ ਨਾ ਦੂਜਿਆਂ ਦੇ ਚੰਗੇ ਕੰਮ ਵੇਖਦੇ ਹਨ ਨਾ ਆਪਣੇ ਮਾੜੇ ਕੰਮ। ਉਹ ਗੁਰਬਾਣੀ ਦਾ ਨਾ ਪ੍ਰਚਾਰ ਕਰਦੇ ਹਨ ਨਾ ਆਪ ਪਾਠ ਕਰਦੇ ਹਨ ਸਗੋਂ ਜਿਹੜੇ ਭਜਨ ਪਾਠ ਕਰਦੇ ਹਨ ਉਹਨਾਂ ਨੂੰ ਤਨਖਾਹਾਂ ਲਾਉਂਦੇ ਹਨ। ਤਨਖਾਹ ਲਾਉਣ ਦਾ ਮਤਲਬ ਹੈ ਕਿ ਆਪ ਉਹ ਉੱਤਮ, ਚੰਗੇ ਅਮਲੀ ਜੀਵਨ ਵਾਲੇ, ਗ਼ੁਰੂ ਸਵਾਰੇ ਸਿੱਖ ਹਨ ਤੇ ਤ਼ਨਖਾਹ ਲੁਆਉਣ ਵਾਲੇ ਕੁਰਹਿਤੀਏ, ਗ਼ਲਤੀ-ਭੁਲ ਕਰਨ ਵਾਲੇ। ਸਤਿਗੁਰੂ ਜੀ ਇੱਕੋ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਕਰਨ ਦਾ ਅਧਾਰ ਬਣਾ ਕੇ ਹੀ ਲਿਖਦੇ ਹਨ। ਆਪਣੇ ਸਿੱਖਾਂ ਤੇ ਸੰਗਤ ਨੂੰ, ਸਿਆਮ ਸਿੰਘ ਸਪੁੱਤਰ ਸ. ਰਾਜਾ ਸਿੰਘ ਪਿੰਡ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ, ਕਾਨ ਸਿੰਘ ਪਿੰਡ ਬੁਰਜ ਰਾਇ ਕੇ ਜ਼ਿਲ੍ਹਾ ਅੰਮ੍ਰਿਤਸਰ ਅਤੇ ਸਿਆਮ ਸਿੰਘ ਸਰਹਾਲੀ ਦੇ ਪੁੱਤਰ ਜੀਵਨ ਸਿੰਘ ਨੂੰ :

ਤੁਸਾ ਦੀ ਏਤਨੀ ਉਮਰ ਹੋਈ ਹੈ ਐਤਨੇ ਭੋਗ ਕਿਥੇ ਪੈਦੇ ਥੇ ਅਰ ਜਦ ਤਾ ਕੋਈ ਹਟਉਦਾ ਥੀ ਨਹੀ ਸੀ ਭੋਗਾ ਨੂ। ਹੁਣ ਹੀ ਦੇਖੋ ਹੋਰ ਸਿਖਾ ਮੈ ਕਿਤਨੇ ਕ ਭੋਗ ਪਾਉਦੇ ਹੈਨ ਬਿਨਾ ਨਾਮਧਾਰੀਆ ਤੇ। ਔਰ ਬਡੇ ਬਡੇ ਸਿਖ ਬਣੇ ਬੈਠੇ ਹੈਨ ਪੁਜਾਰੀ, ਮਹੰਤ, ਗ੍ਰੰਥੀ, ਗਿਆਨੀ। ਅਰ ਸਾਡੇ ਲੋਕਾ ਨੂ ਆਧੇ ਹੈਨ ਤਨਖਾਹੀ। ਸੋ ਦੇਖੋ ਤਨਖਾਈਆ ਮੈ ਤਾ ਕਈ ਹਜਾਰਾ ਭੋਗ ਪੈਦੇ ਹੈਨ ਅਰੁ ਬਡੇ ਬਡੇ ਸਿਖਾ ਮੈ ਤੁਸੀ ਦੇਖਦੇ ਹੋ ਕਿਤਨੇ ਭੋਗ ਪੈਦੇ ਹੈਨ ?[16] —ਹੁਕਮਨਾਮਾ-47

ਕੂਕਿਆਂ ਨੂੰ ਤਨਖਾਹੀਏ ਕਹਿਣ, ਉਹਨਾਂ ਖ਼ਿਲਾਫ਼ ਦੂਰ ਨੇੜੇ ਤਖ਼ਤਾਂ ਉੱਤੇ ਲਿਖ ਕੇ ਭੇਜਣ ਦਾ, ਤਖ਼ਤਾਂ ਦੇ ਪੁਜਾਰੀਆਂ ਦਾ ਇੱਕ ਮੰਤਵ ਤਾਂ ਕੂਕਿਆਂ ਬਾਰੇ ਈਰਖਾ ਦਵੈਤ ਭਾਵ ਲਗਦਾ ਸੀ, ਦੂਜਾ ਉਹ ਆਪਣੇ ਆਕਾ ਅੰਗਰੇਜ਼ ਹਾਕਮ ਨੂੰ ਵੀ ਇਸ ਨਾਲ ਖ਼ੁਸ਼ ਕਰ ਸਕਦੇ ਸਨ, ਤੀਜਾ ਆਮ, ਸਧਾਰਨ ਭੋਲੇ ਭਾਲੇ ਸਿੱਖਾਂ ਅੰਦਰ ਭਰਮ ਭੁਲੇਖਾ ਪਾ ਕੇ ਉਹਨਾਂ ਨੂੰ ਕੇਵਲ ਤੇ ਕੇਵਲ ਆਪਣੇ ਮਗਰ ਲਾਉਣ ਲਈ ਹੰਭਲਾ ਮਾਰ ਸਕਦੇ ਸਨ। ਮੈਦਾਨ ਉਹਨਾਂ ਹੱਥ ਸੀ ਕਿਉਂਕਿ ਸਤਿਗੁਰੂ ਜੀ ਰੰਗੂਨ ਨਜ਼ਰ ਬੰਦ ਸਨ, ਉਹਨਾਂ ਦੇ ਸਾਜੇ-ਨਿਵਾਜੇ ਸੱਚੇ-ਸੁੱਚੇ ਪੰਥ ਉੱਤੇ ਸਰਕਾਰ ਵਲੋਂ ਜ਼ੁਲਮ ਢਾਹੇ ਜਾ ਰਹੇ ਸਨ; ਸਖ਼ਤੀਆਂ ਦਾ ਦੌਰ ਚਲ ਰਿਹਾ ਸੀ।

ਸਤਿਗੁਰੂ ਜੀ ਕੋਲ ਇਹਨਾਂ ਦੀਆਂ ਸ਼ਿਕਾਇਤਾਂ ਪਹੁੰਚਦੀਆਂ ਸਨ ਤਾਂ ਉਹ ਆਪਣੇ ਸਿੱਖਾਂ ਨੂੰ ਸਮਝਾਉਂਦੇ ਸਨ ਕਿ ਤੁਸੀ ਬੇਪਰਵਾਹ ਰਹਿ ਕੇ ਨਾਮ ਜਪੋ; ਇਹ ਆਪਣੇ ਕੀਤੇ ਦੀ ਸਜਾ ਪਾਉਣਗੇ। ਪਹਿਲਾਂ ਤਾਂ ਲਿਖਿਆ ਹੈ ਲੋਕ ਗਵਾਉਣਗੇ ਹੁਣ ਤਾਂ ਉਹ ਚੌਰਾਸੀ ਦੇ ਗੇੜ ਵਿਚ ਪੈਣ ਦਾ ਵੀ ਸਰਾਪ ਲੈ ਚੁੱਕੇ ਲਗਦੇ ਸਨ :

—ਹੋਰ ਜੀ ਤੁਸੀ ਪੁਜਾਰੀਆ ਦੀ ਜੋ ਲਿਖੀ ਹੈ ਸੋ ਮੈ ਸਮਝੀ ਹੈ। ਇਹ ਲੋਕ ਅਗੇ ਕੇ ਹੀ ਧਕੇ ਹੋਏ ਹੈਨ ਕਿਸੇ ਬਖਤ ਕੇ। ਇਉਂ ਤਾ ਗੁਰੂ ਦੇਖੀ ਹੈ। ਮੈ ਤਾ ਕੁਛ ਨਹੀ ਕੀਤਾ, ਨਾ ਕਰ ਹੀ ਸਕਦਾ ਹਾ। ਏਹ ਖੇਲ ਸਾਰਾ ਗੁਰੂ ਮਹਾਰਾਜ ਜੀ ਦਾ ਹੈ। ਏਹ ਨਾਮ ਕਲਪ ਬਿਰਛ ਹੈ, ਜੋ ਇਸ ਨਾਮ ਨੂ ਜਪੈਗਾ ਓਸ ਨੂ ਸਰਬ ਫਲ ਦੇਊਗਾ ਪ੍ਰਤੀਤ ਜਾਨਣੀ ਅਰ ਤੁਸੀ ਸਤਿ ਕਰਕੇ ਜਾਨਣਾ। ਮੈ ਆਪਣੇ ਅਖੀ ਦੇਖੀ ਹੈ ਨਾਲੇ ਸੁਣਾ ਭੀ ਹੈ। ਦੇਖ ਕੇ ਅਛੀ ਪ੍ਰਤੀਤ ਹੋਈ ਹੈ। ਗੁਰੂ ਜੀ ਭੀ ਲਿਖਾ ਹੈ ਪਾਰਜਾਤੁ, ਏਹੁ ਹਰਿ ਕੋ ਨਾਮ।[17] —ਹੁਕਮਨਾਮਾ-51

ਪੁਜਾਰੀਆਂ ਨੂ ਤਾ ਭੌਕਦਿਆ ਨੂ 19 ਬਰਸ ਹੋਇ ਗਏ ਹੈ, ਹੁਣ ਕੀ ਮੂਹ ਲੈ ਕੇ ਮਿਲਣ, ਏਹ ਤਾ ਗੁਰੂ ਦੋਖੀ ਹੋਇ ਗਏ। ਏਨਾ ਦਾ ਬੈਰ ਗੁਰੂ ਸਾਥ ਪੈ ਗਿਆ ਜਿਸ ਗੁਰੂ ਨੇ ਖਾਲਸਾ ਰਚਾ ਹੈ। ਏਨਾ ਦਾ ਕੋਈ ਠਿਕਾਣਾ ਨਹੀ। ਏ ਤਾਂ ਕਿਸੇ ਵੇਲੇ ਦੇ ਸਰਾਫੇ ਹੋਏ ਹੈਨ ਗੁਰੂ ਜੀ ਦੇ। ਮੈਨੂ ਤਾ ਨਾ ਗੁਰੂ ਬਣਨ ਦੀ ਲੋੜ ਹੈ ਨਾ ਬਰਮਾ ਬਣਨ ਦੀ ਲੋੜ ਹੈ। ਮੈਨੂੰ ਤਾਂ ਗੁਰੂ ਸਿਖੀ ਦੀ ਲੋੜ ਹੈ।[18]
—ਹੁਕਮਨਾਮਾ-57

ਇਹ ਹੁਕਮਨਾਮੇ ਵਾਚਿਆਂ ਸਮਝ ਆਉਣ ਲਗਦੀ ਹੈ ਕਿ ਸਤਿਗੁਰੂ ਰਾਮ ਸਿੰਘ ਦਾ ਰਵੱਈਆ ਹੌਲੀ ਹੌਲੀ ਪੁਜਾਰੀਆ ਤੇ ਦੋਖੀ ਸਿੱਖਾਂ ਪ੍ਰਤੀ ਸਖ਼ਤ ਹੁੰਦਾ ਜਾ ਰਿਹਾ ਸੀ। ਭਾਵੇਂ ਇਹਨਾਂ ਹੁਕਮਨਾਮਿਆਂ ਦੀ ਤਰਤੀਬ ਸੰਗ੍ਰਹਿ ਕਰਤਾ ਸ. ਜਸਵਿੰਦਰ ਸਿੰਘ ਨੇ ਦਿੱਤੀ ਹੈ ਫਿਰ ਵੀ ਅਰਥਪੂਰਨ ਹੈ। ਸਪਸ਼ਟ ਹੈ ਕਿ ਪੁਜਾਰੀ ਹੀ ਸਿੱਖ ਮਾਨਸਿਕਤਾ ਨੂੰ ਪਲੀਤ ਕਰ ਰਹੇ ਸਨ। ਇਹਨਾਂ ਵਿੱਚ ਅਕਾਲ ਬੁੰਗੇ, ਅੰਮ੍ਰਿਤਸਰ ਦੇ ਸਰਬਰਾਹਾਂ, ਪੁਜਾਰੀਆਂ ਜ਼ਿਆਦਾ ਸਿੰਗ ਮਿੱਟੀ ਚੁਕੀ ਹੋਈ ਸੀ। ਉਹ ਹੀ ਸਰਬ ਦੇਸਾਂ ਮੈ ਕਲਾਮ ਫੇਰਦੇ ਹਨ ਕੂਕਿਆਂ ਖ਼ਿਲਾਫ਼, ਉਹ ਹੀ ਤਨਖ਼ਾਹਾਂ ਲਾ ਕੇ ਬਖ਼ਸ਼ਾਉਣ ਲਈ ਕਹਿੰਦੇ ਹਨ। ਸਤਿਗੁਰੂ ਜੀ ਹੁਕਮਨਾਮਾ ਨੰਬਰ 60 ਸਿੱਧਾ ਉਹਨਾਂ ਨੂੰ ਲਿਖਦੇ ਹਨ। ਪਰ ਉਹ ਉਹਲਾ ਰੱਖਣਾ ਚਾਹੁੰਦੇ ਹਨ, ਤਾਂਕਿ ਉਹ ਸਤਿਗੁਰੂ ਜੀ ਦੀ ਲਿਖਤ ਪੜ੍ਹ ਕੇ ਨਾ ਭੜਕਣ ਤੇ ਨਾ ਇਸ ਨੂੰ ਸਰਕਾਰ ਤਕ ਪਹੁੰਚਾਉਣ ਜਾਂ ਇਸ ਦਾ ਕੋਈ ਹੋਰ ਭੰਡੀ ਪ੍ਰਚਾਰ ਲਈ ਨਜਾਇਜ਼ ਫਾਇਦਾ ਨਾ ਉਠਾਉਣ। ਹਾਂ ਉਹਨਾਂ ਦੀ ਭਾਵਨਾ ਇਹ ਜ਼ਰੂਰ ਲਗਦੀ ਹੈ ਕਿ ਉਹਨਾਂ ਨੂੰ ਚੂੰਢੀ ਵੱਢੀ ਜਾਏ, ਉਹ ਕੁਝ ਪੀੜ ਮਹਿਸੂਸ ਕਰਨ ਤੇ ਸਿੱਖਾਂ ਨੂੰ ਪਾੜਨ ਤੋਂ ਬਾਜ਼ ਆਉਣ।

ਭਾਸ਼ਾ ਦੀ ਸਖ਼ਤੀ ਤਾਂ ਉਹਨਾਂ ਪੁਜਾਰੀਆਂ ਨਿਹੰਗਾਂ, ਸਰਬਰਾਹੀਆਂ ਦਾ ਲਿਹਾਜ਼ ਹੀ ਹੈ, ਨਹੀ ਤਾਂ ਗੁਰੂ ਗੋਬਿੰਦ ਸਿੰਘ ਨੇ ਤਾਂ ਕੁਕਰਮੀ, ਗੁਰੂ ਦੋਖੀ, ਮਨਮਤੀਏ, ਰਾਮਰਾਇ ਨੂੰ ਜਿਉਂਦਿਆਂ ਸਾੜਨ ਦੇ ਦੋਸ਼ੀ ਮਸੰਦ, ਤੇਲ ਪਾ ਕੇ ਸਾੜੇ ਸਨ। ਇਹ ਸਖ਼ਤ ਸਪਸ਼ਟ ਲਿਖਤ ਪੜ੍ਹ ਕੇ ਉਹ ਜ਼ਰੂਰ ਸੜਬਲ ਕੇ ਕੋਇਲਾ ਹੋ ਸਕਦੇ ਸਨ।

ਪੁਜਾਰੀਆਂ ਨੂੰ ਭੇਜੀ ਜਾਣ ਵਾਲੀ ਲਿਖਣ ਸਤਿਗੁਰੂ ਜੀ ਆਪਣੇ ਖ਼ਾਸ ਇਤਬਾਰੀ ਸਿੱਖ ਭਾਈ ਨਰੈਣ ਸਿੰਘ ਰੋਡੇ ਪਿੰਡ ਜ਼ਿਲ੍ਹਾ ਫ਼ਿਰੋਜ਼ਪਰ ਹੱਥ ਭੇਜਦੇ ਹਨ। ਸਤਿਗੁਰੂ

ਜੀ ਉਸਨੂੰ ਖ਼ਾਸ ਹਿਦਾਇਤਾਂ ਕਰਦੇ ਹਨ:

—ਸਤਿਗੁਰੂ ਜੀ ਦੀ ਲਿਖਤ ਆਪਣੇ ਪਾਸ ਰਖੇ।

—ਪੁਜਾਰੀਆਂ ਲਈ ਕਿਸੇ ਖ਼ੁਸ਼ਖ਼ਤ ਲਿਖਣ ਵਾਲੇ ਲਿਖਾਰੀ ਤੋਂ ਲਿਖਾਈ ਜਾਏ ਤਾਂਕਿ ਸ਼ੁੱਧ ਤੇ ਸਾਫ਼ ਲਿਖੀ ਜਾ ਸਕੇ।

—ਸਤਿਗੁਰੂ ਜੀ ਦੇ ਲਿਖੇ ਅੱਖਰਾਂ ਵਿੱਚ ਕੋਈ ਵਾਧਾ ਘਾਟਾ ਨਾ ਹੋਵੇ।

—ਪੁਜਾਰੀਆਂ ਨੂੰ ਨਹੀਂ ਦੱਸਣਾ ਕਿ ਇਹ ਸਤਿਗੁਰੂ ਜੀ ਦਾ ਹੁਕਮਨਾਮਾ ਹੈ? ਪੁੱਛਣ ਤੇ ਕਹਿ ਦੇਣਾ ਕਿ ਉਹ ਆਪ ਹੀ ਪਤਾ ਲਾ ਲੈਣ ਕਿ ਲਿਖਣ ਵਾਲਾ ਕੌਣ ਹੈ।

—ਇਹ ਕਹਿ ਦਿੱਤਾ ਜਾਵੇ ਕਿ ਮੈਂ (ਨਰਾਇਣ ਸਿੰਘ) ਨੇ ਨਹੀਂ ਲਿਖੀ ਕਿਉਂਕਿ ਹੱਥ ਲਿਖਤ ਕਿਸੇ ਹੋਰ ਦੀ ਹੈ। ਨਾਲ ਹੀ ਇਹ ਵੀ ਕਹਿ ਦਿਤਾ ਜਾਵੇ ਗੁਰੂ ਜਾਣੇ ਜਿਨ ਲਿਖੀ ਹੈ।[19] —ਹੁਕਮਨਾਮਾ-61

ਸਤਿਗੁਰੂ ਜੀ ਨਰਾਇਣ ਸਿੰਘ ਨੂੰ ਪਟਣੇ ਸਾਹਿਬ ਦੇ ਗੁਰਦੁਆਰੇ ਜਾਣ ਦੀ ਵੀ ਤਾਕੀਦ ਕਰਦੇ ਹਨ ਤਾਂਕਿ ਪਤਾ ਲੈ ਕੇ ਆ ਸਕੇ ਕਿ ਉਹਨਾਂ ਨੂੰ ਕਿਨ ਦੱਸਿਆ ਹੈ ਕਿ ਕੂਕੇ ਤਨਖ਼ਾਹੀਏ ਹਨ। ਜੋ ਕੁਝ ਉਹ ਦੱਸਣ ਉਹ ਲਿਖ ਕੇ ਲੈ ਆਂਦਾ ਜਾਏ ਤੇ ਸਤਿਗੁਰੂ ਜੀ ਨੂੰ ਇਸ ਦੀ ਜਾਣਕਾਰੀ ਦਿੱਤੀ ਜਾਏ।

ਪੁਜਾਰੀਆਂ ਨੂੰ ਲਿਖੀ ਅਰਦਾਸ ਦਾ ਆਦਿ ਤੇ ਅੰਤ ਇਸ ਤਰ੍ਹਾਂ ਹੈ:

ਆਰੰਭ: ੧ੴ ਸਤਿਗੁਰਿ ਪ੍ਰਸਾਦਿ ਲਿਖਤੋ ਸੁਬਤਿ ਕੂਕਿਆਂ ਦੀ ਜੋਗ ਪੁਜਾਰੀਆ ਅਕਾਲ ਬੁੰਗੇ ਦਿਆ ਕੋ ਹੋਰ ਸੰਬੂਹਿ ਪੁਜਾਰੀਆ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ। ਹੋਰ ਸਿੰਘ ਨਿਹੰਗਾ ਫਤੇ ਬੁਲਾਈ ਪ੍ਰਮਾਨ ਕਰਿਨੀ।

ਹੋਰੁ ਸਿੰਘ ਸਾਹਿਬ ਜੀ ਮਤਲਬ ਏਹੁ ਹੈ ਥੋੜੇ ਮੈ ਹੀ ਸਮਝ ਲੈਣਾ, ਜਿਨਾ ਨੂ ਤੁਸੀ ਕੂਕੇ ਆਖੇ ਹੋ ਜੇ ਤਾ ਏਹ ਰਚਨਾ ਗੁਰੂ ਦਸਮੇ ਪਾਤਸਾਹਿ ਨੇ ਰਚੀ ਹੈ, ਸਾਰੇ ਕੂਕੇ ਤੇ ਰਾਮ ਸਿੰਘ ਨੂ ਬੀ ਜੋ ਅਸੀ ਆਖੇ ਹਾ ਸਤਿਗੁਰੂ, ਜੇ ਤਾ ਏਹੁ ਕਾਰਨ ਸਾਰਾ ਤੁਸਾ ਨੂ ਗੁਰੂ ਦਾ ਹੀ ਮਲੂਮ ਪੈਦਾ ਹੈ ਤਾਤੇ ਤੁਸੀ ਹਥਿ ਜੋੜ ਕੇ ਸਾਰੇ ਦੇਸਾ ਦੇ ਪੁਜਾਰੀ ਬਖਸਾਓ ਗੁਰੂ ਬਖਸ ਦੇਵੇਗਾ। ਗਲ ਮੈ ਪਲਾ ਪਾ ਕੇ ਆਖੋ ਅਸੀ ਭੁਲਿ ਗਏ ਹਾ। ਗੁਰੂ ਜੀ ਦੇ ਸਾਗ ਨੂ ਨਹੀ ਜਾਣਿ ਸਕੇ। ਅਰੁ ਏਹੋ ਹੁਕਮ ਕਬੂਲ ਕਰੋ ਜੋ ਕੂਕੇ ਕਰਦੇ ਹੈ, ਗੁਰੂ ਬਖਸ ਲੇਵੇਗਾ।

—ਅੰਤ: —ਏਹ ਹਰਿਦਾਸ ਪਹੁੰਚੇ ਸ੍ਰੀ ਅੰਮ੍ਰਿਤਸਰ ਜੀ ਅਕਾਲ ਬੁੰਗੇ (ਅਕਾਲਤਖ਼ਤ)।[20] —ਹੁਕਮਨਾਮਾ-60

ਇਸ ਹੁਕਮਨਾਮੇ ਵਿਚ ਕੁਝ ਇਸ ਤਰ੍ਹਾਂ ਦੇ ਵਿਚਾਰ ਦਰਜ ਹਨ:

—ਰਾਮ ਸਿੰਘ ਨੇ ਕੋਈ ਡੂੰਡਾ ਖੜਾ ਨਹੀਂ ਕੀਤਾ। ਇਹ ਗੁਰੂ ਜੀ ਦੇ ਹੁਕਮ ਨਾਲ ਖੜ੍ਹਾ ਹੋਇਆ ਪੰਥ ਹੈ। ਤੁਸੀ ਗ਼ਲਤ ਸੋਚ ਕੇ ਮਨਮਤ ਵਰਤੀ ਹੈ।

—ਜੇ ਨਹੀਂ ਤਾਂ ਤੁਸੀ ਤਖ਼ਤਾਂ ਵਾਲੇ ਬਲਧਾਰੀ ਲੋਕ ਹੋ ਤੁਹਾਡੇ ਸਾਮ੍ਹਣੇ ਕੂਕੇ ਕੀ ਹਨ।

—ਤੁਸੀ ਦੋਹਾਂ ਵਿੱਚੋ ਇਕ ਗੱਲ ਕਰੋ ਜਾਂ ਤਾਂ ਤੁਸੀ ਕੂਕਾ ਪੰਥ ਨੂੰ ਮਿਟਾ ਦਿਓ ਜਾਂ ਤੁਸੀ ਖ਼ੁਦ ਤਨਖ਼ਾਹ ਲੁਆਓ ਤੇ ਗੁਰੂ ਤੋਂ ਆਪਣੀ ਗ਼ਲਤੀ ਬਖ਼ਸ਼ਾਓ।

—ਜੇ ਨਹੀ ਕਰਦੇ ਤਾਂ ਤੁਹਾਨੂੰ ਕੀਤੇ ਦਾ ਫਲ ਭੁਗਤਨਾ ਪਵੇਗਾ।

—ਇਹ ਗੱਲ ਅਕਾਲ ਬੁੰਗੇ ਤੋਂ ਹੀ ਫ਼ੈਲੀ ਹੈ ਕਿ ਕੂਕੇ ਕਲਾਮ ਪੜ੍ਹਦੇ ਹਨ।

—ਇਸ ਅਰਦਾਸ ਵਿੱਚ ਲਿਖਿਆ ਓਥੇ ਓਥੇ ਭੇਜੋ ਜਿਥੇ ਪਹਿਲਾਂ ਕਲਾਮ ਲਿਖ ਕੇ ਭੇਜੀ ਹੈ। ਬੇਸ਼ਕ ਕੂਕਿਆਂ ਦਾ ਨਾਂ ਲਾ ਦਿਓ ਕਿ ਉਹਨਾਂ ਦੇ ਆਖਿਆਂ ਲਿਖ ਰਹੇ ਹਾਂ।

—ਦੋਹਾਂ ਵਿੱਚੋਂ ਇੱਕ ਬਾਤ ਕਰ ਲਵੋਗੇ ਤਾਂ ਤੁਸੀ ਜੋ ਮਰਜ਼ੀ ਤਨਖ਼ਾਹ ਲਾਉਣਾ, ਨਹੀ ਤਾਂ ਸਾਨੂੰ ਨਾ ਕਹਿਣਾ।

—ਜੇ ਨਹੀ ਕੁਝ ਕਰਨ ਤੇ ਜੀਅ ਕਰਦਾ ਤਾਂ ਪਹਿਲਾਂ ਕਿਉਂ ਨਹੀ ਚੁੱਪ ਰਹੇ? ਕੀ ਘਾਟਾ ਸੀ ਚੁਪ ਰਹਿਣ ਵਿੱਚ?

—ਵੇਖ ਲਓ, ਨਹੀ ਤਾਂ ਜਿਥੇ ਜਿਥੇ ਕਲਾਮ ਲਿਖ ਕੇ ਭੇਜੀ ਹੈ ਤੁਹਾਡੀ ਹੀ ਬਦਨਾਮੀ ਹੋਵੇਗੀ।

—ਅਸਾਂ ਤੁਹਾਡੇ ਵਾਰ ਵਾਰ ਕਹਿਣ ਤੇ ਵੀ ਤਨਖ਼ਾਹ ਨਹੀ ਬਖ਼ਸ਼ਾਈ ਕਾਰਨ? ਅਸੀ ਤੁਹਾਨੂੰ ਅੰਨ੍ਹੇ ਆਗੂ ਸਮਝਦੇ ਹਾਂ। ਉਹ ਅੰਨੇ ਜਿਨ੍ਹਾਂ ਨੂੰ ਮੋਤੀਆਂ ਉਤਰਿਆ ਹੁੰਦਾ ਹੈ, ਦੇਖਣ ਨੂੰ ਨੇਤਰ-ਚੰਗੇ ਭਲੇ ਲਗਦੇ ਹਨ। ਅਸੀ ਐਸੇ ਅੰਨ੍ਹੇ ਆਗੂਆਂ ਆਖੇ ਨਹੀ ਲਗਦੇ।

—ਅਸੀ ਕਾਹਲੇ ਨਹੀ ਪੈਂਦੇ ਕਿਉਂਕਿ ਛੇਤੀ ਦਾ ਕੰਮ ਭੂਤਾਂ ਦਾ ਹੈ।

—ਅਸੀ ਦੋਹਾਂ ਗ੍ਰੰਥ ਸਾਹਿਬ ਦੀ ਬਾਣੀ ਬਿਨਾਂ ਹੋਰ ਬਾਣੀ ਨਹੀ ਪੜ੍ਹਦੇ। ਗੁਰੂ ਮੰਤਰ ਬਿਨਾ ਹੋਰ ਕਿਸੇ ਦਾ ਮੰਤਰ ਨਹੀ ਪੜ੍ਹਦੇ।

—ਤੁਸੀ ਐਸੇ ਆਗੂ ਹੋ:

ਨਾਨਕ ਅੰਧਾ ਹੋਇ ਕੈ ਰਤਨਾ ਪਰਖਨ ਜਾਇ।
ਰਤਨਾ ਸਾਰ ਨ ਜਾਣਈ ਆਵੈ ਆਪਿ ਲਖਾਇ।

—ਤੁਸੀ ਮਣੀ ਦੇ ਪਾਰਖੂ ਨਹੀ ਅੰਨ੍ਹੇ ਸਰਾਫ਼ ਹੋ।

—ਤੁਸੀ ਧੀਰਜ ਨਹੀ ਰੱਖੀ ਕਾਹਲੇ ਪੈ ਗਏ ਹੋ। ਇਹ ਭੂਤਾਂ ਦਾ ਸੁਭਾਓ ਹੈ।

—ਝੂਠ ਵੱਡਾ ਹੋਵੇ ਜਾਂ ਛੋਟਾ ਖੁਆਰੀ ਦੇਂਦਾ ਹੈ।

—ਤੁਸੀ 1919 ਬਿ. (1862 ਈ.) ਨੂੰ ਦਿਵਾਲੀ ਤੇ ਵੀ ਤਨਖ਼ਾਹ ਲਾਈ ਸੀ। ਇਸ ਬਿਨਾ ਤੁਸੀ ਤਖ਼ਤ ਤੇ ਮੱਥਾ ਨਹੀ ਸੀ ਟੇਕਣ ਦਿੱਤਾ, ਨਾ ਅਰਦਾਸ ਕੀਤੀ ਸਗੋਂ ਕੂਕਿਆਂ ਨਾਲ ਗਾਲੀ ਗਲੋਚ ਕੀਤਾ ਤੇ ਮਾਰ ਕੁੱਟ ਕੀਤੀ। ਹੁਣ ਇਹ ਹਰਦਾਸ ਪਹਿਲੀ ਵਾਰ ਉੱਤਰ ਹੈ ਤੁਹਾਡੀ ਹਰ ਗੱਲ ਦਾ। ਤੁਸੀ ਬਾਜ਼ ਆ ਜਾਓ। ਇਹ ਪੰਥ ਗੁਰੂ ਦਾ ਹੈ।

—ਕੂਕਾ ਪੰਥ ਮੰਤ੍ਰ ਸ਼ਕਤ ਨਾਲ ਹੋਆ। ਤੁਸੀ ਵੀ ਮੰਤਰ ਸ਼ਕਤ ਨਾਲ ਮਿਟਾ ਦਿਓ।

—ਤੁਸੀ ਨਾਲ ਸਿੰਘ ਸਭਾ ਵਾਲੇ ਵੀ ਲਾ ਲਓ।

—ਝੂਠ ਵਿਚ ਚੁਸਤੀ ਚਲਾਕੀ ਤਾਂ ਬਹੁਤ ਹੈ ਪਰ ਇਸ ਵਿਚ ਸੱਚ ਬਰਾਬਰ ਦਮ ਨਹੀ ਤੁਸੀ ਇਹ ਸਦਾ ਯਾਦ ਰਖੋ।

—ਤੁਸੀ ਆਪਣੇ ਵਲੋਂ ਮੁਕਤਸਰ ਕਲਾਮ ਭੇਜੀ ਤੇ ਉਹਨਾਂ ਸਾਰੇ ਗੁਰਦਵਾਰੀ। ਸਾਰੇ ਕੂਕਿਆਂ ਦਾ ਲਹੂ ਪੀਣ ਲਾ ਦਿੱਤੇ ਹਨ।

—ਕੋਈ ਪੁਜਾਰੀ ਕੂਕਿਆਂ ਨੂੰ ਮਥਾ ਨਹੀ ਟੇਕਣ ਦੇਂਦਾ। ਸਭ ਦੂਰੇ ਦੂਰੇ ਕਰਦੇ ਹਨ। ਕਹਿੰਦੇ ਹਨ ਤੁਸੀ ਮੁਸਲੇ ਹੋ ਤੁਹਾਡਾ ਗੁਰਦਵਾਰਿਆਂ ਨਾਲ ਕੀ ਵਾਸਤਾ ਹੈ।

—ਉਹ ਤੁਹਾਨੂੰ ਅਕਾਲ ਬੁੰਗੇ ਵਾਲੇ ਮਹੰਤਾਂ ਨੂੰ ਸੱਚਾ ਮੰਨਦੇ ਹਨ।

—ਤੁਸੀ ਤਨਖ਼ਾਹੀਏ ਹੋ ਕਿਉਂਕਿ ਤੁਸੀ ਦੋਹਾਂ ਗ੍ਰੰਥ ਸਾਹਿਬਾਂ ਦੀ ਬਾਣੀ ਪੜ੍ਹਨ ਵਾਲਿਆਂ, ਦਸਾਂ ਗੁਰੂਆਂ ਦੇ ਮੰਤਰ ਦਾ ਜਾਪ ਕਰਨ ਵਾਲਿਆਂ ਨੂੰ ਮੁਸਲਾ ਕਹਿੰਦੇ ਹੋ।

—ਅਸੀ 18 ਸਾਲਾਂ ਬਾਦ ਸੁਤੀ ਕਲ੍ਹਾ ਜਗਾਉਣ ਲਈ ਇਹ ਗੱਲ ਨਹੀ ਲਿਖੀ। ਤੁਸੀ ਅਜੇ ਤੱਕ ਨਹੀ ਮੁੜਦੇ ਝੂਠੇ ਇਲਜ਼ਾਮ ਲਾਉਣ ਤੋਂ ਇਸ ਕਰਕੇ ਲਿਖੀ ਹੈ।

—ਅਸੀ ਤਾਂ ਭਾਜੀ ਮੋੜ ਰਹੇ ਹਾਂ। ਪਰ ਅਸੀ ਕਾਹਲੀ ਨਹੀ ਕੀਤੀ।

—ਇਹ ਅਰਦਾਸ ਦੇਣ ਵਾਲੇ ਨੂੰ ਦੋ ਚਾਰ ਮਹੀਨੇ ਵਿਚ ਆਪਣਾ ਹੁਕਮ ਸੁਣਾ ਦੇਣਾ।

ਗੱਲ ਤਾਂ ਸਪਸ਼ਟ ਹੈ ਕਿ ਕੂਕਿਆਂ ਖ਼ਿਲਾਫ਼ ਗ਼ਲਤ ਪ੍ਰਚਾਰ ਨਾ ਹੋਵੇ ਜੇ ਸਹੀ ਨਹੀ ਕਰ ਸਕਦੇ ਤਾਂ। ਇਸ ਨਾਲ ਦੁਬਿਧਾ ਵਧਦੀ ਹੈ। ਪਰ ਇਹ ਅਕਾਰਨ ਨਹੀ ਸੀ। ਇਹ ਦੋ ਧੜਿਆਂ ਵਿੱਚੋਂ ਇੱਕ ਧੜੇ ਵਿੱਚ ਹੋਣ ਵਾਲੀ ਗੱਲ ਸੀ। ਉਹ ਦੋ ਧੜੇ ਸਨ ਦੇਸ-ਭਗਤਾਂ ਦਾ ਧੜਾ ਤੇ ਰਾਜ-ਭਗਤਾਂ ਦਾ ਧੜਾ। ਪਛਮੀ ਮਲੇਛਾਂ ਦਾ ਦਮ ਭਰਨ ਵਾਲੇ ਧੜੇ ਦੇ ਲੋਕ ਗੁਰੂ ਵਿਰੋਧੀ ਸਨ। ਡਾ. ਸੁਤਿੰਦਰ ਸਿੰਘ ਨੂਰ ਦੇ ਸ਼ਬਦਾਂ ਵਿਚ:

"ਕੇਵਲ ਪੱਛਮੀ ਮਲੇਛਾਂ ਬਾਰੇ ਵੀ ਦ੍ਰਿਸ਼ਟੀ ਇਨ੍ਹਾਂ ਹੁਕਮਨਾਮਿਆਂ ਵਿੱਚ ਥਾਂ ਪਰ ਥਾਂ ਮੌਜੂਦ ਨਹੀ ਸਗੋਂ ਸਿੱਖਾਂ ਦੀ ਉਸ ਸਮੇਂ ਦੀ ਮਹੰਤ ਸ਼ੇਰਣੀ ਅੰਗਰੇਜ਼ਾਂ ਨਾਲ ਸਮਝੌਤੇ ਕਰਕੇ ਕੀ ਕਰ ਰਹੀ ਸੀ ਉਸ ਦਾ ਵੀ ਕਈ ਥਾਂ ਉਲੇਖ ਹੈ, ਕਿਉਂਕਿ ਇਹ ਸਾਰੇ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਵਿਰੋਧੀ ਸੀ ਤਾਂ ਉਨ੍ਹਾਂ ਦੇ ਵਿਰੁੱਧ ਸਾਜਸ਼ਾਂ ਤਿਆਰ ਕਰਨ ਵਿਚ ਰੁਝੀ ਹੋਈ ਸੀ।"[21] —ਮੁਢਲੇ ਸ਼ਬਦ

—ਉਸ ਸਮੇਂ ਦੇ ਮਹੰਤਾਂ, ਰਾਜਿਆਂ, ਮਹਾਰਾਜਿਆਂ ਤੇ ਪਛਮੀ ਮਲੇਛ ਕੀ ਇਕੋ ਸ਼੍ਰੇਣੀ ਹੈ। ਉਸ ਸ਼੍ਰੇਣੀ ਤੇ ਨਾਮਧਾਰੀਆਂ, ਸਤਿਗੁਰੂ ਰਾਮ ਸਿੰਘ ਦੇ ਦਰਮਿਆਨ ਸਮਾਜਿਕ ਤੇ ਰਾਜਸੀ ਵਿਰੋਧ (Social and political contradictions) ਉਭਰੇ ਹੋਏ ਹਨ। ਇਕ ਅਹਿੰਸਕ ਲੜਾਈ ਹੈ ਜਿਸ ਦਾ ਸਰੂਪ ਨਾਮਧਾਰੀਆਂ ਵਲੋਂ ਅਹਿੰਸਕ ਹੈ।

ਇਹ ਹੁਕਮਨਾਮੇ ਇਸ ਅਹਿੰਸਕ ਲੜਾਈ ਦਾ ਵਾਹਣ ਤੇ ਪ੍ਰਗਟਾ ਹਨ।"[22]

—ਨਾਮਧਾਰੀ ਲਹਿਰ

ਇਸੇ ਸ਼੍ਰੇਣੀ ਜਿਨ੍ਹਾਂ ਵਿੱਚ ਸੋਢੀ, ਬੇਦੀ ਪੁਜਾਰੀ ਆਦਿ ਵੀ ਸ਼ਾਮਲ ਸਨ, ਨੂੰ ਕਿਵੇਂ ਅੰਗਰੇਜ਼ਾਂ ਲਾਲਚ ਦੇ ਕੇ ਆਪਣੇ ਜੀ ਹਜ਼ੂਰ ਬਣਾ ਲਿਆ ਸੀ, ਬਾਰੇ ਪ੍ਰੋ. ਜੋਗਿੰਦਰ ਸਿੰਘ ਹੁਰਾਂ ਲਿਖਿਆ ਹੈ :

"The British had established their stranglehold over the landed aristocracy as well as priestly classes. The British enrolled them as the members of Darbars of Lieutenant Governor and Viceroy; made the exra-assist commissioners and Honorary Magistrates They were rewarded with Jagirs pensions and letter of appreciation for rendering loyal services to the Raj. Those who where in financial crisis their estates were looked after by the government itself. Similarly the priestly class was also patronised by British in terms of assigning land squares and inams. Mahants and Pujaris were allowed to register the gurdwara landed property against their names. Moreover Mahants and Pujaris of historical gurdwaras were put under Surbrah who was nominated by the government and accountable to the Deputy Commissioner alone. When Namdhari Guru Ram Singh was taunting the Punjàris that they had the support of big people he was referring to this development."[22]

Namdhari Guru Ram Singh

"ਅੰਗਰੇਜ਼ਾਂ ਨੇ ਰਈਸ ਜ਼ਿਮੀਦਾਰਾਂ ਅਤੇ ਪੁਜਾਰੀ, ਮਹੰਤ ਵਰਗ ਵਿਚ ਆਪਣੇ ਗੜ੍ਹ ਬਣਾਏ ਹੋਏ, ਸਥਾਪਿਤ ਕੀਤੇ ਹੋਏ ਸਨ। ਬਰਤਾਨਵੀਆਂ ਨੇ ਉਹਨਾਂ ਨੂੰ ਲੈਫ਼ਟੀਨੈਂਟ ਗਰਵਰਨ ਅਤੇ ਵਾਇਸਰਾਇ ਦੇ ਦਰਬਾਰਾਂ ਦਾ ਮੈਂਬਰ ਬਣਾਇਆ ਹੋਇਆ ਸੀ ਅਤੇ ਅਤਿਰਿਕਤ ਸਹਾਇਕ ਕਮਿਸ਼ਨਰ ਤੇ ਮੈਜਿਸਟ੍ਰੇਟ ਬਣਾਇਆ ਹੋਇਆ ਸੀ। ਉਹਨਾਂ ਨੂੰ ਰਾਜ ਪ੍ਰਤੀ ਵਫ਼ਾਦਾਰੀ ਦੀਆਂ ਸੇਵਾਵਾਂ ਨਿਭਾਉਣ ਬਦਲੇ ਜ਼ਗੀਰਾਂ, ਪੈਨਸ਼ਨਾਂ ਅਤੇ ਪ੍ਰਸੰਸਾ ਪੱਤਰ ਦੇ ਕੇ ਨਿਵਾਜਿਆ ਹੋਇਆ, ਸਨਮਾਨਿਤ ਕੀਤਾ ਹੋਇਆ ਸੀ। ਜਿਹੜੇ ਕਿਸੇ ਆਰਥਕ ਸੰਕਟ ਵਿਚੋਂ ਗੁਜਰ ਰਹੇ ਸਨ ਉਹਨਾਂ ਦੀਆਂ ਜਗੀਰਾਂ ਦੀ ਦੇਖਭਾਲ ਸਰਕਾਰ ਖ਼ੁਦ ਕਰਦੀ ਸੀ। ਏਸੇ ਤਰ੍ਹਾਂ ਪੁਜਾਰੀ ਵਰਗ ਨੂੰ ਮੁਰੱਬੇ ਅਤੇ ਇਨਾਮ ਦੇ ਕੇ ਸਰਪ੍ਰਸਤੀ ਦਿਤੀ ਗਈ ਜਾਂ ਥਾਪੜਾ ਦਿੱਤਾ ਗਿਆ। ਮਹੰਤਾਂ ਤੇ ਪੁਜਾਰੀਆਂ ਨੂੰ ਆਪਣੇ ਨਾਵਾਂ ਉੱਤੇ ਗੁਰਦੁਵਾਰਿਆਂ ਦੀ ਜ਼ਮੀਨ ਜਾਇਦਾਦ ਦੀ ਰਜਿਸਟਰੀ

ਕਰਵਾਉਣ ਦੀ ਇਜਾਜ਼ਤ ਸੀ। ਹੋਰ ਅਗੇਰੇ ਇਤਿਹਾਸਿਕ ਗੁਰਦਵਾਰਿਆਂ ਦੇ ਮਹੰਤ ਤੇ ਪੁਜਾਰੀ ਸਰਬਰਾਹ ਅਧੀਨ ਰੱਖੇ ਜਾਂਦੇ ਸਨ, ਜਿਸ ਦੀ ਨਿਯੁਕਤੀ ਸਰਕਾਰ ਕਰਦੀ ਸੀ ਅਤੇ ਜਿਹੜਾ ਕੇਵਲ ਡਿਪਟੀ ਕਮਿਸ਼ਨ ਨੂੰ ਜਵਾਬ ਦੇਹ ਸੀ। ਜਦੋਂ ਨਾਮਧਾਰੀ ਗੁਰੂ ਰਾਮ ਸਿੰਘ ਪੁਜਾਰੀਆਂ ਨੂੰ ਤਾਅਨਾ ਮਾਰਦੇ ਹਨ ਕਿ ਉਹਨਾਂ ਨੂੰ ਵੱਡੇ ਬੰਦਿਆਂ ਦੀ ਇਮਦਾਦ ਮਿਲਦੀ ਹੈ ਤਾਂ ਉਹ ਇਸ ਵਿਕਸਿਤ ਵਿਵਸਥਾ ਦਾ ਹਵਾਲਾ ਦੇਂਦੇ ਹਨ।"[22]

ਸਤਿਗੁਰੂ ਜੀ ਨੇ ਸਿੱਖਾਂ ਦੇ ਇੱਕ ਵਰਗ ਨਿਹੰਗਾਂ ਦੇ ਕਿਰਦਾਰ ਬਾਰੇ ਵੀ ਲਿਖਿਆ ਹੈ ਕਿ ਉਹ ਵੀ ਗੁਰੂ ਜੀ ਤੇ ਕੂਕਿਆਂ ਦੇ ਵਿਰੋਧੀ ਹਨ। ਸਤਿਗੁਰੂ ਜੀ ਲਿਖਦੇ ਹਨ ਕਿ ਉਹਨਾਂ ਉਤੇ ਇਹ ਉਹਨਾਂ ਦੇ ਬਾਣੇ ਦੇ ਰੰਗ ਦਾ ਅਸਰ ਹੈ ਨੀਲੇ ਕਾਲ਼ੇ ਰੰਗ ਦਾ। ਇਹ ਰੰਗ ਮਲੇਛਾਂ ਦਾ ਹੈ:

—ਹੋਰ-ਨੀਲਾ ਬੀ ਮਲੇਛਾ ਦਾ ਬਾਣਾ ਹੈ। ਨਿਹੰਗਾ ਦੀ ਵੀ ਬੁਧਿ ਨੀਲੇ ਨੇ ਮਾਰ ਲਈ। ਜੇ ਆਖੇ ਕੋਈ ਕਿਸ ਦੀ ਤਾ ਪਹਿਲੇ ਨੈਣਾ ਸਿੰਘ ਜੀ ਬਡੇ ਬਬੇਕੀ ਥੇ ਚੂਹਿੜੀ ਬਰ ਲਈ। ਫੇਰ ਕਕੜੀ ਖਰਬੂਜੇ ਲੁਟਣਿ ਲਗੇ ਨਾਲੇ ਰਾਈ ਕੋ ਮਾਰਾ ਨਾਲੇ ਆਪ ਮਰੇ ਚੋਦਾਂ।...ਤਪੇ ਨੇ ਬੀ ਆਖੀਦੀ ਹੈ ਚੂਹੜੀ ਬਰ ਲਈ ਹੈ, ਨਾਲੇ ਮੇਰੇ ਮਾਰਨੇ ਕੋ ਵੀ ਤਿਆਰੀ ਕੀਤੀ ਥੀ। ਮੈਨੂ ਗੁਰੂ ਜੀ ਰਖਿ ਲਿਆ ਦੁਸਟ ਤੇ। ਆਧਾ ਓਥੇ ਮਾਰੂ ਜਿਥੇ ਕਲਾ ਬੈਠ ਕੇ ਕਲਾਮ ਪੜਦਾ ਹੈ। ਹੁਣਿ ਨਿਹੰਗ ਕਾਲੀ ਪੋਸ ਐਮੇ ਭੂਹੇ ਹੋਏ ਫਿਰਦੇ ਹੈ ਵੇਕਾਰਨ। ਸੋ ਭਾਈ ਨੀਲਾ ਨਹੀ ਕਿਸੇ ਨੇ ਪਹਿਰਣਾ। ਜੋ ਪੈਨੂ ਓਸ ਦੀ ਮਤ ਮਾਰੀ ਜਾਂਊਗੀ। ਗੁਰੂ ਜੀ ਨੇ ਤਾ ਫੂਕਿ ਦਿਤਾ ਹੈ, ਨੀਲਾ ਨਾ ਸੀ ਸੁਰਮਈ ਥੀ।[23] —ਹੁਕਮਨਾਮਾ-28

ਨੀਲੇ ਬਾਣੇ ਨੂੰ ਗੁਰੂ ਨਾਨਕ ਦੇ ਸਮੇਂ ਤੋਂ ਹੀ ਸਿੱਖਾਂ ਲਈ ਅਪ੍ਰਵਾਨਿਤ ਸਮਝਿਆ ਗਿਆ। ਆਸਾ ਦੀ ਵਾਰ ਦੀ ਇਹ ਤੁਕ ਅਕੱਟ ਪ੍ਰਮਾਣ ਹੈ:

ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ।[24] ਮ:-1

ਸਪਸ਼ਟ ਹੈ ਕਿ ਨੀਲਾ ਕਪੜਾ ਪਹਿਨਣ ਵਾਲਾ ਤੁਰਕਾਂ ਦਾ ਬਾਣਾ ਪਹਿਨਦਾ ਹੈ। ਸਤਿਗੁਰੂ ਸਾਹਿਬਾਨ ਨੂੰ ਦਸਵੇਂ ਪਾਤਸ਼ਾਹ ਤੱਕ ਤੁਰਕਾਂ ਕਾਰਨ ਦੁਖ ਸਹਿਣੇ ਪਏ ਸ਼ਹੀਦੀਆਂ ਦੇਣੀਆਂ ਪਈਆਂ। ਫਿਰ ਉਹਨਾਂ ਤੁਰਕਾਂ ਦਾ ਬਾਣਾ ਪਹਿਨਣਾ ਕਿਥੋਂ ਤੱਕ ਤਰਕਸੰਗਤ ਹੈ। ਇਹ ਬਾਣਾ ਉਹ ਅਹਿਲਕਾਰ ਹੀ ਪਹਿਨਦੇ ਸਨ ਜਿਹੜੇ ਉਹਨਾਂ ਦੇ ਦਰਬਾਰ ਵਿੱਚੋਂ ਪ੍ਰਵਾਨ ਹੋਣਾ ਲੋੜੀਦਾ ਸਮਝਦੇ ਸਨ:

ਨੀਲ ਵਸਤ੍ਰ ਪਹਿਰ ਹੋਵਹਿ ਪਰਵਾਣੁ।
ਮਲੇਛ ਧਾਨੁ ਲੈ ਪੂਜਹਿ ਪੁਰਾਣੁ।[25] —ਮਹਲਾ-1

ਦਸਵੇਂ ਪਾਤਸ਼ਾਹ ਦਾ ਹਵਾਲਾ ਹੁਕਮਨਾਮੇ ਵਿੱਚ ਆਇਆ ਹੈ। ਆਪ ਜੀ ਨੇ ਉੱਚ ਦਾ ਪੀਰ ਬਣਨ ਸਮੇਂ ਮਾਛੀਵਾੜੇ ਨੀਲੇ ਜਾਂ ਸੁਰਮਈ ਬਸਤਰ ਪਹਿਨੇ ਸਨ ਪਰ ਫਿਲਵੀ ਜਾ ਕੇ ਉਤਾਰ ਦਿਤੇ ਸਨ। ਉਤਾਰੇ ਹੀ ਨਹੀ ਸਨ:

ਨੀਲ ਬਸਨ ਗੁਰੂ ਮੱਧ ਅੰਗੀਠੈ।
ਫਾਰ ਫਾਰ ਕਰ ਜਾਰੇ ਨੀਠੈ।[26] —ਸ੍ਰੀ ਗੁਰੂ ਪੰਥ ਪ੍ਰਕਾਸ਼

ਅਤੇ
ਸੋਢੀ ਕੌਲ ਰਾਇ ਨੇ
ਸੋਢੀ ਸੁਕਲ ਪੁਸਾਕ ਉਢਾਈ। —ਸ੍ਰੀ ਗੁਰੂ ਪੰਥ ਪ੍ਰਕਾਸ਼

ਇਹੀ ਕੁਝ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਵਿੱਚ ਹੈ। ਅਤੇ ਗਿਆਨੀ ਕਰਤਾਰ ਸਿੰਘ ਕਲਸਵਾਲੀਏ ਹੈਡ ਗ੍ਰੰਥੀ ਸ੍ਰੀ ਦਰਬਾਰਾ ਸਾਹਿਬ ਅੰਮ੍ਰਿਤਸਰ ਆਪਣੀ ਕਾਵਿ ਕ੍ਰਿਤ ਵਿੱਚ ਲਿਖਦੇ ਹਨ:

—ਕੇਸ ਹਰੇ ਕਰਕੇ ਚੋਜੀ ਸਤਿਗੁਰੂ ਜੀ,
ਚਲ ਪਾਸ ਅੰਗੀਠੇ ਦੇ ਆਂਵਦੇ ਨੇ।
ਲੀਰਾਂ ਕਰ ਕੇ ਨੀਲੀ ਪੁਸ਼ਾਕ ਦੀਆਂ,
ਵਿਚ ਅੱਗ ਦੇ ਪਾ ਜਲਾਂਵਦੇ ਨੇ।
ਨਾਲੇ ਫੂਕਦੇ ਜਾਂਦੇ ਪੁਸ਼ਾਕ ਤਾਈ,
ਨਾਲੇ ਤੁਕ ਇਹ ਪੜ੍ਹ ਸੁਨਾਂਵਦੇ ਨੇ
ਯਧਾ ਨੀਲ ਬਸਤਰ ਲੈ ਕਪੜੇ ਫਾੜੇ
ਤੁਰਕ ਪਠਾਣੀ ਅਮਲ ਗਿਆ।[28] —ਦਸਮੇਸ਼ ਪ੍ਰਕਾਸ਼

ਉਕਤ ਇਤਿਹਾਸਿਕ ਤੱਥਾਂ ਦੇ ਪ੍ਰਤੀਕੂਲ ਬਣ ਚੁੱਕੀ ਸਿੱਖ ਮਾਨਸਿਕਤਾ ਦੇ ਬਾਵਜੂਦ ਸਤਿਗੁਰੂ ਜੀ ਦੀ ਭਾਵਨਾ ਸੀ ਕਿ ਸਹਿਜ ਚੱਲਿਆ ਜਾਏ, ਗੁਰਸਿੱਖੀ ਦਾ ਪ੍ਰਚਾਰ ਮੰਡਨ ਰੂਪ ਵਿਚ ਕੀਤਾ ਜਾਏ; ਇਕ ਦੂਜੇ ਦੇ ਨੇੜੇ ਹੋਣ ਦਾ ਰਾਹ ਲਭਿਆ ਜਾਏ, ਕਿਸੇ ਦੂਜੇ ਤੇ ਚਿੱਕੜ ਨਾ ਸੁੱਟਿਆ ਜਾਏ ਪਰ ਜਦ ਆਪ ਜੀ ਦੀ ਇਸ ਭਾਵਨਾ ਨੂੰ ਫਲ ਲਗਦਾ ਨਾ ਦਿੱਸਿਆ ਤਾਂ ਉਹਨਾਂ ਨੇ ਹੁਕਮਨਾਮਿਆਂ ਵਿੱਚ ਆਪਣੇ ਸਿੱਖਾਂ ਨੂੰ ਸੋਧ ਦੇਣ ਲਈ ਲੋੜੀਦੀਆਂ ਗੱਲਾਂ ਲਿਖੀਆਂ ਅਤੇ ਉਹਨਾਂ ਨੂੰ ਬੇਫ਼ਿਕਰ ਤੇ ਸੁਚੇਤ ਰਹਿਣ ਲਈ ਤਿਆਰ ਕੀਤਾ।

## ਹਵਾਲੇ


1. ਸਤਿਗੁਰੂ ਬਿਲਾਸ ਭਾਗ ਦੂਜਾ—ਸੰਤੋਖ ਸਿੰਘ ਬਾਹੋਵਾਲ
2. ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
3. ਓਹੀ

4. ਓਹੀ
5. ਓਹੀ
6. ਇਨਕਲਾਬੀ ਸ਼ਹੀਦ ਊਧਮ ਸਿੰਘ—ਡਾ. ਗੁਰਚਰਨ ਸਿੰਘ ਜ਼ੀਰਾ
7. ਓਹੀ
8. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
9. ਨਾਮਧਾਰੀ ਲਹਿਰ—ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
10. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ : ਸ. ਜਸਵਿੰਦਰ ਸਿੰਘ ਐਮ.ਏ.
11. ਪੰਜਾਬ ਦੀਆਂ ਲਹਿਰਾਂ —ਸ਼ਮਸ਼ੇਰ ਸਿੰਘ ਅਸ਼ੋਕ
12. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
13. ਪ੍ਰਾਚੀਨ ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ
14. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
15. ਓਹੀ
16. ਓਹੀ
17. ਓਹੀ
18. ਓਹੀ
19. ਓਹੀ
20. ਓਹੀ
21. ਓਹੀ
22. ਨਾਮਧਾਰੀ ਲਹਿਰ —ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
23. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
24. Namdhari Guru Ram Singh --Joginder Singh
25. ਆਸਾ ਦੀ ਵਾਰ —ਗੁਰੂ ਨਾਨਕ ਦੇਵ ਜੀ
26. ਓਹੀ
27. ਸ੍ਰੀ ਗੁਰੂ ਪੰਥ ਪ੍ਰਕਾਸ਼ —ਗਿਆਨੀ ਗਿਆਨ ਸਿੰਘ
28. ਦਸਮੇਸ਼ ਪ੍ਰਕਾਸ਼ —ਗਿਆਨੀ ਕਰਤਾਰ ਸਿੰਘ ਕਲਾਸਵਾਲੀਏ।

# ਹੁਕਮਨਾਮਿਆਂ ਵਿਚ ਨਿਰਮਾਣਤਾ

ਨਿਰਮਾਣਤਾ ਸਤਿਗੁਰਾਂ, ਸੰਤਾਂ, ਮਹਾਤਮਾਵਾਂ, ਮਹਾਂਪੁਰਸ਼ਾਂ ਆਦਿ ਦਾ ਐਸਾ ਗੁਣ ਹੈ ਜਿਹੜਾ ਉਹਨਾਂ ਨੂੰ ਹੋਰ ਉਚੇਰਾ, ਹੋਰ ਵਡੇਰਾ ਕਰਦਾ ਹੈ; ਉਹ ਹਉਮੈ ਹੰਕਾਰ ਨੂੰ ਆਪਣੇ ਨੇੜੇ ਨਹੀਂ ਫਟਕਣ ਦੇਂਦੇ। ਸ਼ੇਖ ਫ਼ਰੀਦ ਜੀ ਨਿਰਮਾਣਤਾ ਦੀ ਗੱਲ ਕਰਦੇ ਹੋਏ ਹੀ ਲਿਖਦੇ ਹਨ:

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ।
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ।[1]

—ਸ੍ਰੀ ਆਦਿ ਗ੍ਰੰਥ ਸਾਹਿਬ

ਇਸ ਗੁਣ ਦਾ ਸੰਚਾਰ ਹੋਣ ਨਾਲ ਹੀ ਮਨੁੱਖ, ਚੰਗੇਰਾ ਮਨੁੱਖ ਬਣਦਾ ਹੈ। ਉਹ ਉਹਨਾਂ ਸਤਿਗੁਰਾਂ ਮਹਾਂਪੁਰਸ਼ਾਂ ਆਦਿ ਕੋਲੋਂ ਇਹ ਗੁਣ ਗ੍ਰਹਿਣ ਕਰਦਾ ਹੈ ਜਿਨ੍ਹਾਂ ਕੋਲ ਇਸ ਗੁਣ ਦਾ ਕੁਬੇਰ ਪਰਬਤ ਜਿਹਨਾਂ ਵੱਡਾ, ਭਾਰਾ ਖ਼ਜਾਨਾ ਹੈ। ਜਦ ਗੁਰੂ ਨਾਨਕ ਵਾਂਗ ਉਹ ਲਿਖਦੇ ਹਨ:

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ।
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ।[2]

—ਸ੍ਰੀ ਆਦਿ ਗ੍ਰੰਥ ਸਾਹਿਬ

ਤਾਂ ਇਸ ਦੇ ਇਹ ਅਰਥ ਲੈਣਾ ਕਿ ਇਹ ਸਤਿਗੁਰੂ ਜੀ ਦਾ ਆਪਣੇ ਅਉਗੁਣਾਂ ਬਾਰੇ ਹਲਫ਼ੀਆ ਬਿਆਨ ਹੈ, ਆਪਣੀ ਸਮਝ ਦੀ ਕੰਗਾਲੀ ਪ੍ਰਗਟ ਕਰਨਾ ਹੋਵੇਗਾ। ਸਗੋਂ ਇਸ ਤੋਂ ਗਿਆਨ ਪ੍ਰਾਪਤ ਕਰਨ ਤੇ ਗ੍ਰਹਿਣ ਕਰਨ ਦੀ ਲੋੜ ਹੈ। ਉਸ ਨਿਰਮਾਣਤਾ ਨੂੰ ਸਿੱਖ ਵੀ ਸਮਝ ਕੇ, ਗ੍ਰਹਿਣ ਕਰਕੇ, ਨਿਮਰਤਾ ਧਾਰਨ ਕਰਕੇ, ਸੁਖੀ ਸੁਹੇਲੇ ਰਹਿੰਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨੋ ਭੇਜੇ ਹੁਕਮਨਾਮਿਆਂ ਵਿਚ ਵੀ ਨਿਰਮਾਣਤਾ ਫੁੱਟ-ਫੁੱਟ ਪੈਂਦੀ ਹੈ:

ਮੇਰੀ ਬੁਧ ਬਹੁਤ ਥੋੜੀ ਹੈ, ਮੈ ਤਾ ਕੁਛ ਜਪੁ ਤਪੁ ਨਹੀ ਕੀਤਾ। ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ। ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ। ਮੇਰੀ ਲਜਿਆ ਤੁਸੀ ਸਾਧ ਸੰਗਤ ਨੇ ਰਖਣੀ ਹੈ। ਜੇਕਰ ਤੁਸੀ ਭਲੇ ਹੋਵਹੁਗੇ ਤਾ ਮੈਨੂ ਬੁਰਾ ਕਿਸੇ ਨਹੀ ਆਖਣਾ ਤੁਹਾਡੇ ਪਿਛੇ ਅਰ ਮੈਨੂ ਬੀ ਬਖਸ ਦੇਊਗਾ ਗੁਰੂ।[3] —ਹੁਕਮਨਾਮਾ-2

ਰਹਿਤਨਾਮੇ ਵਿਚ ਵੀ ਉਹ ਰਹਿਤ ਮਰਯਾਦਾ ਦਸਦੇ ਹੋਏ ਲਿਖਦੇ ਹਨ:

—ਹੋਰੁ ਜੀ ਮੇਰੀ ਮਤ ਬਹੁਤ ਥੋੜੀ ਹੈ। ਤੁਸੀ ਆਪ ਹੀ ਸਭ ਕੁਛ ਸਮਝ ਲੈਣਾ।[4]

ਸਤਿਗੁਰੂ ਜੀ ਰੰਗੂਨ ਨਜ਼ਰਬੰਦ ਸਨ। ਨਾਮਧਾਰੀ ਸਿੱਖ ਬੜੀਆਂ ਔਕੜਾਂ ਝੱਲ ਕੇ ਭੇਸ ਬਦਲ ਕੇ, ਖ਼ੱਜਲ-ਖ਼ੁਆਰ ਹੋ ਕੇ ਆਪ ਜੀ ਦੇ ਦਰਸ਼ਨ ਕਰਨ ਜਾਂਦੇ ਹਨ। ਕੁਝ ਸ਼ਾਇਦ ਸਰਕਾਰੀ ਸਖਤੀਆਂ ਕਰਕੇ ਨਾਕਾਮ ਵੀ ਰਹਿੰਦੇ ਸਨ। ਬਹੁਤੇ ਤਾਂ ਜਾ ਵੀ ਨਹੀ ਸਨ ਸਕਦੇ। ਉਹ ਘਰ ਬੈਠੇ ਕਲੇਜੇ ਦੀ ਕਰਕ ਦੀ ਮਾਰ ਝੱਲਦੇ, ਹੰਝੂ ਕੇਰਦੇ ਰਹਿੰਦੇ ਸਨ। ਸਤਿਗੁਰੂ ਜੀ ਨੂੰ ਇਸ ਸਥਿਤੀ ਦਾ ਪਤਾ ਲੱਗਾ ਤਾਂ ਉਹਨਾਂ ਨੇ ਸਭਨਾਂ ਦੇ ਆਸਰੇ ਲਈ ਹੁਕਮਨਾਮਿਆਂ ਨੂੰ ਚੰਗਾ ਸਾਧਨ ਸਮਝਿਆ। ਜੋ ਉਹਨਾਂ ਨੇ ਸਿੱਖਾਂ ਨੂੰ ਸਿਖਾਉਣਾ ਚਾਹਿਆ ਆਪ ਕਰਦੇ ਹੋਣ ਬਾਬਤ ਲਿਖਿਆ, ਅਕਾਲ ਪੁਰਖ ਦਾ ਆਸਰਾ ਲੈਣ ਬਾਰੇ, 'ਸਤਿਗੁਰੂ ਦੀ ਸਹਾਇਤਾ ਬਾਰੇ:

ਆਪ ਬੀ ਮੈ ਕੁਛ ਨਹੀ ਲਿਖ ਸਕਦਾ ਹਾ। ਜਦ ਹਰਦਾਸ ਲਿਖਣ ਲਗਦਾ ਹਾ ਤਦ ਹੀ ਗੁਰੂ ਸਾਹਿਬ ਅਗੇ ਪਹਿਲੇ ਹਥ ਜੋੜਕੇ ਬੇਨਤੀ ਕਰਦਾ ਹਾ 'ਹੇ ਗੁਰੂ ਸਾਹਿਬ ਜੀ ਜੋ ਤੈਨੂ ਅਛੀ ਲਗੇ ਸੋ ਮੇਰੇ ਤੇ ਲਿਖਾਈ।' ਜੋ ਮੇਰੇ ਤੇ ਗੁਰੂ ਸਾਹਿਬ ਲਿਖਾਵਦਾ ਹੈ ਸੋ ਮੈ ਸੰਗਤ ਕੀ ਓਰ ਲਿਖ ਭੇਜਦਾ ਹਾ। ਮੇਰੇ ਮੈ ਜੀ ਕਹਾ ਮਤ ਹੈ।[5] —ਹੁਕਮਨਾਮਾ-3

ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ ਹੈ ਕਿ ਉਹ ਆਪ ਕੁਝ ਨਹੀ ਉਚਾਰਦੇ ਇਲਾਹੀ ਬਾਣੀ ਜਦ ਉਤਰਦੀ ਹੈ ਤਾਂ ਉਹ ਗਿਆਨ ਪ੍ਰਦਾਨ ਕਰਦੇ ਹਨ:

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ।[6] —ਮਹਲਾ-1

ਜੋ ਤੂ ਦੇਹਿ ਸੁ ਕਹਾ ਸੁਆਮੀ
ਮੈ ਮੂਰਖ ਕਹਣੁ ਨ ਜਾਈ —ਮਹਲਾ-1

ਅਤੇ ਪੰਜਵੇਂ ਪਾਤਸ਼ਾਹ ਦੀ ਬਾਣੀ ਹੈ:

ਹਉ ਆਪਹੁ ਬੋਲਿ ਨਾ ਜਾਣਨਾ
ਮੈ ਕਹਿਆ ਸਭ ਹੁਕਮਾਉ ਜੀਉ।[7] —ਮਹਲਾ-5

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਸਿੱਖਾਂ ਨੂੰ ਮਾਣ ਦੇਣ ਵਾਸਤੇ ਕਈ ਵਾਰ ਉਹਨਾਂ ਦੇ ਕਰਮ, ਹਿੰਮਤ ਤੇ ਖ਼ਰਚ-ਖੇਚਲ ਨੂੰ ਵਡਿਆਇਆ ਜਾਂਦਾ ਹੈ। ਉਹਨਾਂ ਨੂੰ ਸ਼ਾਬਾਸ਼ ਦਿੱਤੀ ਜਾਂਦੀ ਹੈ:

—ਤੁਸਾ ਦਾ ਧੰਨ ਜਨਮ ਹੈ ਜੋ ਤੁਸੀ ਸਾਨੂ ਐਤਨੀ ਦੂਰ ਸਮੁੰਦਰੋਂ ਪਾਰ ਚਲਕੇ ਦਰਸਨ ਦਿਤੇ ਨਾਲੇ ਪਦਾਰਥ ਦੀਆ। ਇਹ ਕੰਮ ਹਰਿ ਕਿਸੇ ਤੇ ਨਹੀ ਹੋਇ ਸਕਦਾ। ਗੁਰੂ ਦੀ ਕਿਰਪਾ ਨਾਲ ਧਰਮਡੰਡ ਕੋਈ ਹੀ ਸਹਿ

ਸਕਦਾ ਹੈ। ਐਥੇ ਆ ਕੇ ਵੀ ਕਈ ਸਿੰਘ ਦੋ ਦੋ ਬਰਸ ਰਹਿ ਕੇ ਖਾਲੀ ਚਲੇ ਗਏ ਹੈਨ ਨਾਲੇ ਵੇਮਾਰਿ ਹੋ ਕੇ ਗਏ ਹੈਨ। ਤੁਸੀ ਤਾ ਭਾਈ ਸਿਖਾ ਵਾਲੀ ਕੀਤੀ, ਮੇਰੇ ਵਿਚ ਤਾ ਗੁਰੂ ਲਛਣ ਬਾਲ ਜਿਨਾ ਬੀ ਨਹੀ ਹੈ।[8]

—ਹੁਕਮਨਾਮਾ-6

—ਭਾਈ ਤੁਸੀ ਧੰਨ ਹੋ, ਤੁਸੀ ਸਿਖਾ ਦਾ ਕੰਮ ਪੂਰਾ ਕੀਤਾ ਜੋ ਬੜੀ ਦੂਰ ਸਮੁੰਦ੍ਰ ਲੰਘ ਕੇ ਦਰਸਨ ਦੀਆ ਹੈ। ਮੇਰੇ ਮੈਂ ਤਾ ਗੁਰਿਆਈ ਦਾ ਕੰਮ ਬਾਲ ਜਿਨਾ ਬੀ ਨਹੀਂ ਹੈ।[9] —ਹੁਕਮਨਾਮਾ-7

ਆਪ ਜੀ ਦਾ ਇਹ ਕਥਨ ਹੋਰ ਥਾਈਂ ਵੀ ਲਿਖਿਆ ਹੋਇਆ ਹੈ ਕਿ ਮੈਂ ਗੁਰੂ ਨਹੀ, ਮੇਰੇ ਵਿਚ ਗੁਰੂ ਦੇ ਲੱਛਣ ਨਹੀ। ਪਰ ਉਹਨਾਂ ਦੇ ਸਰਧਾਵਾਨ ਸਿੱਖਾਂ ਨੂੰ ਪਤਾ ਹੈ ਕਿ ਇਹਨਾਂ ਸ਼ਬਦਾਂ ਨੇ ਸਿਧੇ ਸ਼ਬਦੀ ਅਰਥ ਲੈਣੇ ਉਹਨਾਂ ਦੀ ਭੁਲ ਹੋਵੇਗੀ, ਗ਼ਲਤੀ ਹੋਵੇਗੀ। ਸਿੱਖਾਂ ਨੇ ਸਿੱਖਾਂ ਵਾਲਾ ਕੰਮ, ਗੁਰਸਿੱਖੀ ਦੇ ਨਾਤੇ ਹੀ ਕੀਤਾ ਹੈ। ਜੇ ਗੁਰੂ ਹੀ ਨਹੀ ਤਾਂ ਉਹ ਸਿੱਖ ਕੰਧਾਂ ਦੇ ਤਾਂ ਨਹੀ। ਬਾਣੀ ਵਿਚ ਆਇਆ ਹੈ:

—ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ।
ਅਸਤ ਦੁਨੀਆਂ ਖੁਨਕ ਨਾਮ ਖੁਦਾਇਆ। —ਮਹਲਾ-1

ਕਹੁ ਨਾਨਕ ਹਮ ਨੀਚ ਕਰੰਮਾ।
ਸਰਣਿ ਪਰੇ ਕੀ ਰਾਖਹੁ ਸਰਮਾ।[10] —ਮਹਲਾ-5

ਅਤੇ ਦਸਵੇਂ ਪਾਤਸ਼ਾਹ ਤਾਂ ਸਿੱਧਾ ਲਿਖਦੇ ਹਨ ਕਿ ਉਹਨਾਂ ਨੂੰ ਪਰਮੇਸ਼ਰ ਨਾ ਕਿਹਾ ਜਾਏ:

—ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨਿ ਆਯੋ ਜਗਤ ਤਮਾਸਾ।
—ਜੋ ਹਮ ਕੋ ਪਰਮੇਸ਼ਰ ਉਚਰਿ ਹੈ।
ਸੋ ਤੇ ਸਭ ਨਰਕ ਕੁੰਡ ਮਹਿ ਪਰ ਹੈ। —ਸ੍ਰੀ ਦਸਮ ਗ੍ਰੰਥ ਬਚਿਤ੍ਰ

ਮੋ ਕੋ ਦਾਸ ਤਵਨੁ ਦਾ ਜਾਨੋ।
ਯਾ ਮੈ ਭੇਦੁ ਨ ਰੰਚ ਪਛਾਨੋ।[11] —ਸ੍ਰੀ ਦਸਮ ਗ੍ਰੰਥ ਬਚਿਤ੍ਰ

ਉਹ ਗੁਰੂ ਨਾਨਕ ਦੇਵ ਜੀ ਦੀ ਗੁਰਗਦੀ ਦੇ ਦਸਵੇਂ ਵਾਰਸ ਸਨ। ਉਹਨਾਂ ਹੀ ਉਸ ਗਦੀ ਨੂੰ ਸੁਭਾਇਮਾਨ ਕੀਤਾ ਸੀ। ਗੁਰੂ ਬਾਰੇ ਗੁਰਬਾਣੀ ਵਿੱਚ ਲਿਖਿਆ ਹੈ,

ਗੁਰ ਪਰਮੇਸਰ ਏਕੋ ਜਾਣੁ।
ਜੋ ਤਿਸ ਭਾਵੈ ਸੋ ਪਰਵਾਣੁ।[12] —ਮਹਲਾ-5

ਗੁਰੂ ਨਾਨਕ ਤਾਂ ਆਪ ਨਾਰਾਇਣ ਕਲਾਧਾਰ ਕੇ ਜੱਗ ਵਿਚ ਆਇਆ ਸੀ ਸੋ ਐਸੇ ਸ਼ਬਦਾਂ ਦੇ ਅਰਥ ਸ਼ਬਦ ਕੋਸ਼ੀ ਅਰਥਾਂ ਤੋਂ ਪਰੇ ਹੀ ਹੁੰਦੇ ਹਨ; ਗੁਰੂ ਦੀਆਂ ਗੁਰੂ ਹੀ ਜਾਣਦਾ ਹੈ। ਕਿਸੇ ਅਧਿਐਨ ਕਰਤਾ ਦੀ ਚੁੰਝ ਚਰਚਾ ਤੋ ਇਹ ਬਚੇ ਰਹਿਣ ਤਾਂ ਹੀ ਚੰਗਾ ਹੈ।

ਸਤਿਗੁਰੂ ਦਾ ਰੁਤਬਾ ਸਧਾਰਨ ਨਹੀ ਹੁੰਦਾ। ਉਹ ਇਸ ਗੱਲ ਦਾ ਪ੍ਰਚਾਰ ਨਹੀ ਕਰਦਾ ਮੈ ਗੁਰੂ ਹਾਂ। ਉਹ ਸਤਿਗੁਰੂ ਦੀ ਸਦਾ ਚਲੀ ਆਉਂਦੀ ਪੀੜ੍ਹੀ ਅਨੁਸਾਰ ਪੂਰਬ ਗੁਰੂ ਦੁਵਾਰਾ ਗੁਰਗੱਦੀ ਦੀ ਦਾਤ, ਗੁਰਿਆਈ ਬਖ਼ਸ਼ੇ ਜਾਣ ਕਾਰਨ ਗੁਰੂ ਹੈ। ਹੱਕ ਸੱਚ ਕਿਸ ਦਾ ਹੈ? ਗੁਰਗਦੀ ਦੇ ਲਾਇਕ ਕੌਣ ਹੈ? ਇਹ ਗੁਰੂ ਹੀ ਜਾਣਦਾ ਹੈ।

ਸਧਾਰਨ ਗੱਦੀਆਂ, ਅਹੁਦਿਆਂ, ਪਦਾਂ ਦੇ ਨਿਯੁਕਤੀ ਪੱਤਰ ਦਿੱਤੇ ਜਾਂਦੇ ਹਨ। ਏਥੇ ਬਚਨ ਹੀ ਸਭ ਕੁਝ ਹੈ। ਬਚਨ ਹੋ ਗਿਆ 'ਬਾਬਾ ਬਸੇ ਗੁਰ ਗ੍ਰਾਮ ਬਕਾਲੇਂ ਤਾਂ ਗੁਰੂ ਹਰਿ ਕ੍ਰਿਸ਼ਨ ਜੀ ਦਾ ਬਕਾਲੇ ਪਿੰਡ ਬੈਠਾ ਬਾਬਾ (ਦਾਦਾ) ਹੀ ਗੁਰਤਾ ਅਧਿਕਾਰੀ ਹੋਣ ਕਾਰਨ ਗੁਰੂ ਹੈ। ਉਹ ਜੋਤ ਉਸ ਅੰਦਰ ਪ੍ਰਵੇਸ਼ ਕਰ ਗਈ। ਇਹ ਵੱਖਰੀ ਗਲ ਹੈ ਕਿ ਕਿਸੇ ਮੱਖਣ ਸ਼ਾਹ ਲੁਬਾਣੇ ਦੇ ਜਦ ਕਪਾਟ ਖੁਲ੍ਹੇ ਤਾਂ ਉਸ ਪਲੂ ਫੇਰ ਦਿਤਾ 'ਗੁਰ ਲਾਧੋ ਰੇ ਗੁਰ ਲਾਧੋ ਰੇਂ ਸਤਿਗੁਰੂ ਤੇਗ ਬਹਾਦਰ ਨੇ ਕੋਈ ਪ੍ਰਚਾਰ ਨਹੀ ਕੀਤਾ ਮੈ ਗੁਰੂ ਹਾਂ।

ਸੰਸਾਰਕ ਪਦਾਂ ਉੱਤੇ ਭਾਵੇਂ ਕਿਸੇ ਦੇਸ ਦਾ ਪ੍ਰਧਾਨ ਮੰਤਰੀ ਹੋਵੇ, ਭਾਵੇਂ ਰਾਸ਼ਟਰਪਤੀ ਜਾਂ ਫਿਰ ਕਿਸੇ ਹੋਰ ਤਰ੍ਹਾਂ ਦਾ ਮੁਖੀ। ਉਸ ਨੂੰ ਪਹਿਲਾਂ ਉਸ ਪਦ ਲਈ, ਵਿਧੀ ਅਨੁਸਾਰ ਜਿੱਤ ਪ੍ਰਾਪਤ ਕਰਨੀ ਪੈਂਦੀ ਹੈ। ਫਿਰ ਉਸ ਨੂੰ ਸਹੁੰ ਚੁਕਾਈ ਜਾਂਦੀ ਹੈ। ਉਸ ਦੇ ਲੈਟਰ ਪੈਡ ਆਦਿ ਛਪਦੇ ਹਨ ਪਰ ਸਤਿਗੁਰੂ ਤਾਂ ਸਿੱਖਾਂ ਦਾ ਰਹਿਬਰ ਹੁੰਦਾ ਹੈ, ਗੁਰਸਿੱਖਾਂ ਦਾ। ਉਂਜ ਵੇਖਣ ਵਾਲੇ ਦੀ ਅੱਖ ਹੈ ਉਸ ਨੂੰ ਕਿਸ ਅੱਖ ਨਾਲ ਵੇਖਦੀ ਹੈ। ਇੱਕਨਾ ਹੁਕਮਨਾਮਿਆਂ ਵਿਚ ਦਰਜ ਹੈ:

—ਭਾਈ ਅਸਚਰਜ ਖੇਲ ਹੋਇ ਰਹਾ ਹੈ। ਇਕਨਾ ਨੂ ਇਉ ਦਿਝਾਇ ਛਡੀ ਹੈ ਜੋ ਏਹੁ ਬਹੁਤ ਬੁਰਾ ਹੈ, ਇਕਨਾ ਨੂ ਏਹੁ ਦਿਝਾਇ ਛਡੀ ਹੈ ਜੋ ਇਸ ਦੇ ਮਿਲੇ ਤੇ ਬੜਾ ਫਾਇਦਾ ਹੈ, ਅਗੇ ਭਾਈ ਗੁਰੂ ਜਾਣੇ ਏਸ ਬਾਤ ਨੂ ਨਾਲੇ ਨਫੇ ਟੋਟੇ ਨੂ।[13]

—ਹੁਕਮਨਾਮਾ–9

—ਹੋਰ ਭਾਈ ਤੁਸੀ ਜੋ ਗੁਸੇ ਦੀ ਬਾਤ ਲਿਖੀ ਹੈ ਸੋ ਸਾਰੇ ਆਦਮੀ ਤਾ ਕਦੇ ਬੀ ਰਾਜੀ ਨਹੀ ਹੋਏ ਕਿਸੇ ਨਾਲ ਬੀ। ਆਪ ਨਾ ਕਿਸੇ ਨੂ ਗੁਸੇ ਕਰਨਾ ਆਪੇ ਗੁਸੇ ਜੇ ਕੋਈ ਹੋਵੈ ਤਾ ਓਹੁ ਜਾਣੈ। ਤੁਸੀ ਗੁਰੂ ਗੁਰੂ ਜਪੋ ਰਾਤ ਦਿਨ। ਮੇਰੀ ਵਲੇ ਦੇਖ ਲਓ, ਕੋਈ ਆਖੇ ਹਨ ਤੂ ਤਾ ਅਕਾਲ ਪੁਰਖੁ ਹੈ, ਕੋਈ ਆਖੇ ਹੈਨ ਸੁਹਰੇ ਤਖਾਣ ਨੇ ਮੁਲਕ ਭਰਿਸਟ ਕਰ ਦਿਤਾ ਹੈ, ਕੋਈ ਆਖੇ ਹੈਨ ਸਾਨੂ ਅੰਮ੍ਰਿਤ ਦਾ ਦਾਨ ਦਿਤਾ ਹੈ। ਏਹੋ ਜੇਹੀ ਚਲੀ ਆਈ ਹੈ ਪਿਛੇ ਤੇ ਲਾਕੇ।[14]

—ਹੁਕਮਨਾਮਾ–56

ਸਤਿਗੁਰੂ ਜੀ ਆਪਣੇ ਆਪ ਨੂੰ ਸਤਿਗੁਰੂ ਦਾ ਹੁਕਮ ਵਜਾਉਣ ਵਾਲਾ ਲਿਖਦੇ ਹਨ। ਉਹ ਸਮਝਦੇ ਹਨ:

ਹੁਕਮ ਮੰਨਿਐ ਹੋਵੈ ਪਰਵਾਣੁ
ਤਾ ਖਸਮੈ ਕਾ ਮਹਲ ਪਾਇਸੀ।[15] —ਮਹਲਾ-1

ਉਹ ਹੁਕਮ ਹੈ ਪ੍ਰਭੂ ਨਾਲ ਜੁੜਨਾ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਲਿਖਿਆ ਹੈ:

ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆਂ ਕਾ ਇਕੁ ਦਾਤਾ,
ਸੋ ਮੈ ਵਿਸਰਿ ਨ ਜਾਈ।[16]

ਸਤਿਗੁਰੂ ਰਾਮ ਸਿੰਘ ਜੀ, ਹੁਕਮਨਾਮੇ ਵਿਚ ਸਤਿਗੁਰੂ ਹਰੀ ਸਿੰਘ ਨੂੰ ਲਿਖਦੇ ਹਨ:

—ਹੋਰੁ ਜੋ ਪਾਠੁ ਲਿਖਾ ਹੈ ਆਪ ਬੀ ਕਰਨਾ ਤੇ ਸੰਗਤ ਤੇ ਬੀ ਕਰਾਉਣਾ, ਨਾਲ ਹੋਰ ਬੀ ਭਜਨੁ ਬਾਣੀ ਕਰਨੀ ਤੇ ਸੰਗਤ ਤੇ ਬੀ ਕਰਾਉਣੀ। ਸਿਖੀ ਤਾ ਭਜਨੁ ਬਾਣੀ ਦੀ ਹੈ। ਕਛ ਮਾਲਾ ਇਕੁ ਸੰਨੁ ਹੈ ਗੁਰੂ ਜੀ ਦਾ। ਮੇਰਾ ਲਿਖਿਆ ਆਵਾ ਗਉਣ ਨਹੀਂ ਜਾਨਣਾ। ਜੋ ਹੁਕਮ ਹੈ ਗੁਰੂ ਜੀ ਦਾ ਮੈ ਤਾ ਸੋ ਲਿਖਦਾ ਹਾਂ ਮੈਂ ਤਾਂ ਗੁਰੂ ਨਹੀਂ ਮੈਂ ਤੇ ਰਪਟੀਏ ਦੇ ਮਾਫ਼ਕ ਹਾ, ਜੋ ਮੰਨੇਗਾ ਸੋ ਸੁਖੀ ਹੋਵੇਗਾ।
—ਹੁਕਮਨਾਮਾ-[illegible]

ਮੈ ਤਾ ਸੋਈ ਹੁਕਮੁ ਲਿਖਦਾ ਹਾ ਸੰਗਤਿ ਨੂ ਜੋ ਗੁਰੂ ਜੀ ਦਾ ਹੁਕਮੁ ਹੈ ਮੈ ਗੁਰੂ ਨਹੀ ਮੈ ਤਾ ਰਪਟੀਏ ਕੀ ਮਾਫਕ ਹਾ ਜੀ, ਅਗੇ ਮੰਨਣਾ ਸੰਗਤਿ ਨੇ ਹੈ ਅਰ ਮਨਾਉਣਾ ਗੁਰੂ ਜੀ ਨੇ ਹੈ।[18] —ਹੁਕਮਨਾਮਾ-20

ਪ੍ਰਸਿੱਧ ਚਿੰਤਕ ਤੇ ਵਿਦਵਾਨ ਡਾ. ਹਰਿਭਜਨ ਸਿੰਘ ਜੀ ਇਹਨਾਂ ਵਿਚਾਰਾਂ ਤੇ ਟਿਪਣੀ ਕਰਦੇ ਹੋਏ ਲਿਖਦੇ ਹਨ:

"ਸਤਿਗੁਰੂ ਰਾਮ ਸਿੰਘ ਜੀ ਨੂੰ ਭਾਵੇਂ ਨਾਮਧਾਰੀ ਸਿੱਖ ਸਤਿਗੁਰੂ ਰੂਪ ਵਿਚ ਪੂਜਦੇ ਹਨ, ਪਰ ਆਪ ਉਹਨਾਂ ਨੇ ਬਾਰ ਬਾਰ ਕਿਹਾ ਹੈ ਕਿ ਮੈਂ ਤਾਂ ਗੁਰੂ ਸਾਹਿਬਾਨ ਦਾ ਰਪਟੀਆ ਹਾਂ ਆਪ ਗੁਰੂ ਨਹੀਂ। ਇਸ ਮਾਮਲੇ ਵਿਚ ਉਹ ਅਤੀ ਨਿਰਮਾਣ ਹਨ।"[19]
—ਸੇਵਾ

ਸਤਿਗੁਰੂ ਜੀ ਨੇ ਕੁਝ ਹੁਕਮਨਾਮੇ ਇਕਲੇ ਦੁਕਲੇ ਨੂੰ ਲਿਖੇ, ਕੁਝ ਸਮੁੱਚੇ ਤੌਰ ਤੇ ਸੰਗਤ ਨੂੰ ਅਤੇ ਕੁਝ ਵਿਚ ਕਈ ਕਈ ਨਾਂ ਲਿਖੇ ਤਾਂਕਿ ਉਹ ਵਿਅਕਤੀ ਨਿਜੀ ਹੁਕਮ ਸਮਝ ਕੇ ਉਸ ਨੂੰ ਮੰਨਣ। ਐਸੇ ਹੁਕਮਨਾਮਿਆਂ ਵਿਚ ਵੀ ਨਿਜੀ ਪਹੁੰਚ ਲਈ ਲਿਖਿਆ ਗਿਆ। ਹੁਕਮਨਾਮਾ ਨੰਬਰ 17 ਆਪ ਨੇ 28 ਜਣਿਆਂ ਨੂੰ ਲਿਖਿਆ ਪੰਡਤ ਹੀਰੇ ਮਿਸਰ ਨੂੰ ਨਮਸਕਾਰ ਬੁਲਾਈ ਵਾਚਨੀ ਲਿਖ ਕੇ ਕਿਹਾ ਕਿ ਜੇ ਉਹ

ਵੀ ਭਜਨ ਕਰੇ ਤਾਂ ਉਸ ਦਾ ਗੁਜਾਰਾ ਅੱਛਾ ਹੋਵੇਗਾ :

—ਪ੍ਰਤੀਤ ਕਰਕੇ ਜਾਣਨੀ, ਨਾਲੇ ਸੁਖੀ ਰਹੇਗਾ ਨਾਲੇ ਤੇਰਾ ਆਦਰ ਕਰਨਗੇ ਬਹੁਤ ਲੋਕ। ਦੂਰ ਕੀ ਦੇਖਣਾ ਹੈ ਤੂ ਸਾਡੀ ਵਲ ਦੇਖ ਲੈ ਅਸੀ ਲੁਹਾਰ ਹਾਂ। ਸਾਨੂ ਗੁਰੂ ਕਰਕੇ ਪੂਜਦੇ ਹੈਨ। ਹਜਾਰਾ ਲੋਕ, ਨਾਲੇ ਹਜ਼ਾਰਾ ਰੁਪਏ ਭੇਟ ਚੜਾਉਂਦੇ ਹੈਨ। ਤੂ ਤਾ ਬ੍ਰਾਹਮਣ ਹੈ, ਜੇ ਤੂ ਭਜਨ ਕਰੇਗਾ ਤੈਨੂ ਕਿਉਂ ਨਹੀ ਲੋਕ ਮੰਨਣਗੇ? ਅਸੀ ਕੋਈ ਜਾਦੂ ਮੰਤਰ ਨਹੀ ਕੀਤਾ ਛੁਟ ਪ੍ਰਮੇਸਰ ਦੇ ਭਜਨ ਤੇ ਤੇਰੇ ਦੇਖਦੇ ਦੇਖਦੇ ਕੈਸਾ ਪ੍ਰਤਾਪ ਹੋਇ ਗਇਆ ਭਜਨ ਦਾ।[20]

—ਹੁਕਮਨਾਮਾ-17

ਗੁਰੂ ਦੀ ਕਿਰਪਾ ਨਾਲ ਆਈ ਸੋਝੀ ਨੂੰ ਗੁਰਬਾਣੀ ਵਿਚ ਗੁਰਪ੍ਰਸਾਦਿ ਲਿਖਿਆ ਹੈ ਜਾਂ ਸਤਿਗੁਰੂ ਪ੍ਰਸਾਦਿ ਉਸ ਤੋ ਪਹਿਲਾਂ ੧ਓ ਹੈ। ਇਹ ਗੁਰੂ ਤੇ ਭਰੋਸੇ ਦੀ ਗੱਲ ਹੈ। ਬਾਣੀ ਅਨੁਸਾਰ ਇਹ ਮੰਨੀ ਹੋਈ ਗੱਲ ਹੈ, "ਹੁਕਮੈ ਅੰਦਰਿ ਸਭੁ ਕੋ ਬਾਹਰ ਹੁਕਮ ਨਾ ਕੋਇ।[21]

ਦਸਵੇਂ ਪਾਤਸ਼ਾਹ ਵੀ ਆਪਣੀ ਬਾਣੀ ਦੇ ਸ਼ੁਰੂ ਵਿਚ, ਤ੍ਵ ਪ੍ਰਸਾਦਿ, ਤ੍ਵ ਪ੍ਰਸਾਦਿ ਕਥਤੇ ਆਦਿ ਲਿਖਦੇ ਹਨ। ਉਹ ਆਪਣੀ ਰਚਨਾ ਕਰ ਸਕਣ ਦਾ ਕਾਰਨ, ਕਿਰਪਾ ਹੀ ਲਿਖਦੇ ਹਨ। ਯਥਾ :

ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ।
ਭੂਲ ਪਰੀ ਲਹੁ ਲੇਹੁ ਸੁਧਾਰਾ।[22] —ਸ੍ਰੀ ਦਸਮ ਗ੍ਰੰਥ ਸਾਹਿਬ

ਆਪ ਜੀ ਪ੍ਰਭੂ ਨੂੰ ਧਿਆਉਣ ਦੀ ਸਿਖਿਆ ਉਸ ਦੇ ਹੁਕਮ ਅਨੁਸਾਰ ਹੀ ਦੇਂਦੇ ਹਨ :

ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿ ਹੌ ਜਗ ਮਾਹਿ।
ਜੋ ਤਿਹ ਪ੍ਰਭ ਕੌ ਧਿਆਇ ਹੈ ਅੰਤ ਸੁਰਗ ਕੋ ਜਾਹਿ।[22]

—ਸ੍ਰੀ ਦਸਮ ਗ੍ਰੰਥ ਸਾਹਿਬ

ਪ੍ਰਭੂ ਨਾਲ ਇਕਮਿਕ ਕਰਨ ਦੀ ਭਾਵਨਾ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਹੁਕਮਨਾਮੇ ਲਿਖ ਕੇ ਆਪਣੇ ਸਿੱਖਾਂ ਸੇਵਕਾਂ ਨੂੰ ਚੇਤਾ ਕਰਵਾਉਂਦੇ ਹਨ। ਪਰ ਉਹ ਖ਼ੁਦ ਇਹ ਗੱਲਾਂ ਅਤੀ ਨਿਰਮਾਣ ਹੋ ਕੇ ਲਿਖਦੇ ਹਨ ਤਾਂਕਿ ਉਹਨਾਂ ਦੇ ਨਿਮਰਤਾ, ਨਿਰਮਾਣਤਾ ਦੇ ਗੁਣਾ ਦਾ ਸਹਿਜੇ ਸੰਚਾਰ ਹੁੰਦਾ ਰਹੇ।

## ਹਵਾਲੇ

1. ਸ੍ਰੀ ਆਦਿ ਗ੍ਰੰਥ ਸਾਹਿਬ

2. ਓਹੀ
3. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
4. ਓਹੀ
5. ਓਹੀ
6. ਸ੍ਰੀ ਆਦਿ ਗ੍ਰੰਥ ਸਾਹਿਬ
7. ਓਹੀ
8. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-ਸ. ਜਸਵਿੰਦਰ ਸਿੰਘ ਐਮ.ਏ.
9. ਓਹੀ
10. ਸ੍ਰੀ ਆਦਿ ਗ੍ਰੰਥ ਸਾਹਿਬ
11. ਸ੍ਰੀ ਦਸਮ ਗ੍ਰੰਥ ਸਾਹਿਬ
12. ਸ੍ਰੀ ਆਦਿ ਗ੍ਰੰਥ ਸਾਹਿਬ
13. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
14. ਓਹੀ
15. ਸ੍ਰੀ ਆਦਿ ਗ੍ਰੰਥ ਸਾਹਿਬ
16. ਓਹੀ
17. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
18. ਓਹੀ
19. ਓਹੀ
20. ਓਹੀ
21. ਸ੍ਰੀ ਆਦਿ ਗ੍ਰੰਥ ਸਾਹਿਬ
22. ਸ੍ਰੀ ਦਸਮ ਗ੍ਰੰਥ ਸਾਹਿਬ
23. ਓਹੀ

# ਹੁਕਮਨਾਮਿਆਂ ਦੀ ਭਾਸ਼ਾ

ਕਿਸੇ ਦੇਸ, ਇਲਾਕੇ ਜਾਂ ਖਿਤੇ ਦੇ ਲੋਕ ਆਪਸ ਵਿੱਚ ਆਪਣੇ ਵਿਚਾਰ ਪ੍ਰਗਟ, ਕਰਨ ਲਈ ਜੋ ਬੋਲਦੇ ਜਾਂ ਸੁਣਦੇ ਹਨ ਉਹ ਉਹਨਾਂ ਦੀ ਭਾਸ਼ਾ ਹੈ। ਉਂਜ ਦੇਸ ਦੇ ਵੱਡੇ ਖਿੱਤੇ ਦੇ, ਕਈ ਹਿੱਸੇ ਹੋ ਸਕਦੇ ਹਨ; ਉਹਨਾਂ ਦੇ ਬੋਲਚਾਲ ਦੀ ਵੱਖਰੀ ਵੱਖਰੀ ਭਾਸ਼ਾ ਨੂੰ ਮੁਢਲੇ ਰੂਪ ਵਿੱਚ ਬੋਲੀ ਕਿਹਾ ਜਾਂਦਾ। ਪੰਜਾਬੀ ਸਾਰੇ ਪੰਜਾਬ ਦੀ ਭਾਸ਼ਾ ਹੈ ਪਰ ਇਹ ਦੇ ਮਾਲਵੇ, ਮਾਝੇ, ਦੁਆਬੇ, ਪੁਆਧ, ਪੋਠੋਹਾਰ ਆਦਿ ਵਿੱਚ ਜੋ ਬੋਲਿਆਂ ਜਾਂਦਾ ਹੈ ਉਹ ਬੋਲੀਆਂ ਹਨ। ਉਹਨਾਂ ਨੂੰ ਉਪਭਾਸ਼ਾਵਾਂ ਵੀ ਕਿਹਾ ਜਾਂਦਾ ਹੈ, ਪੰਜਾਬੀ ਦੀਆਂ। ਦਸਮੇਂ ਪਾਤਸ਼ਾਹ ਕ੍ਰਿਸ਼ਨਾਵਤਾਰ ਵਿਚ ਲਿਖਦੇ ਹਨ :

ਦਸਮ ਕਥਾ ਭਗੌਤ ਕੀ ਭਾਖਾ ਕਰੀ ਬਣਾਇ।

—ਸ੍ਰੀ ਦਸਮ ਗ੍ਰੰਥ ਸਾਹਿਬ

ਸਤਿਗੁਰੂ ਰਾਮ ਸਿੰਘ ਜੀ ਦਾ ਕਿਰਪਾ ਤੇ ਕਰਮ ਖੇਤਰ ਬਹੁਤਾ ਪੰਜਾਬ ਸੀ ਸੋ ਉਹਨਾਂ ਦੇ ਹੁਕਮਨਾਮਿਆਂ ਦੀ ਭਾਸ਼ਾ ਪੰਜਾਬੀ ਹੈ। ਉਂਜ ਵੀ ਜਿਨ੍ਹਾਂ ਵਿਅਕਤੀਆਂ ਨਾਲ ਉਹ ਆਪਣੇ ਹੁਕਮਨਾਮਿਆਂ ਰਾਹੀਂ ਸੰਪਰਕ ਕਾਇਮ ਰੱਖਣਾ ਚਾਹੁੰਦੇ ਸਨ, ਉਹਨਾਂ ਨਾਲ ਆਪਣੀ ਤੇ ਉਹਨਾਂ ਦੀ ਸਾਂਝੀ ਭਾਸ਼ਾ ਵਿੱਚ ਗੱਲ ਕਰਕੇ ਹੀ ਦਿਲ ਦੀਆਂ ਗੱਲਾਂ ਹੋ ਸਕਦੀਆਂ ਸਨ।

ਸਤਿਗੁਰੂ ਜੀ ਨੇ ਪੰਜਾਬੀ ਭਾਸ਼ਾ ਲਿਖਣ ਲਈ ਗੁਰਮੁਖੀ ਲਿਪੀ ਹੀ ਅਪਣਾਈ। ਉਸ ਸਮੇਂ ਗੁਰਮੁਖੀ ਅਤੇ ਫ਼ਾਰਸੀ ਲਿਪੀ ਦੋਵੇਂ ਪ੍ਰਚੱਲਤ ਸਨ। ਬਹੁਤਾ ਕਿੱਸ ਸਾਹਿਤ ਫ਼ਾਰਸੀ ਲਿਪੀ ਵਿੱਚ ਲਿਖਿਆ ਜਾ ਰਿਹਾ ਸੀ ਤੇ ਗੁਰਮਤਿ ਤੇ ਪੌਰਾਣ ਸਾਹਿਤ, ਗੁਰਮੁਖੀ, ਪੰਜਾਬੀ ਵਿੱਚ ਲਿਖਿਆ ਜਾਂਦਾ ਸੀ। ਸੋ ਇਹ ਆਮ ਪੰਜਾਬੀ ਪਰਵਾਰਾਂ ਦੇ ਵਧ ਨੇੜੇ ਸੀ। ਦੇਵ ਨਾਗਰੀ ਵਿੱਚ ਪੰਜਾਬੀ ਲਿਖਣ ਬਾਰੇ ਕੋਈ ਜਾਣਕਾਰੀ ਨਹੀ ਮਿਲੀ—ਹਾਂ ਰੋਮਨ ਅੱਖਰਾਂ ਵਿੱਚ ਪੰਜਾਬੀ ਲਿਖਣ ਦੀ ਜਾਣਕਾਰੀ ਮਿਲਦੀ ਹੈ—1895 ਈ. ਵਿੱਚ ਭਾਈ ਮਈਆ ਸਿੰਘ ਦੀ ਤਿਆਰ ਕੀਤੀ ਰੋਮਨ ਇਗਲਿਸ਼ ਡਿਕਸ਼ਨਰੀ ਛਪੀ।

ਸਤਿਗੁਰੂ ਜੀ ਨੂੰ ਬਚਪਨ ਵਿੱਚ, ਪੰਜਾਬੀ ਅੱਖਰ-ਗੁਰਮੁਖੀ ਲਿਪੀ, ਆਪ ਜੀ ਦੀ ਮਾਤਾ ਸਦਾ ਕੌਰ ਨੇ ਸਿਖਾਏ ਸਨ। ਉਹਨਾਂ ਨੇ ਆਪ ਨੂੰ ਸ਼ਰਧਾ-ਭਗਤੀ ਪੈਦਾ ਕਰਨ ਵਾਲੀਆਂ ਸਾਖੀਆਂ ਵੀ ਮਾਤ-ਭਾਸ਼ਾ ਪੰਜਾਬੀ ਵਿਚ ਹੀ ਸੁਣਾਈਆਂ-ਸਿਖਾਈਆਂ ਸਨ। ਇਹੀ ਆਪ ਜੀ ਦੇ ਵਿੱਦਿਆ ਪ੍ਰਾਪਤ ਕਰਨ ਦਾ ਸ੍ਰੀ ਗਣੇਸ਼ ਸੀ। ਧਰਤੀ ਉੱਤੇ ਸੁਆਹ ਖਿਲਾਰ ਕੇ ਉਹਨਾਂ ਅੱਖਰ ਲਿਖਣੇ ਵੀ ਦੱਸੇ ਹੋਣਗੇ।

ਫੱਟੀ ਉਤੇ ਪੂਰਨੇ ਵੀ ਪਾਏ ਹੋਣਗੇ।

ਕੁਝ ਸਮੇਂ ਲਈ ਆਪ ਜੀ ਨੂੰ ਧਾਰਮਿਕ ਸਿੱਖਿਆ ਪ੍ਰਾਪਤ ਕਰਨ ਤੇ ਪੜ੍ਹਨ ਲਿਖਣ ਵਿਚ ਹੋਰ ਅੱਗੇ ਵਧਣ ਲਈ ਪਿੰਡ ਬਿਲਗੇ (ਜ਼ਿਲ੍ਹਾ ਜਲੰਧਰ) ਇੱਕ ਸਾਧੂ ਦੇ ਡੇਰੇ ਭੇਜਿਆਂ ਗਿਆ। ਉਥੇ ਆਪ ਨੇ ਤੇਲੀਆਂ ਬੁਧ ਹੋਣ ਕਰਕੇ, ਛੇਤੀ ਹੀ ਬਹੁਤ ਕੁਝ ਗ੍ਰਹਿਣ ਕਰ ਲਿਆ। ਇਹ ਆਪ ਜੀ ਦੇ ਗਿਆਨ ਹਾਸਲ ਕਰਨ ਦਾ ਅਗਲਾ ਪੜਾਅ ਸੀ।

ਸਤਿਗੁਰੂ ਜੀ ਨੇ ਜ਼ਿਲ੍ਹਾ ਲੁਧਿਆਣਾ ਦੇ ਪਿੰਡਾਂ-ਨਾਨਕੇ ਤੇ ਦਾਦਕੇ ਵਿਚ ਹੀ ਬਚਪਨ ਬਿਤਾਇਆ। ਬਿਲਗੇ ਤੋਂ ਪੜ੍ਹਕੇ, ਆ ਕੇ ਏਥੇ ਹੀ ਕਾਰ ਵਿਹਾਰ ਵਿੱਚ ਲੱਗ ਗਏ। ਇਹ ਇਲਾਕਾ ਮਾਲਵੇ ਵਿੱਚ ਹੋਣ ਕਰਕੇ ਆਪ ਦਾ ਬਹੁਤਾ ਸ਼ਬਦ ਭੰਡਾਰ ਮਾਲਵੇ ਦਾ ਹੀ ਹੈ। ਹਾਂ ਨਾਲ ਲਗਦੇ ਇਲਾਕੇ ਦੁਆਬੇ, ਪੁਆਧ ਦਾ ਵੀ ਕੁਝ ਅਸਰ ਪਿਆ ਹੀ ਹੋਵੇਗਾ।

ਆਪ ਜੀ ਨੇ ਫ਼ੌਜੀ ਜੀਵਣ ਦੇ ਅੱਠ ਸਾਲ (1837-1845 ਈ.) ਮਾਝੇ ਦੀ ਧੁੰਨੀ ਲਾਹੌਰ ਵਿੱਚ ਬਿਤਾਏ ਸੋ ਉਥੇ ਵੀ ਮਝੈਲਾਂ ਦੀ ਬੋਲੀ ਦਾ ਸ਼ਬਦ-ਭੰਡਾਰ ਆਪ ਜੀ ਦੀ ਪੰਜਾਬੀ ਨੂੰ ਹੋਰ ਅਮੀਰ ਕਰ ਗਿਆ। ਨਾਮਧਾਰੀ ਪੰਥ ਦੀ ਸਾਜਣਾ ਬਾਅਦ ਜਿਧਰ ਵੀ ਆਪ ਦੌਰਿਆਂ ਤੇ ਜਾਂਦੇ ਲੋਕ ਜਿਥੇ ਆਪ ਦੀ ਦੈਵੀ ਸ਼ਖ਼ਸੀਅਤ, ਉੱਚੇ ਸੁੱਚੇ ਕਿਰਦਾਰ, ਵਿਹਾਰ, ਪਵਿੱਤਰ ਬਚਨਾਂ ਤੋਂ ਪ੍ਰਭਾਵਿਤ ਹੁੰਦੇ, ਉਸ ਵਿੱਚ ਭਾਸ਼ਾ ਨੂੰ ਅਸਰ ਭਰਪੂਰ ਢੰਗ ਨਾਲ ਬੋਲ ਸਕਣਾ, ਭੁੱਲੇ ਭੱਟਕਿਆਂ ਨੂੰ ਆਪ ਜੀ ਦੇ ਚਰਨਾਂ ਨਾਲ ਜੋੜਨ ਵਿੱਚ ਆਪਣਾ ਵੱਡਾ ਹਿੱਸਾ ਪਾਉਂਦਾ ਸੀ।

ਪੰਜਾਬੀ, ਹਿੰਦ-ਆਰਿਆਈ ਤੋਂ ਸਮੇਂ ਦੇ ਬਦਲਣ ਤੇ ਅਗੇ ਵਧਣ ਨਾਲ ਨਿਕਲੀ ਭਾਸ਼ਾ ਹੈ। ਇਸ ਦਾ ਪੁਰਾਣਾ ਰੂਪ ਵੈਦਿਕ ਭਾਸ਼ਾ ਹੈ। ਉਸ ਦਾ ਬਦਲਵਾਂ ਰੂਪ ਸੰਸਕ੍ਰਿਤ ਹੈ। ਜਿਸ ਨੂੰ ਪਾਣਿਨੀ ਨੇ ਅਸ਼ਟਾਧਿਆਈ ਵਿਆਕਰਨ ਲਿਖ ਕੇ ਸਾਹਿਤਿਕ ਭਾਸ਼ਾ ਦੇ ਰੂਪ ਵਿਚ ਨਿਯਮਬਧ ਕੀਤਾ। ਪ੍ਰੋ. ਵਿ.ਭਾ. ਅਰੁਣ ਦੇ ਲਿਖੇ ਅਨੁਸਾਰ :

—ਜੇ ਵੈਦਿਕ ਭਾਸ਼ਾ ਨੂੰ ਪ੍ਰਾਚੀਨ ਹਿੰਦ ਆਰਿਆਈ ਭਾਸ਼ਾ ਦਾ ਮੁਢਲਾ ਸਾਹਿਤਿਕ ਰੂਪ ਕਹਿਆ ਜਾਵੇ ਤਾਂ ਸੰਸਕ੍ਰਿਤ ਨੂੰ ਉਸ ਦਾ ਪਰਵਰਤੀ ਸਾਹਿਤਕ ਰੂਪ ਕਹਿਆ ਜਾ ਸਕਦਾ ਹੈ। ਵੈਦਿਕ ਭਾਸ਼ਾ ਨੂੰ ਕਈ ਵਿਦਵਾਨ ਇਸੇ ਕਾਰਣ ਪੁਰਾਣੀ ਸੰਸਕ੍ਰਿਤ ਆਖ ਦਿੰਦੇ ਹਨ। ਪਰ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਵੈਦਿਕ ਭਾਸ਼ਾ ਨੂੰ ਸੰਸਕ੍ਰਿਤ ਦਾ ਰੂਪ ਪ੍ਰਾਪਤ ਕਰਨ ਵਿਚ ਢੇਰ ਚਿਰ ਲੱਗਾ ਹੋਵੇਗਾ—ਸ਼ਾਇਦ ਕਈ ਸੈਂਕੜੇ ਵਰ੍ਹੇ ਲਗੇ ਹੋਣ।[1] —ਪੰਜਾਬੀ ਭਾਸ਼ਾ ਦਾ ਇਤਿਹਾਸ

ਸਮੇਂ ਨਾਲ ਇਹ ਭਾਸ਼ਾ ਦਾ ਵਿਕਾਸ ਨਵੇਂ ਨਵੇਂ ਰੂਪ ਧਾਰਦਾ ਗਿਆ। ਜਿਨ੍ਹਾਂ ਵਿਚ ਪਾਲੀ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਬਣੀਆਂ ਪਾਲੀ, ਪ੍ਰਾਕ੍ਰਿਤਾਂ ਵਿਚੋਂ ਸਭ ਤੋਂ ਪੁਰਾਣੀ ਹੈ। ਇੱਕ ਵਿਦਵਾਨ ਹੇਮ ਚੰਦ੍ਰ ਨੇ ਛੇ ਪ੍ਰਾਕ੍ਰਿਤਾਂ ਮੰਨੀਆਂ ਹਨ—ਮੂਲ ਪ੍ਰਾਕ੍ਰਿਤਕ, ਸ਼ੌਰਸੈਨੀ, ਮਾਗਧੀ, ਪੈਸ਼ਾਚੀ, ਢੂਲਿਕਾ ਪੈਸ਼ਾਚੀ ਤੇ ਅਪਭ੍ਰੰਸ਼।

ਸ਼ੌਰਸੈਨੀ ਅਪਭ੍ਰੰਸ਼ 1000 ਈ. ਆਉਣ ਤਕ ਪੱਛਮ ਉੱਤਰ ਪ੍ਰਦੇਸ ਤੇ ਪੂਰਬੀ

ਪੰਜਾਬ ਵਿੱਚ ਸਾਹਿਤਿਕ ਭਾਸ਼ਾ ਦੇ ਰੂਪ ਵਿਚ ਪ੍ਰਚਲਿਤ ਹੋ ਗਈ। ਇਸ ਦੇ ਨਾਲ ਹੀ ਅਧੁਨਿਕ ਹਿੰਦ-ਆਰਿਆਈ ਭਾਸ਼ਾਵਾਂ ਹੋਂਦ ਵਿਚ ਆ ਗਈਆਂ। ਇਹਨਾਂ ਵਿੱਚ ਹੀ ਪੰਜਾਬੀ ਵੀ ਸੀ। ਲਹਿੰਦੀ ਭਾਸ਼ਾ ਪੰਜਾਬੀ ਹੈ ਜਾਂ ਨਹੀ ਇਸ ਬਾਰੇ ਪ੍ਰੋ. ਵਿ.ਭਾ. ਅਰੁਣ ਨੇ ਲਿਖਿਆ, "ਭਾਸ਼ਾ-ਸ਼ਾਸਤਰੀ ਪੂਰਬੀ ਤੇ ਕੇਂਦਰੀ ਪੰਜਾਬੀ ਨੂੰ ਹੀ ਪੰਜਾਬੀ ਆਖਦੇ ਹਨ। ਪਛਮ ਵਿਚ ਲਹਿੰਦਾ ਨਾਲ ਇਹ ਇਸ ਤਰ੍ਹਾਂ ਮਿਲੀ ਹੋਈ ਹੈ ਕਿ ਦੋਹਾਂ ਵਿਚ ਲੀਕ ਖਿਚਣਾ ਕਠਿਨ ਹੈ। ਹੁਣ ਪਛਮੀ ਪੰਜਾਬ ਦੇ ਪਾਕਿਸਤਾਨ ਵਿੱਚ ਸ਼ਾਮਿਲ ਹੋ ਜਾਣ ਨਾਲ ਜਿੱਥੇ ਇਹ ਭੂਗੋਲਿਕ ਤੌਰ ਤੇ ਲਹਿੰਦਾ ਨਾਲੋਂ ਵੱਖ ਹੋ ਗਈ ਉਥੇ ਕੇਂਦਰੀ ਪੰਜਾਬ ਦਾ ਕੁਝ ਹਿੱਸਾ ਵੀ ਪਾਕਿਸਤਾਨ ਵਿੱਚ ਚਲਿਆ ਗਇਆ ਹੈ। ਮਾਝੇ ਅਰਥਾਤ ਅੰਮ੍ਰਿਤਸਰ ਦੇ ਆਸ ਪਾਸ ਦੇ ਇਲਾਕੇ ਦੀ ਪੰਜਾਬੀ ਸ਼ੁੱਧ ਅਤੇ ਟਕਸਾਲੀ ਸਮਝੀ ਜਾਂਦੀ ਹੈ। ਈਸਾਈ ਮਿਸ਼ਨਰੀਆਂ ਦੇ ਪ੍ਰਚਾਰ ਦਾ ਕੇਂਦਰ ਲੁਧਿਆਣਾ ਹੋਣ ਕਰਕੇ ਉਹਨਾਂ ਲੁਧਿਆਣੇ ਦੀ ਬੋਲੀ ਨੂੰ ਸਾਹਿਤ ਵਿਚ ਵਰਤ ਕੇ ਉਸ ਨੂੰ ਟਕਸਾਲੀ ਪੰਜਾਬੀ ਦਾ ਰੂਪ ਦੇਣ ਦਾ ਯਤਨ ਕੀਤਾ ਸੀ। ਪਰ ਸਾਹਿਤ ਵਿੱਚ ਮਾਝੇ ਦੀ ਬੋਲੀ ਨੂੰ ਹੀ ਟਕਸਾਲੀ ਪ੍ਰਵਾਨ ਕੀਤਾ ਜਾਂਦਾ ਹੈ।"[3]

—ਪੰਜਾਬੀ ਭਾਸ਼ਾ ਦਾ ਇਤਿਹਾਸ

ਈਸਾਈ ਪਾਦਰੀਆਂ ਨੇ 1845 ਈ. ਵਿੱਚ ਗੁਰਮੁਖੀ ਟਾਈਪ ਲੁਧਿਆਣੇ ਵਿੱਚ ਹੀ ਤਿਆਰ ਕੀਤਾ ਸੀ ਅਤੇ 1846 ਈ. ਵਿੱਚ ਇੱਕ ਕਿਤਾਬ ਛਾਪੀ ਸੀ। ਉਹ ਕਿਤਾਬ ਸੀ : ਅੰਗਰੇਜ਼ੀ ਤੇ ਪੰਜਾਬੀ ਦੇ ਮੁਹਾਵਰੇਦਾਰ ਵਾਕ (Idiomatic sentences in English & Punjabi)

ਪੰਜਾਬੀ ਭਾਸ਼ਾ ਦੀ ਲਿਪੀ, ਗੁਰਮੁਖੀ ਲਿਪੀ ਸ਼ਾਰਦਾ ਤੇ ਟਾਕਰੀ ਵਿੱਚੋਂ ਨਿਕਲੀ ਬਾਰੇ ਲਿਖਦੇ ਹੋਏ, ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ :

"ਪੰਜਾਬ ਦੇਸ ਦੀ ਸ਼ੁਧ ਭਾਸ਼ਾ ਇਨ੍ਹਾਂ ਹੀ ਅਖਰਾਂ ਵਿੱਚ ਲਿਖੀ ਜਾ ਸਕਦੀ ਹੈ। ਇਸ ਕਰਕੇ ਇਹ ਪੰਜਾਬੀ ਵਰਣਮਾਲਾ ਵੀ ਸਦੀ ਜਾਂਦੀ ਹੈ।"[4] —ਮਹਾਨ ਕੋਸ਼

ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਗੁਰਮੁਖੀ ਅੱਖਰਾਂ ਵਿੱਚ, ਪੰਜਾਬੀ ਭਾਸ਼ਾ ਵਿੱਚ ਆਪਣੇ ਹੁਕਮਨਾਮੇ, ਆਪਣੇ ਸਿੱਖਾਂ ਤੇ ਭਗਤਾ ਨੂੰ ਲਿਖੇ। ਨਾਲ ਹੀ ਉਹਨਾਂ ਤਾਕੀਦ ਕੀਤੀ,

—ਸਭ ਨੂ ਕੁੜੀ ਮੁੰਡੇ ਨੂ ਅਖਰ ਪੜ੍ਹਾਇ ਦੇਣੇ ਗੁਰਮੁਖੀ —ਹੁਕਮਨਾਮਾ-12

ਸਤਿਗੁਰੂ ਸਾਹਿਬਾਨ ਨੇ ਸ੍ਰੀ ਮੁੱਖ ਤੋਂ ਇਸ ਲਿਪੀ ਨੂੰ ਅਪਣਾਉਣ ਦੀ ਕਿਰਪਾ ਕੀਤੀ; ਗੁਰੂ ਨਾਨਕ ਦੇਵ ਜੀ ਨੇ ਤਾਂ ਰਾਗ ਆਸਾ ਮਹਲਾ ਪਹਿਲਾ ਬਾਣੀ ਕੁਝ ਇਸੇ ਤਰਤੀਬ ਨਾਲ ਲਿਖੀ ਸੋ ਇਹੀ ਲਿਪੀ ਹੀ ਗੁਰਮੁਖੀ ਲਿਖੀ ਅਖਵਾਈ। ਸ਼ਮਸ਼ੇਰ ਸਿੰਘ ਅਸ਼ੋਕ ਦੇ ਸ਼ਬਦਾਂ ਵਿੱਚ,

"ਕੁਝ ਖੋਜੀ ਵਿਦਵਾਨਾਂ ਦੇ ਕਥਨ ਅਨੁਸਾਰ ਗੁਰਮੁਖੀ ਲਿਪੀ ਦਾ ਨਿਕਾਸ ਤੇ ਵਿਕਾਸ ਪੁਰਾਣੀ ਪੰਡਿਤਾਊ ਬ੍ਰਾਹਮੀ ਲਿਪੀ ਤੋਂ ਹੋਇਆ ਹੈ? ਪਰ ਪਿਛੋਂ ਪੰਜਾਬ ਦੀਆਂ

ਹੋਰ ਲਿਪੀਆਂ,—ਟਾਕਰੀ, ਭੱਟਛਰੀ, ਲੰਡੇ ਤੇ ਕਸ਼ਮੀਰ ਦੀ ਪ੍ਰਸਿੱਧ ਲਿਪੀ ਸ਼ਾਰਦਾ ਨੇ ਵੀ ਇਸ ਦਾ ਮੁਹਾਂਦਰਾ ਸਵਾਰਨ ਵਿੱਚ ਬਹੁਤ ਕੁਝ ਹਿੱਸਾ ਪਾਇਆ ਹੈ।"[6]

—ਨੀਸਾਣ ਤੇ ਹੁਕਮਨਾਮੇ

ਸਤਿਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਗੋਬਿੰਦ ਸਿੰਘ ਦੇ ਸਮੇਂ ਤਕ, ਸਤਿਗੁਰੂ ਸਾਹਿਬਾਨ ਦੇ ਵੱਖ ਵੱਖ ਸਮਿਆਂ ਤੇ ਲਿਖੇ ਨੀਸਾਣਾਂ ਤੇ ਹੁਕਮਨਾਮਿਆਂ ਨੂੰ ਪੜ੍ਹਿਆਂ ਸਪਸ਼ਟ ਪਤਾ ਲਗਦਾ ਹੈ ਕਿ ਉਹਨਾਂ ਸਮਿਆਂ ਵਿੱਚ ਅੱਖਰਾਂ ਤੇ ਮਾਤਰਾਵਾਂ ਦਾ ਰੂਪ ਬਦਲਦਾ ਰਿਹਾ। ਕੰਨੇ, ਔਕੜ, ਸਿਹਾਰੀਆਂ, ਟਿੱਪੀਆਂ, ਲਾਵਾਂ, ਬਿੰਦੀਆਂ ਆਦਿ ਦਾ ਚਿੰਨ੍ਹ ਮਾਤਰ ਹੁੰਦਾ। ਹਾਂ ਅੱਖਰ ਬੜੇ ਸੁੰਦਰ, ਗੁਲਾਈਦਾਰ ਖੁਲ੍ਹੇ ਖੁਲ੍ਹੇ ਲਿਖੇ ਜਾਂਦੇ ਸਨ।

ਸਤਿਗੁਰੂ ਰਾਮ ਸਿੰਘ ਦੇ ਸਮੇਂ ਤਕ ਕਾਫੀ ਵਿਕਾਸ ਹੋ ਚੁੱਕਾ ਸੀ। ਪਰ ਨਿਖੇੜ ਕੇ ਲਿਖਣ ਦਾ ਸੁਭਾ ਨਹੀ ਸੀ ਬਣਿਆ। ਪੁਰਾਣੀਆਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਹੱਥ ਲਿਖਤ ਬੀੜਾਂ ਵੀ ਜੁੜਵੇਂ ਅੱਖਰਾਂ ਵਾਲੀਆਂ ਹੀ ਵੇਖਣ ਵਿੱਚ ਆਈਆਂ ਹਨ। ਓਸ ਤਰ੍ਹਾਂ ਜੁੜਵੇਂ ਅੱਖਰਾਂ ਵਿੱਚ ਸਤਿਗੁਰੂ ਜੀ ਨੇ ਹੁਕਮਨਾਮੇ ਲਿਖ ਕੇ ਭੇਜੇ ਸਨ। ਮਿਸਾਲ ਵਜੋਂ 62 ਵੇਂ ਹੁਕਮਨਾਮੇ ਦੀ ਹੱਥ ਲਿਖਤ ਵਿਚੋਂ ਇਕ ਸਤਰ :

(ਜਾਊ) ਗਾਗੁਰੂਜੀਦਾਹੁਕਮੁਹੈਸਬਰੋਗਦਾਅਉਖਦੁਨਾਮੁਸੋਜੀਨਾਮਦਾਤੇਬਾਣੀਪੜਨਦਾ'

—ਸਤਿਗੁਰੂ ਬਿਲਾਸ ਭਾਗ ਦੂਜਾ ਸ. ਜਸਵਿੰਦਰ ਸਿੰਘ

ਜਿਵੇਂ ਉਤੇ ਲਿਖੇ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਉਕਤ ਸਤਰ ਦਾ ਗਾ ਅੱਖਰ ਉਸ ਤੋਂ ਪਹਿਲੀ ਸਤਰ ਦੇ ਆਖਰੀ ਸ਼ਬਦ ਜਾਊ ਨਾਲ ਲਗ ਕੇ ਹੀ ਅਰਥ ਦੇਣ ਜੋਗਾ ਹੁੰਦਾ ਹੈ।

ਸਤਿਗੁਰੂ ਜੀ ਦੇ ਹੁਕਮਨਾਮਿਆਂ ਨੂੰ ਵਿਆਕਰਨ ਪੱਖੋਂ ਵਿਚਾਰਨ ਸਮੇਂ ਭਾਸ਼ਾ ਦੇ ਸ਼ਬਦ ਜੋੜਾਂ, ਵਾਕ ਬਣਤਰ, ਸ਼ਬਦਾਵਲੀ ਆਦਿ ਬਾਰੇ ਜਾਣਕਾਰੀ ਵਧਦੀ ਜਾਂਦੀ ਹੈ। ਸਤਿਗੁਰੂ ਜੀ ਦੀ ਭਾਸ਼ਾ ਸਰਲ ਹੈ। ਉਹ ਆਪਣੇ ਸਿੱਧੇ ਸਾਦੇ ਸਿੱਖਾਂ ਤਕ ਆਪਣੀ ਸਹਿਜ ਸੌਖੀ, ਸਮਝ ਆਉਣ ਵਾਲੀ ਭਾਸ਼ਾ ਰਾਹੀ ਸੁਨੇਹਾ ਪਹੁੰਚਾਉਣ ਦੇ ਆਸ਼ੇ ਨਾਲ ਇਹ ਹੁਕਮਨਾਮੇ ਲਿਖਦੇ ਸਨ। ਉਹਨਾਂ ਨੂੰ ਪਤਾ ਸੀ ਕਿ ਗੁੰਝਲਦਾਰ ਤੇ ਮਿਸ਼ਰਿਤ ਵਾਕ ਸਮਝਣ ਸਮੇਂ ਕਈ ਵਾਰ ਅਰਥਾਂ ਤੱਕ ਪਹੁੰਚਣ ਵਿੱਚ ਔਖਿਆਈ ਹੁੰਦੀ ਹੈ। ਪਰ ਸਰਲਤਾ ਤਾਂ ਸਰਲਤਾ ਹੀ ਹੈ ਜਿਵੇਂ :

—ਹੋਰੁ ਜੀ ਗੁਰਦਿਤੇ ਰਾਮ ਦੀ ਸੇਵਾ ਜਰੂਰਿ ਕਰਨੀ ਜਿਤਨੀ ਬਣਿ ਆਵੇ। ਸ੍ਰਬ ਸਿਖਾ ਕੋ ਹੁਕਮ ਹੈ ਸਬਦੁ ਦੀ ਭੇਟਾ ਦੇਣੀ। ਸੋ ਗੁਰੂ ਜੀ ਕੋ ਪਹੁਚਿਦੀ ਹੈ ਜੋ ਸਬਦ ਦੀ ਭੇਟਾ ਦਿੰਦਾ ਹੈ ਕੋਈ। ਸਤਿ ਪ੍ਰਤੀਤ ਕਰਨੀ ਏਸ ਬਚਨ ਦੀ। ਅਰ ਏਹੁ ਬੀ ਕਹਾਬਤ ਹੈ ਜੋ ਦਸਾ ਮਨੁਖਾ ਕੀਆ ਲਾਠੀਆ ਇਕ ਆਦਮੀ ਦਾ ਭਾਰੁ ਹੋਇ ਜਾਂਦਾ ਹੈ। ਸੋ ਜੀ ਜੇ ਬਹੁਤੇ ਸਰੀਰ ਥੋੜੀ ਥੋੜੀ ਬੀ ਸੇਵਾ ਕਰਨ ਤਾ

ਇਕ ਸਰੀਰ ਦਾ ਅਛਾ ਗੁਜਾਰਾ ਹੋਇ ਜਾਂਦਾ ਹੈ।[8] —ਹੁਕਮਨਾਮਾ-29

ਉਕਤ ਪੈਰੇ ਦਾ ਵਿਸ਼ਾ ਹੈ ਗੁਰਦਿਤੇ ਰਾਮ ਰਬਾਬੀ ਗੁਰਬਾਣੀ ਕੀਰਤਨੀਏ ਨੂੰ ਆਰਥਕ ਭੇਟਾ ਦੇਣੀ। ਇਹ ਕੁਝ ਵਾਕਾਂ, ਜਿਨ੍ਹਾਂ ਵਿਚੋਂ ਇੱਕ ਅਖਾਣ ਵੀ ਹੈ, ਰਾਹੀ ਸਮਝ ਆ ਜਾਂਦੀ ਹੈ। ਦਲੀਲ ਨੂੰ, ਹੋਰ ਦਲੀਲ ਦੀ ਲੋੜ ਨਹੀ, ਨਾ ਇਸ ਦੇ ਟੀਕੇ ਦੀ।

ਸਤਿਗੁਰੂ ਜੀ ਦਾ ਨਜ਼ਰਬੰਦ ਹੋਇਆਂ ਦਾ ਸਰਕਾਰ ਅਤੇ ਲੋਕਾਂ ਤੇ ਕੀ ਪ੍ਰਭਾਵ ਹੈ, ਇਹਨਾਂ ਸ਼ਬਦਾਂ ਵਿੱਚ ਪੜ੍ਹਿਆ ਜਾ ਸਕਦਾ ਹੈ!

ਅਸੀ ਤਾ ਭਾਈ ਕਿਸੇ ਨੂ ਕੁਛ ਨਹੀ ਆਪੇ। ਏਨਾ ਨੂ ਇਨਾ ਦੀ ਕਰਨੀ ਹੀ ਪਈ ਡਰਾਉਦੀ ਹੈ ਰਾਤ ਦਿਨ। ਪੰਜਾਬ ਮੈ ਭੀ ਏਨਾ ਨੂ ਏਹੁ ਭਰਮ ਹੋਇਆ ਜਿਸ ਤਰਾ ਅਗੇ ਸਿਖਾ ਨੇ ਦੇਸ ਮਲ ਲਿਆ ਸੀ ਦਿਲੀ ਦਾ, ਉਸੇ ਤਰਾ ਏ ਹੁਣ ਬੀ ਮਲ ਲੈਣਗੇ, ਤੁਸੀ ਕੋਈ ਏਨਾ ਦਾ ਬੰਦੋਬਸਤ ਕਰੋ। ਏਨਾ ਨੂ ਬਹੁਤ ਲੋਕਾ ਨੇ ਏਹੁ ਭ੍ਰਮ ਪਾਇਆ।[9] —ਹੁਕਮਨਾਮਾ-6

ਏਸੇ ਤਰ੍ਹਾਂ ਦੀਆਂ ਮਿਸਾਲਾਂ ਦਾ ਧਿਆਨ ਆਉਂਦਿਆਂ ਹੀ ਡਾ. ਹਰਿਭਜਨ ਸਿੰਘ ਨੇ ਲਿਖਿਆ:

"ਇਹਨਾਂ ਪਤਰਿਆਂ ਦੀ ਵੱਡੀ ਖ਼ੂਬੀ ਇਨ੍ਹਾਂ ਦੀ ਸਰਲਤਾ ਹੈ। ਵਿਸ਼ੇ ਵਸਤੂ ਅਤੇ ਭਾਸ਼ਾ ਦੋਹਾਂ ਪੱਖਾਂ ਤੋਂ ਇਹ ਉਪਦੇਸ਼ ਸਰਲ ਹਨ। ਜਿਵੇਂ ਸਰਲਵਾਕ ਹੁੰਦਾ ਹੈ ਜਿਸ ਵਿੱਚ ਕੇਵਲ ਇੱਕੋ ਕਿਰਿਆ ਹੋਵੇ। ਏਸੇ ਤਰ੍ਹਾਂ ਸਰਲ ਰਚਨਾ ਉਹ ਹੈ ਜਿਸ ਦਾ ਵਿਸ਼ੇ ਵਸਤੂ ਆਦਿ ਅੰਤ ਇੱਕ ਅਤੇ ਕੇਵਲ ਇੱਕ ਹੋਵੇ। ਇਹਨਾਂ ਪੱਤਰਾਂ ਵਿੱਚ ਉਪਦੇਸ਼ਾਂ ਦੀ ਭਰਮਾਰ ਜਾਂ ਜਟਿਲਤਾ ਵਿਖਾਈ ਨਹੀ ਦਿੰਦੀ। ਨੇਕ ਜੀਵਨ ਜਿਉਣਾ ਇਕੋ ਇਕ ਵਿਸ਼ਾ ਹੈ।"[10] —ਸੇਵਾ

ਡਾ. ਸਤਿੰਦਰ ਸਿੰਘ ਨੂਰ ਦਾ ਵੀ ਸਤਿਗੁਰੂ ਜੀ ਦੀ ਭਾਸ਼ਾ ਬਾਰੇ ਇਹੀ ਲਿਖਣਾ ਹੈ:

"ਛੋਟੇ ਛੋਟੇ ਸਰਲ ਵਾਕ ਹਨ, ਕਿਤੇ ਵੀ ਲੰਮੇ ਜਾਂ ਜਟਿਲ ਵਾਕ ਨਹੀਂ। ਸੰਚਾਰ ਇਸ ਲਿਖਤ ਦੇ ਹਮੇਸ਼ਾਂ ਅੰਗ ਸੰਗ ਹੈ ਭਾਵੇਂ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਨਾਲ ਹੋਰ ਸਿੱਖ ਰੰਗੂਨ ਵਿਚ ਹਨ। ਉਹ ਸੰਗਤ ਤੋਂ ਵਿਛੜੇ ਹੋਏ ਹਨ। ਪਰ ਸਾਰੀ ਵਾਰਤਕ ਵਿੱਚ ਅਜੇਹੀ ਸ਼ੈਲੀ ਜਾਂ ਬਿੰਬ ਹੈ। ਜਿਵੇਂ ਉਹ ਸਾਮ੍ਹਣੇ ਬੈਠੇ ਪ੍ਰਵਚਨ ਕਰ ਰਹੇ ਹਨ।"[11] —ਮੁੱਢਲੇ ਸ਼ਬਦ

ਇਹ ਹੁਕਮਨਾਮਿਆਂ ਦੀ ਭਾਸ਼ਾ ਰਾਹੀ ਪੇਸ਼ਕਾਰੀ ਦੀ ਵਿਲੱਖਣਤਾ ਹੈ ਕਿ ਇਹਨਾਂ ਹੁਕਮਨਾਮਿਆਂ ਨੂੰ ਪੜ੍ਹਕੇ ਸਿੱਖ ਇੰਜ ਮਹਿਸੂਸ ਕਰਦੇ ਹਨ ਕਿ ਉਹਨਾਂ ਨੂੰ ਸਾਮ੍ਹਣੇ ਬੈਠ ਕੇ ਸਤਿਗੁਰੂ ਜੀ ਦੇ ਉਪਦੇਸ਼ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਇਹੀ ਆਪ ਜੀ ਦੀ ਸ਼ੈਲੀ ਹੈ।

ਭਾਸ਼ਾ ਦੇ ਪੱਖੋਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਸਤਿਗੁਰੂ ਜੀ ਨੇ ਸਾਰੇ

ਹੁਕਮਨਾਮੇ ਮੁਖ ਤੌਰ ਤੇ ਮਲਵਈ ਉਪਭਾਸ਼ਾ ਵਿੱਚ ਲਿਖੇ ਹਨ। ਇਹ ਸਹਿਜ ਹੀ ਹੈ। ਮਾਲਵੇ ਦੇ ਇਲਾਕੇ ਸੰਬੰਧੀ ਲਿਖਦੇ ਹੋਏ ਡਾ. ਵਿ.ਭਾ. ਅਰੁਣ ਨੇ ਦਰਜ ਕੀਤਾ :

"ਮਾਲਵੇ ਵਿਚ ਫ਼ਿਰੋਜ਼ਪੁਰ ਦਾ ਸਾਰਾ ਜ਼ਿਲ੍ਹਾ, ਲੁਧਿਆਣੇ ਜ਼ਿਲ੍ਹੇ ਦਾ ਬਹੁਤ ਸਾਰਾ ਭਾਗ, ਪੈਪਸੂ (ਹੁਣ ਪੰਜਾਬ ਦਾ ਹਿੱਸਾ) ਦੀਆਂ ਫਰੀਦਕੋਟ ਤੇ ਮਲੇਰਕੋਟਲਾ ਰਿਆਸਤਾਂ ਅਤੇ ਪਟਿਆਲਾ, ਨਾਭਾ ਤੇ ਜਿੰਦ (ਜੀਂਦ) ਦੇ ਕੁਝ ਹਿੱਸੇ ਸ਼ਾਮਿਲ ਹਨ। ਇਸ ਤੋਂ ਇਲਾਵਾ ਕਲਸੀਆਂ ਦੀ ਚਿਰਕ ਤਹਿਸੀਲ ਵੀ ਇਸ ਵਿਚ ਸ਼ਾਮਲ ਕੀਤੀ ਜਾ ਸਕਦੀ ਹੈ।[12]

—ਪੰਜਾਬੀ ਭਾਸ਼ਾ ਦਾ ਇਤਿਹਾਸ

ਮਲਵਈ ਦੇ ਉੱਤਰ ਵੱਲ ਪੁਆਧੀ, ਪੱਛਮ ਵੱਲ ਮਾਝੀ, ਸਤਿਲੁਜ ਦੇ ਪਾਰਲੇ ਪਾਸੇ ਦੁਆਬੀ ਉਪ-ਭਾਸ਼ਾਵਾਂ ਹਨ। ਸੋ ਸਤਿਗੁਰੂ ਜੀ ਦੇ ਬੋਲਾਂ ਵਿੱਚ ਇਸ ਦਾ ਅਸਰ ਹੋ ਸਕਦਾ ਹੈ ਜੋ ਲਿਖਤ ਦੇ ਹਿੱਸਾ ਬਣਨ ਦੀ ਸੰਭਾਵਨਾ ਬਣੀ ਰਹਿੰਦੀ ਹੈ।

ਸਤਿਗੁਰੂ ਜੀ ਦੀ ਭਾਸ਼ਾ ਵਿੱਚ ਮਲਵਈ ਦੀ ਪ੍ਰਧਾਨਤਾ ਹੋਣ ਕਾਰਨ ਆਪ ਜੀ ਦੇ ਹੁਕਮ ਨਾਮਿਆਂ ਵਿਚ ਹੇਠ ਲਿਖੇ ਅਨੁਸਾਰ ਤੱਤ ਜਾਂ ਸ਼ਬਦ-ਜੋੜ ਹਨ :

1. ਵ ਦੀ ਥਾਂ ਬ ਦੀ ਵਰਤੋਂ : ਇਹ ਮਲਵਈ ਤੇ ਦੁਆਬੀ ਦੋਹਾਂ ਵਿੱਚ ਹੁੰਦਾ ਹੈ ਜਿਵੇਂ;

—ਗੋਰਾ ਸੁਣੂ ਜਿਲੇ ਬਾਲਾ ਤਾ ਤੁਰਤ ਏਥੇ ਬਾਲੇ ਮੇਰੇ ਨੂ ਲਿਖੂ

—ਹੁਕਮਨਾਮਾ-10

—ਉਸ ਨੇ ਬਡੇ ਗੋਰੇ ਪਾਸ ਜਾ ਕੇ ਆਖਿਆ —ਹੁਕਮਨਾਮਾ-6

—ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। —ਹੁਕਮਨਾਮਾ-52

—ਨਾ ਓਸ ਕੋ ਸੰਗਤ ਮੈ ਬੜਨ ਦੇਣਾ, ਅਗੇ ਸਮਝਕੇ ਬਰਤਣਾ।[13]

—ਹੁਕਮਨਾਮਾ-28

2. ਦੋ ਸ੍ਵਰਾਂ ਵਿਚਕਾਰ ਵ ਨੂੰ ਮ ਬੋਲਿਆ ਲਿਖਿਆ ਜਾਂਦਾ ਹੈ, ਜਿਵੇਂ,

—ਅਮੀਰੀ ਬੀ ਤੇ ਫਕੀਰੀ ਬੀ ਦੋਮੈ ਬ੍ਰਾਬਰ —ਹੁਕਮਨਾਮਾ-33

—ਭਜਨ ਬਿਨਾ ਬਾਣੀ ਭਾਮੇ ਪੜੇ ਈ। —ਹੁਕਮਨਾਮਾ-33

—ਕਰਿ ਲੇਮੋਗੇ, ਜਾਮਾਗੇ[14] —ਹੁਕਮਨਾਮਾ-39

3. ਕੁਝ ਦੀ ਥਾਂ ਕੁਛ ਜਾਂ ਕੁਜੋ ਲਿਖਿਆ ਜਾਂਦਾ ਹੈ ਜਿਵੇਂ :

—ਕੁਛ ਬੀ ਸੁਖੁ ਨਹੀ, ਮੇਲਾ ਕੁਛੁ ਨਹੀ —ਹੁਕਮਨਾਮਾ-61

—ਕੁਛ ਕਮੀ ਨਹੀ[15] —ਹੁਕਮਨਾਮਾ-3

4. ਲੁਧਿਆਣੇ ਵਿਚ ਪੋਡੂ ਭਾਸ਼ਾ ਵਿਚ ਵਿਅੰਜਨ ਅੰਤ ਸ਼ਬਦਾਂ ਦੇ ਅੰਤ ਵਿੱਚ ਔਕੜ ਲਗਾਉਂਦੇ ਹਨ। ਜਿਵੇਂ ਕਿ ਹੁਕਮਨਾਮਿਆਂ ਵਿੱਚ ਹੈ:

—ਭਜਨੁ ਕਰਨਾ; ਹੋਰੁ ਭਾਈ; ਬਡਾ ਛੋਟਾ ਕਾਰਜ —ਹੁਕਮਨਾਮਾ-5

—ਜੋਗੁ ਉਪਮਾ —ਹੁਕਮਨਾਮਾ-38

—ਬਸਤੁ ਲੈ ਕੇ ਓਹੁ ਰਾਜੀ ਹੁੰਦਾ ਹੈ[16] —ਹੁਕਮਨਾਮਾ-55

5. ਸੰਬੰਧਕਾਂ ਵਿੱਚ ਪਛਮੀ ਹਿੰਦੀ ਵਾਂਗ ਦਾ ਦੇ, ਦੀ ਦੀ ਥਾਂ ਕਾ, ਕੇ, ਕੀ ਦੀ ਵਰਤੋਂ ਜਿਵੇਂ, ਓਨਾਕਾ ਹੁਵਾਲੁ —ਹੁਕਮਨਾਮਾ-32

ਉਨ ਕਾ ਆਉਣਾ —ਹੁਕਮਨਾਮਾ-44

ਸੰਬ੍ਰਹ ਸੰਗਤਿ ਕੀ ਸੁਖ ਅਨੰਦ ਮੰਗਦੇ ਹਾ[17] —ਹੁਕਮਨਾਮਾ-57

6. ਮਾਲਵੇ ਵਿੱਚ ਭਾਈ ਸ਼ਬਦ ਬੋਲਚਾਲ ਵਿੱਚ ਆਮ ਵਰਤਿਆ ਜਾਂਦਾ ਹੈ। ਇਹ ਕੇਵਲ ਭਰਾ ਦੇ ਅਰਥਾਂ ਵਿਚ ਨਹੀਂ ਆਉਂਦਾ ਇਸਤਰੀ ਪੁਰਸ਼, ਕਿਸੇ ਲਈ ਵੀ ਵਰਤਿਆ ਜਾਂਦਾ ਹੈ। ਇਹੀ ਵਰਤੋਂ ਹੁਕਮਨਾਮਿਆਂ ਵਿਚ ਵੀ ਹੈ ਜਿਵੇਂ:

—ਹੋਰ ਭਾਈ ਲੜਕੀਆ ਦੇ ਅਨੰਦ ਪੜ੍ਹਾਇ ਦੇਓ —ਹੁਕਮਨਾਮਾ-16

—ਹੋਰ ਭਾਈ ਕਾਨ੍ਹ ਸਿੰਘ
—ਸੋ ਭਾਈ ਜਿਸ ਕੇ ਪਾਸ ਖਰਚਾ ਨਾ ਹੋਵੇ —ਹੁਕਮਨਾਮਾ-42

—ਅਗੇ ਭਾਈ ਗੁਰੂ ਜਾਣੇ —ਹੁਕਮਨਾਮਾ-43

—ਹੋਰੁ ਭਾਈ ਹੁਣ ਤੁਸੀ ਏਥੇ ਆਉਣ ਤੇ ਬੰਦ ਕਰੋ[18] —ਹੁਕਮਨਾਮਾ-52

7. ਹੁਕਮਨਾਮਿਆਂ ਵਿੱਚ ਲਗਾਖਰਾਂ—ਟਿੱਪੀ, ਬਿੰਦੀ ਦੀ ਵਰਤੋਂ ਅੱਜ ਦੇ ਸ਼ਬਦ ਜੋੜਾਂ ਅਨੁਸਾਰ ਨਹੀਂ ਹੈ। ਮਾਤਰਾਵਾਂ ਦੀ ਵਰਤੋਂ ਵਿੱਚ ਵੀ, ਕਈ ਵਾਰ ਸਿਹਾਰੀ ਤੇ ਔਕੜ ਦੀ ਵਰਤੋਂ ਗ਼ੈਰ-ਜ਼ਰੂਰੀ ਲੱਗਦੀ ਹੈ। ਅੱਧਕ ਦੀ ਵਰਤੋਂ ਤਾਂ ਸ਼ਾਇਦ ਉਦੋਂ ਤਕ ਪ੍ਰਚਲਤ ਹੀ ਨਹੀਂ ਸੀ। ਸੋ ਨਹੀਂ ਵਰਤੀ ਗਈ।

—ਬਿੰਦੀ ਨਾ ਵਰਤਨ ਦੀਆਂ ਉਦਾਹਰਨਾਂ ਬਹੁਤ ਹਨ ਜਿਵੇਂ!
—ਹਉ ਤਾ ਮੂਰਖ ਮੁਗਧ ਹਾ —ਹੁਕਮਨਾਮਾ-7

—ਦੇਖੋ ਏਨਾ ਲੋਕਾ ਨੂ —ਹੁਕਮਨਾਮਾ-10

—ਰਾਜਿਆਂ ਪਰਜਿਆ ਨੇ ਬੀ ਝਖ ਮਾਰ ਲਈ —ਹੁਕਮਨਾਮਾ-47

—ਕੁਝ ਥਾਵਾਂ ਤੇ ਟਿਪੀ ਦੀ ਥਾਂ ਬਿੰਦੀ ਵਰਤੀ ਹੈ ਜਿਵੇ ਦਿਆਲਿ ਸਿਂਘ, ਸਾਉਣ ਸਿਂਘ, ਸੋਭਾ ਸਿਂਘ —ਹੁਕਮਨਾਮਾ-62

—ਟਿੱਪੀ ਦੀ ਵਰਤੋਂ ਕਰਨ ਸਮੇਂ ਨੂ ਤੇ ਤੂ ਹੀ ਲਿਖਿਆ ਹੈ ਨੂੰ ਤੇ ਤੂੰ ਨਹੀ। ਹੋਰ ਥਾਈਂ ਜਿਥੇ ਠੀਕ ਸਮਝਿਆ ਹੈ ਟਿੱਪੀ ਵਰਤੀ ਹੈ ਜਿਵੇਂ,

—ਧੰਨਾ ਸਿੰਘ, ਦਿੰਦੇ, ਹੁੰਦਾ, ਕੰਠ ਆਦਿ ਵਰਗੇ ਸ਼ਬਦ

ਸਿਹਰੀ ਦੀ ਵਰਤੋਂ ਕਈ ਵਾਰ ਅੱਜ ਵਾਂਗ ਨਹੀ ਜਿਵੇਂ:

—ਪਰ ਸਰਨਿ ਗੁਰੂ ਦੀ ਲਈ ਹੈ —ਹੁਕਮਨਾਮਾ-7

—ਅਠੇ ਪਹਰਿ ਏਹੀ ਬੇਨਤੀ —ਹੁਕਮਨਾਮਾ-28

—ਅਖਰ ਨਾ ਜੁੜਿ ਜਾਣਿ[19] —ਹੁਕਮਨਾਮਾ-45

ਹੁਕੰਮਨਾਮਿਆਂ ਵਿਚ ਕਈ ਥਾਂਈ ਪੁਆਧੀ ਦਾ ਅਸਰ ਵੀ ਨਜ਼ਰ ਆਉਂਦਾ ਹੈ। ਏਸੇ ਕਰਕੇ ਇਦ੍ਹਾ ਦੀ ਥਾਂ ਇਧਾ ਆਉਂਦਾ ਹੈ। ਅਤੇ ਭੂਤ ਕਾਲ ਵਿਚ ਸੀ ਦੀ ਥਾਂ ਥੀ ਵਰਤੀਦਾ ਦਾ ਹੈ, ਜਿਵੇਂ,

—ਏਹੁ ਆਧਾ ਥੀ —ਹੁਕਮਨਾਮਾ-6

ਹੁਕਮਨਾਮਿਆਂ ਵਿਚ ਕੁਝ ਸ਼ਬਦ ਬੋਲਚਾਲ ਦੇ ਹਨ ਜਿਵੇਂ, ਅਰਦਾਸ ਦੀ ਥਾਂ ਹਰਿਦਾਸ —ਹੁਕਮਨਾਮਾ-30

ਹੁਕਮਨਾਮਿਆਂ ਦੇ ਸ਼ਬਦਾਂ ਵਿੱਚ ਕੁਝ ਸ਼ਬਦ ਫਾਰਸੀ ਸੁਭਾ ਦੇ ਲਗਦੇ ਹਨ ਪਰ ਕਿਸੇ ਵੀ ਸ਼ਬਦ ਵਿੱਚ ਸੰਬੰਧਿਤ ਅੱਖਰ ਹੇਠ ਬਿੰਦੀ ਦੀ ਵਰਤੋਂ ਨਹੀ ਕੀਤੀ ਹੋਈ। ਸ਼ਾਇਦ ਉਸ ਸਮੇਂ ਇਹ ਜ਼ਰੂਰੀ ਨਾ ਹੋਵੇ। ਹੋਰ ਥਾਈ ਵੀ ਅੱਖਰਾਂ ਦੇ ਪੈਰੀ ਬਿੰਦੀ ਦੀ ਅਣਹੋਂਦ ਹੈ ਜਿਵੇਂ,

—ਸੋ ਸਨਾਨ ਥੀ ਜਰੂਰ ਕਰਨਾ —ਹੁਕਮਨਾਮਾ-29

—ਹੋਰ ਭਾਈ ਖਾਲਸਾ ਜੀ —ਹੁਕਮਨਾਮਾ-3

ਕੁਝ ਸ਼ਬਦਾਂ ਦੇ ਸ਼ਬਦ-ਜੋੜ ਹਰ ਥਾਂ ਉੱਤੇ ਇਕੋ ਜਿਹੇ ਨਹੀ ਜਿਵੇਂ:

—ਇਸਨਾਨ ਦਾ ਹਥ —ਹੁਕਮਨਾਮਾ-3

—ਸਨਾਨ ਥੀ —ਹੁਕਮਨਾਮਾ-29

—ਪਹਿਲਾਦਸਰ ਵਾਲੀ ਪੋਥੀ —ਹੁਕਮਨਾਮਾ-40

—ਪ੍ਰਹਿਲਾਦ ਸਰ ਬਾਲੀ ਪੋਥੀ —ਹੁਕਮਨਾਮਾ-51

—ਪੈਲਾਦ ਸਾਗਰ ਮੈ ਤੇ —ਹੁਕਮਨਾਮਾ-62

—ਗਰੰਥ ਸਾਹਿਬ ਪੜਦੇ ਹੈਨ —ਹੁਕਮਨਾਮਾ-63

—ਅਸੀ ਤਾਂ ਬਾਣੀ ਗ੍ਰੰਥ ਸਾਹਿਬਾ ਦੀ ਪੜਨੀ ਹੈ —ਹੁਕਮਨਾਮਾ-60

ਇਕੋ ਸ਼ਬਦ ਦੇ ਵਖ ਵਖ ਸ਼ਬਦ ਜੋੜ ਗੁਰਬਾਣੀ ਵਿੱਚ ਵੀ ਮਿਲਦੇ ਹਨ। ਸ਼ਾਇਦ ਉਸ ਸਮੇ ਤੱਕ ਸ਼ਬਦ ਜੋੜ ਦਾ ਮਿਆਰੀਕਰਨ ਹੀ ਨਹੀ ਸੀ ਹੋਇਆ ਸੋ ਕੋਈ ਵੀ ਸ਼ਬਦ ਜੋੜ ਗ਼ਲਤ ਨਹੀ ਸੀ ਸਮਝਿਆ ਜਾਂਦਾ ਹੋਵੇਗਾ। ਲਿਖਣ ਸਮੇ ਵਿਚਾਰਾਂ ਦਾ ਸੰਚਾਰ ਹੀ ਕੇਂਦਰ ਵਿੱਚ ਰੱਖਿਆ ਜਾਂਦਾ ਹੋਵੇਗਾ।

ਹੁਕਮਨਾਮਿਆਂ ਵਿਚ ਵਰਤੀ ਗਈ ਭਾਸ਼ਾ ਨਾਲ ਵੀ ਇਹੀ ਭਾਵਨਾ ਜੁੜੀ ਹੋਈ ਹੈ। ਸਾਰੇ ਹੁਕਮਨਾਮਿਆਂ ਵਿੱਚ ਭਾਸ਼ਾ ਦੀ ਇਕਸਾਰਤਾ ਹੈ। ਸ਼ਬਦ ਭੰਡਾਰ, ਵਿਸ਼ੇ ਅਨੁਕੂਲ ਵਰਤਿਆ ਗਿਆ ਹੈ। ਕਿਤੇ ਇਹ ਨਹੀ ਲਗਦਾ ਕਿਸੇ ਸ਼ਬਦ ਦੀ ਥਾਂ ਜੇ ਕੋਈ ਹੋਰ ਸ਼ਬਦ ਵਰਤਿਆ ਜਾਂਦਾ ਜਾਂ ਵਾਕ ਬਣਤਰ ਨੂੰ ਬਦਲਿਆ ਜਾਂਦਾ ਤਾਂ ਸੰਚਾਰ ਸੌਖੇਰਾ ਤੇ ਚੰਗੇਰਾ ਹੁੰਦਾ ਕਿਉਂਕਿ ਸ਼ਬਦ ਬੜੇ ਤਰੀਕੇ ਨਾਲ ਜੜੇ ਹੋਏ ਹਨ।

ਇਹਨਾਂ ਹੁਕਮਨਾਮਿਆਂ ਦੀ ਭਾਸ਼ਾ ਸਾਧ ਭਾਸ਼ਾ ਤੋਂ ਲੋਕ ਭਾਸ਼ਾ ਦੇ ਨੇੜੇ ਹੈ। ਉਸ ਸਮੇਂ ਤਕ ਲਿਖਤੀ ਰੂਪ ਵਿਚ ਵਾਰਤਕ ਰਚਨਾ ਦੇ ਘੱਟ ਹੀ ਨਮੂਨੇ ਮਿਲਦੇ ਹਨ। ਉਸ ਸਮੇਂ ਤਕ ਕਾਵਿ ਰਚਨਾਵਾਂ ਆਮ ਸਨ। ਕੋਈ ਵੀ ਵਿਸ਼ਾ ਹੋਵੇ ਧਰਮ, ਸਮਾਜ, ਸਾਹਿਤ ਦਾ ਭਾਵੇਂ ਜੜੀਆਂ ਬੂਟੀਆਂ ਜਾਂ ਦਵਾਈਆਂ ਦੇ ਨਾਂ, ਕਾਵਿ ਬਧ ਰਚਨਾ ਵਿਚ ਹੀ ਹੁੰਦੇ ਸਨ।

ਸਤਿਗੁਰੂ ਜੀ ਨੇ ਬੜੀ ਬਲਵਾਨ ਭਾਸ਼ਾ ਵਿੱਚ, ਹੁਕਮਨਾਮਿਆਂ ਰਾਹੀ, ਕੇਵਲ ਆਪਣੇ ਸ਼ਰਧਾਲੂ ਸਿੱਖਾਂ ਵਿਚ, ਆਪਣੇ ਵਿਚਾਰਾਂ ਦਾ ਹੀ ਸੰਚਾਰ ਨਹੀ ਕੀਤਾ, ਸਗੋਂ ਪੰਜਾਬੀ ਸਾਹਿਤ ਨੂੰ ਗੁਰਮੁਖੀ ਅੱਖਰਾਂ ਵਿਚ ਵਾਰਤਕ ਰਚਨਾ ਦਿੱਤੀ ਹੈ। ਇਸ ਦੇ ਕੁਝ ਵਾਕ ਤਾਂ ਨੀਤੀ ਬਚਨ ਅਤੇ ਲੋਕ ਅਖਾਣਾਂ ਦੀ ਪੱਧਰ ਤੇ ਸੰਭਾਲਣ ਯੋਗ ਹਨ, ਜਿਵੇਂ :

—ਭੁਖੇ ਨੂ ਅੰਨ ਦੇਣ ਦਾ ਬਡਾ ਪੁੰਨ ਹੈ —ਹੁਕਮਨਾਮਾ–5

—ਸਭ ਦਿਨ ਇਕੋ ਜੇਹੇ ਨਹੀ ਹੁੰਦੇ —ਹੁਕਮਨਾਮਾ–6

—ਸਮਾ ਹੈ ਨਿਕਲ ਜਾਊਗਾ —ਹੁਕਮਨਾਮਾ–7

—ਗੁਰੂ ਬਿਅੰਤ ਹੈ —ਹੁਕਮਨਾਮਾ–8

—ਇਹੁ ਪ੍ਰਿਥੀ ਤਾ ਪ੍ਰਮੇਸਰ ਦੇ ਰਜਾਉਣ ਦੀ ਹੈ —ਹੁਕਮਨਾਮਾ–11

—ਸਭ ਨੂ ਕੁੜੀ ਮੁੰਡੇ ਨੂ ਅਖਰ ਪੜਾਇ ਦੇਣੇ ਗੁਰਮੁਖੀ —ਹੁਕਮਨਾਮਾ–12

—ਸਰਬ ਦਾਨਾ ਤੇ ਉਪਰ ਅੰਨ ਦਾ ਦਾਨ ਬਡਾ ਲਿਖਾ ਹੈ —ਹੁਕਮਨਾਮਾ–12

—ਸਭ ਨੇ ਬਾਣੀ ਕੰਠ ਕਰਨੀ —ਹੁਕਮਨਾਮਾ–14

—ਪੁੰਨ ਤੇ ਘਾਟਾ ਨਹੀ ਆਉਦਾ ਪਰ ਦੇਣਾ ਅਉਖਾ ਹੈ —ਹੁਕਮਨਾਮਾ–17

—ਨਿੰਦਾ ਤਾ ਜਗਤ ਦਾ ਅਹਾਰੁ ਈ ਹੈ —ਹੁਕਮਨਾਮਾ–18

—ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ ਨਿੰਦਾ ਕਰਨ ਵਾਲੇ ਨੂ ਨਿੰਦਾ ਦਾ
—ਹੁਕਮਨਾਮਾ-3

—ਲਾਰਾ ਦੇ ਕੇ ਜਬਾਬ ਦੇਣਾ ਬਡਾ ਦੋਸ ਹੈ। —ਹੁਕਮਨਾਮਾ-19

—ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਥਟਾ ਕਰਨਾ

ਨਾ ਲਟਕੀ ਦੇ ਦੰਮ ਲੈਣੇ। —ਹੁਕਮਨਾਮਾ-20

—ਪੁੰਨਦਾਨ ਤੇ ਧਨ ਨਹੀ ਘਟਦਾ। ਧਨ ਤੇ ਕੁਚਾਲ ਚਲਣ

ਤੇ ਘਟ ਜਾਂਦਾ ਹੈ —ਹੁਕਮਨਾਮਾ-20

—ਸਰਬੰਧੀ ਸਰੀਰ ਛੋਡ ਜਾਇ ਤਾ ਉਸ ਦੇ ਪਿਛੇ
ਰੋਣਾ ਪਿਟਣਾ ਨਹੀਂ। —ਹੁਕਮਨਾਮਾ-3

—ਅਰਿ ਕਰਿਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੇ
ਬੀ ਬਡਾ ਪਾਪ ਹੈ। —ਹੁਕਮਨਾਮਾ-28

—ਦੇਹਾ ਦਾ ਮੇਲਾ ਭੀ ਐਸਾ ਹੀ ਬਣਾ ਹੈ। ਮਿਲਣਾ ਵਿਛੜ ਜਾਣਾ
—ਹੁਕਮਨਾਮਾ-37

—ਬਡਾ ਗੁਰਿਦੁਆਰਾ ਗ੍ਰੰਥ ਸਾਹਿਬ ਜੀ ਹੈਨ। —ਹੁਕਮਨਾਮਾ-39

—ਰੰਡੀ ਮੁੰਡੇ ਤੇ ਬਹੁਤ ਕਰਕੇ ਬਚਣਾ। ਏਹੁ ਤਾ ਨਿਰਾ

ਘਾਟੇ ਦਾ ਹੀ ਥਾਉ ਹੈ, ਨਫਾ ਕੋਈ ਬੀ ਨਹੀ। —ਹੁਕਮਨਾਮਾ-49

—ਬਾਧਾ ਕਰਨੇ ਤੇ ਤਾ ਰਾਜਸੀਆ ਤੇ ਪਾਤਸ਼ਾਹੀਆ
ਦਾ ਨਾਸ ਹੋਇ ਗਿਆ ਹੈ। —ਹੁਕਮਨਾਮਾ-55

ਮਨਮਤਿ ਏਸ ਦਾ ਨਾਉ ਹੈ ਜੋ ਬਾਣੀ ਪੜੀ ਪਰ
ਬਾਣੀ ਦਾ ਆਖਿਆ ਨਾ ਕੀਤਾ —ਹੁਕਮਨਾਮਾ-56

—ਛੇਤੀ ਕਰਨੀ ਮਨੁਖਾ ਦਾ ਨਹੀ ਭੂਤਾ ਦਾ ਕੰਮ ਹੈ —ਹੁਕਮਨਾਮਾ-60

—ਕੂੜ ਮੈ ਫੁਰਤੀ ਚਲਾਕੀ ਤਾ ਬਡੀ ਹੈ ਪਰ ਦਮ
ਨਹੀ ਸਚ ਬਰਾਬਰ।[20] —ਹੁਕਮਨਾਮਾ-60

ਹੁਕਮਨਾਮਿਆਂ ਦੀ ਭਾਸ਼ਾ ਵਿੱਚ ਮਿਠਾਸ ਹੈ, ਸਤਿਕਾਰ ਹੈ, ਨਿਮਰਤਾ ਹੈ। ਇਹ ਸਦਾਚਾਰੀ ਗੁਣਾਂ ਦਾ ਸੰਚਾਰ ਕਰਦੀ, ਔਰਤ ਪੁਰਸ਼ ਦੋਹਾਂ ਦਾ ਮਾਣ ਸਤਿਕਾਰ ਕਰਨ ਲਈ ਸੇਧ ਦਿੰਦੀ ਹੈ। ਸਤਿਗੁਰੂ ਜੀ ਪੁਰਸ਼ਾਂ ਨੂੰ ਤਾਂ ਫਤਹਿ ਬੁਲਾਉਂਦੇ ਹੀ

ਹਨ, ਬੀਬੀਆਂ ਨੂੰ ਵੀ ਰਾਮ ਸਤਿ ਲਿਖਦੇ ਹਨ :

—ਲਿਖ ਤੁਮ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਉੱਜਲ ਦੀਦਾਰ ਨਿਰਮਲ ਬੁਧ ਸਰਬਗੁਣਾਂ ਕੇ ਸੁਪੰਨ ਸਰਬ ਉਪਮਾ ਯੋਗ ਭਾਈ ਸਿਆਮ ਸਿੰਘ ਜੀ, ਭਾਈ ਕਾਨ ਸਿੰਘ ਤੇ ਹੋਰ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਹਥ ਜੋੜ ਕੇ। ਹੋਰ ਬੀਬੀ ਦਇਆ ਕੌਰ, ਬੀਬੀ ਸੁਖਾ ਕੋ ਹੋਰ ਸ੍ਰਬਤ ਬੀਬੀ ਮਾਈ ਕੋ ਰਾਮਸਤਿ ਬਾਚਣੀ।[21] —ਹੁਕਮਨਾਮਾ-16

ਡਾ. ਹਰਿਭਜਨ ਸਿੰਘ ਦੇ ਸ਼ਬਦਾਂ ਵਿਚ,

"ਆਪਣੇ ਹੁਕਮਨਾਮਿਆਂ ਵਿੱਚ ਉਹ ਬੀਬੀਆਂ ਪ੍ਰਤੀ ਵਿਸ਼ੇਸ਼ ਆਦਰ ਪ੍ਰਗਟਾਉਂਦੇ ਹੋਏ ਉਹਨਾਂ ਨੂੰ ਰਾਮ ਸੱਤ ਬੁਲਾਉਣ ਦਾ ਮੌਕਾ ਕਦੀ ਨਹੀ ਖੁੰਝਦੇ।"[22] —ਸੇਵਾ

ਇੰਜ ਹੁਕਮਨਾਮਿਆਂ ਦੀ ਭਾਸ਼ਾ ਸਰਲ ਸਪਸ਼ਟ ਹੋਣ ਦੇ ਨਾਲ ਨਾਲ ਉਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੇ ਧਾਰਨੀ ਬਣਾਉਣ ਵਿਚ ਪਾਠਕਾਂ ਦੀ ਰਹਿਨੁਮਾਈ ਕਰਦੀ ਹੈ। ਪਹਿਲੀ ਵਾਰੀ ਸਤਿਗੁਰੂ ਜੀ ਨੇ ਹੀ ਗੁਰਮੁਖੀ ਅੱਖਰ ਪੜ੍ਹਨ ਲਈ ਹੁਕਮ ਕੀਤਾ ਹੈ ਤਾਂਕਿ ਕੋਈ ਆਪਣੀ ਲਿਪੀ ਤੇ ਭਾਸ਼ਾ ਤੋਂ ਵਿਰਵਾ ਨਾਂ ਰਹੇ, ਨਾ ਅਨਪੜ੍ਹ ਰਹੇ।

## ਹਵਾਲੇ


1. ਸ੍ਰੀ ਦਸਮ ਗ੍ਰੰਥ ਸਾਹਿਬ
2. ਪੰਜਾਬੀ ਭਾਸ਼ਾ ਦਾ ਇਤਿਹਾਸ —ਪ੍ਰੋ. ਵਿ. ਭਾ. (ਵਿਦਿਆ ਭਾਸਕਰ) ਅਰੁਣ
3. ਓਹੀ
4. ਮਹਾਨ ਕੋਸ਼ —ਭਾਈ ਕਾਨ੍ਹ ਸਿੰਘ ਨਾਭਾ
5. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
6. ਨੀਸਾਣ ਤੇ ਹੁਕਮਨਾਮੇ —ਸ਼ਮਸ਼ੇਰ ਸਿੰਘ ਅਸ਼ੋਕ
7. ਸਤਿਗੁਰੂ ਬਿਲਾਸ ਭਾਗ ਦੂਜਾ —ਸੰਤ ਸੰਤੋਖ ਸਿੰਘ ਬਾਹੋਵਾਲ
8. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ —ਸ. ਜਸਵਿੰਦਰ ਸਿੰਘ
9. ਓਹੀ
10. ਓਹੀ
11. ਓਹੀ
12. ਪੰਜਾਬੀ ਭਾਸ਼ਾ ਦਾ ਇਤਿਹਾਸ —ਪ੍ਰੋ. ਵਿ.ਭਾ. ਅਰੁਣ

## ਹੁਕਮਨਾਮਿਆਂ ਦਾ ਸਾਹਿਤਿਕ ਮਹੱਤਵ

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਉਹ ਪੱਤਰ ਹਨ ਜਿਹੜੇ ਆਪ ਨੇ ਰੰਗੂਨ ਬੈਠਿਆਂ ਉਨ੍ਹੀਵੀ ਸਦੀ ਦੀ ਆਖ਼ਰੀ ਚੌਥਾਈ ਵਿੱਚ ਆਪਣੇ ਸਿੱਖਾਂ ਨੂੰ ਲਿਖੇ। ਇਹ ਸਾਰੇ ਹੁਕਮਨਾਮੇ ਵਾਰਤਕ ਵਿੱਚ ਹਨ। ਪੰਜਾਬੀ ਸਾਹਿਤਕ ਵਿੱਚ ਇਸ ਕਾਲ ਤੱਕ ਇਸਤਰ੍ਹਾਂ ਦੀ ਵਾਰਤਕ ਰਚਨਾ ਦਾ ਨਮੂਨਾ ਨਹੀ ਮਿਲਦਾ। ਇਸ ਕਰਕੇ ਇਹਨਾਂ ਦਾ ਬਹੁਤ ਵੱਡਾ ਸਾਹਿਤਿਕ ਮਹੱਤਵ ਹੈ।

ਇਸ ਤੋਂ ਪਹਿਲਾਂ ਦਾ ਯੁਗ ਮਧਕਾਲ ਦਾ ਸਮਾਂ ਸੀ। ਉਹ ਸਮਾਂ ਕਵਿਤਾ ਦਾ ਸਮਾਂ ਸੀ। ਪੰਜਾਬੀ ਸਾਹਿਤ ਵਿੱਚ ਸੂਫ਼ੀ ਕਾਵਿ, ਗੁਰਮਤ ਕਾਵਿ, ਕਿੱਸਾ ਕਾਵਿ ਤੇ ਬੀਰ ਕਾਵਿ ਦੇ ਰੂਪ ਵਿੱਚ ਸਾਨੂੰ ਪੰਜਾਬੀ ਸਾਹਿਤ ਦੀ ਝੋਲੀ ਭਰਨ ਵਾਲਾ ਅਮੀਰ ਵਡਮੁੱਲਾ, ਮਹੱਤਵਪੂਰਨ, ਖ਼ਜ਼ਾਨਾ ਮਿਲਦਾ ਹੈ। ਪਰ ਇਹ ਸਮੇਂ ਵਾਰਤਕ ਪੱਖੋਂ ਪੰਜਾਬੀ ਅਮੀਰ ਨਹੀ ਜਾਪਦੀ। ਆਦਿ ਕਾਲ ਦੀ ਕੋਈ ਪ੍ਰਮਾਣਿਕ ਵਾਰਤਕ ਰਚਦਾ ਤਾਂ ਖੋਜੀ ਵਿਦਵਾਨਾਂ ਨੂੰ ਪ੍ਰਾਪਤ ਹੀ ਨਹੀ ਹੋਈ ਲੱਗਦੀ। ਮਧਕਾਲ ਵਿੱਚ ਬੱਸ ਵਾਰਤਕ ਦੇ ਕੁਝ ਸੰਕੇਤ ਜਿਹੇ ਮਿਲਦੇ ਹਨ। ਉਹਨਾਂ ਨੂੰ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਨਮੂਨੇ ਵਜੋਂ ਵੇਖਿਆ ਜਾ ਸਕਦਾ ਹੈ। ਬਾਣੀ ਤੋਂ ਵੱਖਰੇ ਇਹਨਾਂ ਨਮੂਨਿਆਂ ਦੀਆਂ ਮਿਸਾਲਾਂ ਹਨ:

—ਏਹ ਬਰ ਗੁਰੂ ਬਾਬੇ ਦੀਆ ਸੈ।
—ਗੁਰੂ ਅੰਗਦੇ ਅਗੈ ਦੀਆ ਸੈ
—ਤਿਹ ਪੀੜੀਆਂ ਦੀਆ ਅਸੈ।[1]

—ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ
ਭਾਗ ਚੌਥਾ—ਰਤਨ ਸਿੰਘ ਜੱਗੀ

ਡਾ. ਜੱਗੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਆਏ ਸੰਕੇਤਾਂ, ਪਟੀ ਲਿਖੀ, ਸੁਧੁ ਕੀਚੈ, ਇਹ ਸਲੋਕ ਆਦਿ ਅੰਤ ਪੜ੍ਹਨਾ ਆਦਿ ਨੂੰ ਵੀ ਗਦ ਰਚਨਾ ਦੇ ਨਮੂਨਿਆਂ ਵਜੋਂ ਪੇਸ਼ ਕਰਦੇ ਹਨ।

ਜਨਮ ਸਾਖੀਆਂ ਪੰਜਾਬੀ ਵਾਰਤਕ ਦਾ ਭਰਪੂਰ ਨਮੂਨਾ ਸਾਡੇ ਸਾਮ੍ਹਣੇ ਪੇਸ਼ ਕਰਦੀਆਂ ਹਨ। ਪੁਰਾਤਨ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ 17ਵੀ ਸਦੀ ਦੀ ਵਾਰਤਕ ਰਚਨਾ ਵਜੋ ਸਾਹਿਤ ਦੇ ਇਤਿਹਾਸ ਵਿਚ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਇਹਨਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਹਨ। ਇਹਨਾਂ ਵਿਚਲੀ ਵਾਰਤਕ ਪ੍ਰਮਾਣਿਕ

ਪੰਜਾਬੀ ਵਾਰਤਕ ਮੰਨੀ ਗਈ ਹੈ। ਇਹ ਸਾਹਿਤ ਦਾ ਕਵਿਤਾ ਤੋਂ ਵੱਖਰਾ ਰੂਪ ਸਾਮ੍ਹਣੇ ਆਇਆ ਹੈ।

ਭਾਈ ਬਾਲੇ ਬਾਲੀ ਜਨਮ ਸਾਖੀ ਵਿਚੋਂ ਇੱਕ ਟੂਕ ਇੰਜ ਹੈ:

—ਭਾਈ ਅਜਿਤਿਆ ਏਹ ਜੋ ਪਹਿਲਾਂ ਸਰੂਪ ਹੈ ਸੋ ਦਸਵਾਂ ਇਸ ਥੀ ਨਿਰਾਲਾ ਹੋਇਗਾ ਅਤੇ ਵਿਚ ਵਿਚ ਜੋ ਜਾਮੇ ਪਹਿਰੇਗਾ ਸੋ ਸੰਜਮ ਵਿਚ ਰਹੈਗਾ। ਆਪਣਾ ਆਪ ਸਬਦ ਵਿਚ ਜਾਹਿਰ ਕਰੇਗਾ। ਪਰ ਦਸਵੇਂ ਜਾਮੇ ਆਪਨਾ ਆਪ ਜਾਹਿਰ ਕਰੇਗਾ। ਅਤੇ ਆਪਣਾ ਪੰਥ ਹਿੰਦੂਆਂ ਤੇ ਮੁਸਲਮਾਨਾਂ ਤੇ ਨਿਆਰਾ ਪ੍ਰਗਟਾਵੇਗਾ ਅਤੇ ਇਕ ਵਾਕ ਐਸਾ ਕਰਸੀ ਤਿਸ ਵਾਕ ਸੇ ਸਿੱਖੀ ਦਾ ਮੂਲ ਬੱਝੈਗਾ। ਪਰ ਸੁੰਨ ਹੀ ਰਹੇਗਾ। ਅਤੇ ਦਰਸਨ ਅਵੇਹਾ ਹੋਇਗਾ ਜੈਸੇ ਕਰੜੀ ਕਮਾਨ ਦਾ ਤੀਰ ਹੋਂਦਾ ਹੈ। ਅਰ ਜੋ ਮਸਤਕ ਲਗੇਗਾ ਸੋ ਉਸ ਦਾ ਉਧਾਰ ਹੋ ਜਾਵੇਗਾ ਅਤੇ ਜੋ ਕੋਈ ਉਸਦੇ ਵਚਨ ਪਰ ਮੁਹਕਮ ਰਹੇਗਾ ਸੋ ਤਰ ਜਾਵੇਗਾ।"[2]

—ਅਜਿਹੇ ਰੰਧਾਵੇ ਨਾਲ ਗੋਸ਼ਟਿ

ਇਸ ਜਨਮ ਸਾਖੀ ਵਿਚ ਕੁਝ ਪਰਮਾਰਥ ਦੇ ਬਚਨ ਹਨ, ਕੁਝ ਭਵਿੱਖਤ ਬਾਰੇ ਗੱਲਾਂ ਹਨ ਕਿ ਸਮਾਂ ਕੇਹੋ ਜਿਹਾ ਹੋ ਸਕਦਾ ਹੈ। ਵਾਰਤਕ ਦਾ ਮੁਹਵਰਾ ਧਾਰਮਿਕ ਹੈ, ਸ਼ਰਧਾ ਭਾਵਨਾ ਪੈਦਾ ਕਰਨ ਵਾਲਾ।

ਜਨਮ ਸਾਖੀਆਂ ਤੋਂ ਬਿਨਾ ਮਧ ਕਾਲ ਵਿੱਚ ਕੁਝ ਪਰਮਾਰਥ ਤੇ ਟੀਕ ਵੀ ਲਿਖੇ ਗਏ। ਕੁਝ ਗੁਰਬਾਣੀ ਦੇ ਟੀਕੇ ਜਿਵੇਂ ਸਿਧ ਗੋਸ਼ਟ, ਪੱਟੀ, ਬਾਰਾਂ ਮਾਹ ਤੁਖਾਰੀ ਆਦਿ ਦੇ ਟੀਕੇ।

ਸਾਈ ਲੋਕਾਂ ਦੇ ਬਚਨ ਪੰਜਾਬੀ ਵਾਰਤਕ ਦਾ ਇੱਕ ਹੋਰ ਨਮੂਨਾ ਹੈ। ਇਹਨਾਂ ਰਾਹੀ ਵੀ ਸ਼ਰਧਾ ਭਾਵਨਾ ਪੈਦਾ ਹੁੰਦੀ ਹੈ।

ਸਨਾਤਨੀ ਸਾਹਿਤ ਨੂੰ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਦੇ ਸਰਧਾਵਾਨਾਂ ਤੇ ਗਿਆਨ ਦੇ ਚਾਹਵਾਨਾਂ ਦੇ ਨੇੜੇ ਕਰਨ ਲਈ ਉਹਨਾਂ ਦੇ ਅਨੁਵਾਦਾਂ ਨੇ ਵੀ ਵਾਰਤਕ ਸਾਹਿਤ ਵਿਚ ਵਾਧਾ ਕੀਤਾ। ਸ੍ਰੀ ਮਦ ਭਾਗਵਤ ਗੀਤਾ, ਭੋਗਲ ਪੁਰਾਣ, ਰਾਮਾਇਣ ਆਦਿ ਦਾ ਅਨੁਵਾਦ ਇਸ ਸਮੇਂ ਦੀ ਰਚਨਾ ਹੈ।

ਸਰੂਪਦਾਸ ਭਲਾ ਹੁਰਾਂ ਦੀ ਮਹਿਮਾ ਪ੍ਰਕਾਸ਼ ਕਾਵਿ ਰਚਨਾ ਹੈ। ਇਸ ਵਿਚ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਿਆ ਹੈ। ਲੇਖਕ ਇਹ ਰਚਨਾ 1857 ਈ. 13 ਮਾਘ ਨੂੰ ਸੰਪੂਰਨ ਹੋਈ ਲਿਖਦਾ ਹੈ। ਭਾਵ 1801 ਈ. 19ਵੀ ਸਦੀ ਦਾ ਆਰੰਭ। ਮਹਿਮਾ ਪ੍ਰਕਾਸ਼ ਦੇ ਅੰਤ ਦੋ ਸਾਖੀਆਂ ਵਾਰਤਕ ਵਿੱਚ ਹਨ। ਬੰਦੇ ਦੀ ਸਾਖੀ ਵਿੱਚੋਂ ਟੂਕ ਹੈ:

—"ਬੰਦੇ ਕੀ ਫਤੇ ਹੋਈ ਉਸੀ ਦਿਨ ਸੇ ਬੰਦੇ ਦਾ ਰਾਜ ਹੂਆ। ਬਹੁਤ ਜਾਗਾ ਬੰਦੇ ਨੇ ਆਪਨਾ ਅਮਲ ਬੈਠਾਇਆ। ਬਹੁਤ ਕਾਲ ਇਸੀ ਤਰਹ ਬਤੀਤ ਹੂਆ। ਤਬ ਬੰਦੇ ਨੇ ਅਪਨਾ ਬਿਆਹੁ ਕੀਆ। ਬਲਕ ਏਕ ਬੇਟਾ ਹੂਆ। ਅਰੁ ਗੁਰੂ ਜੀ ਨੇ ਬਚਨ ਕੀਆਂ ਥਾ ਜੋ ਲੰਗੋਟ ਨਾ ਖੋਲੀਓ। ਨਾਹੀ ਤੋ ਜਿਸ ਤਰਹ ਸੋਨੇ ਕੀ

ਕੁਠਾਲੀ ਮੇ ਗਲਾਵਤੇ ਹੈ। ਉਸੀ ਤਰਤ ਤੂੰ ਭੀ ਕੁਠਾਲੀ ਕੀ ਨਿਆਈ ਗਲੈਗਾ। ਸੋਈ ਕਾਮ ਬੰਦੇ ਹੂਆ। ਜੋ ਹੋਨਹਾਰ ਥੀ ਸੋ ਹੂਆ ਚਾਹੈ।"[3] —ਮਹਿਮਾ ਪ੍ਰਕਾਸ਼

ਇਹ ਸਾਖੀ ਵੀ ਪੰਜਾਬੀ ਵਾਰਤਕ ਦੇ ਸੰਕ੍ਰਾਂਤੀ ਨਾਲ ਦੀ ਰਚਨਾ ਦਾ ਇਕ ਨਮੂਨਾ ਹੈ।

ਇਸ ਤੋਂ ਪਹਿਲਾਂ ਸਤਿਗੁਰੂ ਹਰਿਗੋਬਿੰਦ ਜੀ ਤੋਂ ਲੈ ਕੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਵੀ ਨਸਰ ਦੇ ਨਮੂਨੇ ਹਨ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਦੇ ਹੁਕਮਨਾਮੇਂ ਵਾਰਤਕ ਵਿਚ ਹਨ। ਇਹ ਵੀ ਵਾਰਤਕ ਸਾਹਿਤ ਦੇ ਮੁਢਲੇ ਸ੍ਰੋਤ ਹਨ। ਇਹਨਾਂ ਹੁਕਮਨਾਮਿਆਂ ਦਾ ਕੇਂਦਰ ਬਿੰਦੂ ਵਿਹਾਰਕ ਸੰਦੇਸ਼ ਹੈ। ਸੋ ਬੜੇ ਸੰਖੇਪ ਜਿਹੇ ਹਨ। ਇਹਨਾਂ ਰਾਹੀਂ, ਜੋ ਹੁਕਮ ਜਿਸ ਰਾਹੀਂ, ਜਿਨ੍ਹਾਂ ਨੂੰ ਕੀਤਾ ਗਿਆ ਹੈ ਇਹਨਾਂ ਦਾ ਮੰਤਵ ਉਹ ਸੰਦੇਸ਼ ਪਹੁੰਚਾਉਣਾ ਤੇ ਅਮਲ ਦੀ ਆਸ ਰੱਖਣਾ ਹੈ।

ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਵਿੱਚ, ਵਿਹਾਰਕਤਾ ਵਿੱਚ ਕੋਈ ਮੰਗ ਨਹੀ ਸਿੱਖਾਂ, ਸੇਵਕਾਂ ਕੋਲੋਂ, ਸਗੋ ਹੁਕਮ ਹੈ ਚੰਗੇ ਬਣਨ ਲਈ, ਚੰਗੇ ਕੰਮ ਕਰਨ, ਮਨੁੱਖੀ ਕਦਰਾਂ ਕੀਮਤਾਂ ਦੇ ਧਾਰਨੀ ਹੋਣ, ਤੇ ਸਮੇਂ ਦੀ ਨਜ਼ਾਕਤ ਨੂੰ ਸਮਝਣ ਦਾ। ਇਹਨਾਂ ਦੀ ਸਰਲਤਾ, ਸਪਸ਼ਟਾ ਇਕ ਸ਼ੈਲੀ ਦਾ ਪ੍ਰਗਟਾਵਾ ਵੀ ਕਰਦੀ ਹੈ। ਉਸ ਸ਼ੈਲੀ ਦਾ ਉਹਨਾਂ ਦੇ ਆਪਣੇ ਆਚਾਰ ਵਿਹਾਰ ਨਾਲ ਸਹਿਜੇ ਹੀ ਮੇਲ ਪ੍ਰਗਟ ਹੁੰਦਾ ਹੈ। ਜਿਸ ਤਰ੍ਹਾਂ ਦਾ ਸੁੱਚਾ-ਸੁੱਚਾ, ਧਾਰਮਿਕ, ਦੇਸ ਕੌਮ ਪ੍ਰਤੀ ਹਿਤ ਰਖਣ ਵਾਲਾ ਸਤਿਗੁਰੂ ਜੀ ਦਾ ਚਰਿੱਤਰ ਹੈ। ਉਸ ਤਰ੍ਹਾਂ ਦੀ ਹੀ ਉਹਨਾਂ ਦੀ ਵਾਰਤਕ ਦੀ ਸ਼ੈਲੀ ਉਘੜ ਕੇ ਸਾਮ੍ਹਣੇ ਆਉਂਦੀ ਹੈ। ਉਸ ਸ਼ੈਲੀ ਕਰਕੇ ਹੀ ਆਪ ਜੀ ਦੀ ਰਚਨਾ ਨੂੰ ਸਾਹਿਤ ਦੇ ਇਤਿਹਾਸ ਵਿਚ ਵਾਰਤਕ ਦੀ ਉੱਚ ਕੋਟੀ ਦੀ ਰਚਨਾ ਵਿਚ ਰਖਣਾ ਬਣਦਾ ਹੈ। ਇਸ ਸ਼ੈਲੀ ਦੇ ਸਿਰਜਕ ਉਹ ਆਪ ਹਨ। ਸੋ ਸ਼ੈਲੀ ਮੌਲਿਕ ਹੈ।

ਇਸ ਰਚਨਾ ਦਾ ਕਾਲ ਖੰਡ ਨਿਰਧਾਰਤ ਕਰਨਾ ਵੀ ਜ਼ਰੂਰ ਹੈ। ਇਤਿਹਾਸਿਕ ਪਰਪੇਖ ਤੋਂ ਵੇਖੀਏ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ 1872 ਈ. ਨੂੰ ਲੁਧਿਆਣੇ ਤੋਂ ਸਪੈਸ਼ਨ ਰੇਲ ਗੱਡੀ ਰਾਹੀ ਅੰਮ੍ਰਿਤ ਵੇਲੇ 4 ਕੁ ਵਜੇ ਹੀ ਅਲਾਹਾਬਾਦ ਭੇਜ ਦਿੱਤਾ ਗਿਆ। ਉਥੋਂ ਆਪ ਨੂੰ ਤ੍ਰਿਬੇਣੀ ਸੰਗਮ ਦੇ ਕਿਨਾਰੇ ਬਣੇ ਕਿਲ੍ਹੇ ਵਿਚ 2 ਕੁ ਮਹੀਨੇ ਸੂਬਿਆਂ, ਸੇਵਕ ਨਾਨੂੰ ਸਿੰਘ ਤੇ ਸ. ਮੰਗਲ ਸਿੰਘ ਸਮੇਤ ਨਜ਼ਰਬੰਦ ਰਖਕੇ ਬੜੀ ਗੁਪਤ ਯੋਜਨਾ ਅਨੁਸਾਰ, ਕਲਕਤੇ ਰਾਹੀ, ਸਮੁੰਦਰੀ ਜਹਾਜ਼ ਦੁਆਰਾ, ਸੇਵਕ ਨਾਨੂੰ ਸਿੰਘ ਸਹਿਤ, ਰੰਗੂਨ (ਯਾਂਗੋ) - ਬ੍ਰਹਮਾ (ਮਯਾਂਮਾਰ) ਪਹੁੰਚਾਇਆ ਗਿਆ। ਏਥੇ ਆਪ ਨੂੰ ਕੁਝ ਮਹੀਨੇ ਜੇਲ੍ਹ ਦੇ ਸਪੈਸ਼ਲ ਵਾਰਡ ਵਿਚ ਰੱਖ ਕੇ ਛਾਉਣੀ ਇਲਾਕੇ ਦੇ ਊਵਿਜ਼ਾਰਾ ਰੋਡ ਦੇ ਬੰਗਲੇ ਵਿਚ ਨਜ਼ਰਬੰਦ ਕੀਤਾ ਗਿਆ। ਇਥੇ ਹੀ 1857 ਈ. ਦੀ ਬਗ਼ਾਵਤ ਕਾਰਨ ਭਾਰਤ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜਫ਼ਰ ਨੂੰ ਆਖ਼ਰੀ ਦਮ ਤਕ ਕੈਦ ਕਰਕੇ ਜਾਂ ਨਜ਼ਰਬੰਦ ਕਰਕੇ ਰੱਖਿਆ ਗਿਆ ਸੀ।

ਸਤਿਗੁਰੂ ਜੀ ਨੂੰ ਕਿਥੇ ਕਿਥੇ ਨਜ਼ਰਬੰਦ ਰੱਖਿਆ ਗਿਆ। ਇਸ ਦੀ ਸਰਕਾਰ

ਨੇ ਕਿਸੇ ਨੂੰ ਭਿਣਕ ਨਹੀ ਸੀ ਪੈਣ ਦਿੱਤੀ। ਸੋ ਸਾਲਾਂ ਤੱਕ ਕਿਸੇ ਨਾਮਧਾਰੀ ਦਾ ਆਪ ਜੀ ਨਾਲ ਕੋਈ ਸੰਪਰਕ ਨਾ ਹੋ ਸਕਿਆ। ਨਾ ਆਪ ਜੀ ਨੂੰ ਪਤਾ ਲੱਗ ਸਕਿਆ ਕਿ ਗੋਰੇ ਹਾਕਮਾਂ ਨੇ ਨਾਮਧਾਰੀ ਸਿੱਖਾਂ ਉੱਤੇ ਕਿਸ ਤਰ੍ਹਾਂ ਦੇ ਜ਼ੁਲਮ ਢਾਹੇ ਤੇ ਸਖ਼ਤੀਆਂ ਕੀਤੀਆਂ ਹਨ, ਨਾ ਸਿੱਖਾਂ ਨੂੰ ਹੀ ਸੂਹ ਮਿਲੀ ਕਿ ਆਪ ਕਿਥੇ ਤੇ ਕਿਸ ਹਾਲ ਵਿਚ ਹਨ। ਸੋ ਸਭ ਜਲ ਬਿਨ ਮਛਲੀ ਵਾਂਗ ਤੜਫਦੇ ਸਨ, ਤਰਲੋ ਮੱਛੀ ਹੁੰਦੇ ਸਨ।

ਨਾਮਧਾਰੀ ਸਰੋਤਾਂ ਅਨੁਸਾਰ ਬਾਬਾ ਦਰਬਾਰਾ ਸਿੰਘ ਰਾਏਸਰੀਆ ਪਹਿਲਾ ਵਿਅਕਤੀ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਥਹੁ ਟਿਕਾਣਾ ਪਤਾ ਕਰਕੇ 1874 ਈ. ਵਿੱਚ ਆਪ ਜੀ ਦੇ ਦਰਸ਼ਨ ਕਰਨ ਵਿਚ ਕਾਮਯਾਬ ਹੋਇਆ। ਉਹ ਹੁਕਮਨਾਮਾ ਵੀ ਲੈ ਕੇ ਆਇਆ ਜਿਸ ਅਨੁਸਾਰ ਸਤਿਗੁਰੂ ਹਰੀ ਸਿੰਘ ਨੂੰ ਨਾਮਧਾਰੀ ਪੰਥ ਦੀ ਰਹਿਨੁਮਾਈ ਦਾ ਹੁਕਮ ਹੋਇਆ। ਪਰ ਉਹ ਹੁਕਮਨਾਮਾ ਸਰਕਾਰ ਦੇ ਡਰ ਤੋਂ ਸਭਾਲਿਆ ਨਹੀ ਗਿਆ, ਉਸ ਨੂੰ ਪਹਿਲਾਂ ਸਦਾਵਰਤ ਦੀ ਇੱਕ ਕੰਧ ਵਿਚ ਲੁਕਾ ਕੇ ਰੱਖਿਆ ਗਿਆ ਤੇ ਫੇਰ ਅਗਨ ਭੇਟ ਕਰ ਦਿੱਤਾ ਗਿਆ। ਉਸ ਤੋਂ ਬਾਅਦ ਹੋਰ ਹੁਕਮਨਾਮੇ ਆਏ।

ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ, ਪੋਥੀ ਵਿੱਚ ਛਪੇ 65 ਵੇਂ ਹੁਕਮਨਾਮੇ ਦਾ ਸੰਮਤ :

—ਹਰਦਾਸ ਲਿਖੀ ਸੰਮਤ 1939

ਲਿਖਿਆ ਹੈ ਜੋ ਸੰਪਾਦਕ ਅਨੁਸਾਰ, 1882 ਈ. ਹੋਣ ਕਰਕੇ ਸਹੀ ਨਹੀ। ਇਹ ਹੁਕਮਨਾਮੇ ਦਾ ਜਿਵੇਂ ਉਤਾਰਾ ਹੋਇਆ ਹੈ ਉਸ ਅਨੁਸਾਰ ਇਹ ਭਾਸ਼ਾ ਸ਼ੈਲੀ ਪੱਖੋਂ ਵੀ ਸਹੀ ਨਹੀ ਕਮਜ਼ੋਰ ਹੈ। ਸਤਿਗੁਰੂ ਜੀ 1882 ਈ. ਵਿੱਚ ਤਾਂ ਮਰਗੋਈ (ਬਈ) ਭੇਜੇ ਜਾ ਚੁੱਕੇ ਸਨ ਸੋ ਇਸ ਦੀ ਪ੍ਰਮਾਣਿਕਤਾ ਸ਼ਕੀ ਹੈ।

ਧੰਨਾ ਸਿੰਘ ਗੁਮਟੀ ਵਾਲੇ ਕੋਲੋਂ ਜੁਲਾਈ 1880 ਈ. ਵਿਚ ਦੋ ਹੁਕਮਨਾਮੇ ਰੰਗੂਨ ਵਿਖੇ ਫੜੇ ਗਏ ਸਨ। ਉਹ ਪੋਥੀ ਵਿੱਚ 62 ਵੇਂ ਤੇ 63 ਵੇਂ ਨੰਬਰ ਉਤੇ ਦਿਤੇ ਗਏ ਹਨ। 52ਵੇਂ ਹੁਕਮਨਾਮੇ ਦੀ ਆਖ਼ਰੀ ਸਤਰ ਹੈ :

—ਹਰਿਦਾਸ ਲਿਖੀ ਚੇਤ ਸੁਦੀ 2 ਸਾਲ 1937

ਇਸ ਅਨੁਸਾਰ ਤਰੀਕ 11 ਅਪਰੈਲ 1880 ਈ. ਹੀ ਬਣਦੀ ਹੈ। ਸੋ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਦਾ ਕਾਲ-ਖੰਡ 1875 ਈ. ਤੋਂ 1880 ਈ. ਹੀ ਬਣਦਾ ਹੈ। ਇਹਨਾਂ ਹੁਕਮਨਾਮਿਆਂ ਤੋਂ ਪਹਿਲਾਂ ਇੱਕ ਰਹਿਤਨਾਮਾ ਲਿਖਿਆ ਹੋਇਆ ਹੈ ਜਿਹੜਾ ਸਤਿਗੁਰੂ ਜੀ ਨੇ 1863 ਈ. ਵਿੱਚ ਸ੍ਰੀ ਭੈਣੀ ਸਾਹਿਬ ਤੋਂ ਨਾਮਧਾਰੀ ਸੰਤ ਖ਼ਾਲਸੇ ਨੂੰ ਭੇਜਿਆ ਸੀ। ਪਰ ਇਹਨਾਂ ਹੁਕਮਨਾਮਿਆਂ ਦੇ ਸਾਹਿਤਿਕ ਮਹੱਤਵ ਬਾਰੇ ਵਿਚਾਰ ਕਰਦਿਆਂ ਇਹਨਾਂ ਨੂੰ ਏਸੇ ਕਾਲ ਖੰਡ (1875-80) ਦੀ ਰਚਨਾ ਮੰਨ ਕੇ ਵਿਚਾਰਿਆਂ ਹੀ ਸਹੀ ਨਤੀਜੇ ਤੇ ਪਹੁੰਚਣਾ ਸੌਖੇਰਾ ਰਹੇਗਾ।

ਇਸ ਕਾਲਖੰਡ ਵਿੱਚ ਰੱਖ ਕੇ ਵਿਚਾਰਨ ਦੇ ਨਾਲ ਨਾਲ ਇਸ ਦੇ ਨੇੜੇ ਤੇੜੇ

ਦੇ ਸਮੇਂ ਖ਼ਾਸ ਕਰਕੇ 19 ਵੀ ਸਦੀ ਦੀ ਪੰਜਾਬੀ ਵਾਰਤਕ ਤੇ ਵੀ ਲੋੜੀਦੀ ਝਾਤ ਪਾਉਣੀ ਬਣਦੀ ਹੈ।

ਉਨ੍ਹੀਵੀ ਸਦੀ ਦੇ ਪਹਿਲੇ ਅੱਧ ਵਿੱਚ ਦੋ ਗ੍ਰੰਥਾਂ ਦੀ ਰਚਨਾ ਦਾ ਹਵਾਲਾ ਲਭਿਆ ਜਾ ਸਕਦਾ ਹੈ। ਉਹਨਾਂ ਵਿੱਚੋਂ ਇੱਕ ਹੈ ਪ੍ਰੇਮ ਸੁਮਰਗ ਗ੍ਰੰਥ ਤੇ ਦੂਜਾ ਗੀਤਾ ਸਾਰ ਜਾਂ ਭਗਵਤ ਗੀਤਾ ਇਹ ਪੰਜਾਬੀ ਅਨੁਵਾਦ ਹਨ, ਮੂਲ ਰਚਨਾਵਾਂ ਦਾ। ਪਰ ਇਹਨਾਂ ਦੀ ਵਾਰਤਕ ਸ਼ੁਧ ਪੰਜਾਬੀ ਨਹੀ ਨਾ ਹੀ ਮਿਆਰੀ ਹੈ। ਇਹੀ ਗੱਲ ਡਾ. ਸੰਤੋਖ ਸਿੰਘ ਦੇ ਨਾਨਕ ਪ੍ਰਕਾਸ਼ ਨੂੰ ਅਤੇ ਸੂਰਜ ਪ੍ਰਕਾਸ਼ ਦੇ ਸਾਰ ਨੂੰ ਲਿਖਣ ਉਤੇ ਵੀ ਢੁਕਦੀ ਹੈ।

1815 ਈ. ਵਿੱਚ ਇਸਾਈ ਮਿਸ਼ਨਰੀ ਵਾਲਿਆਂ ਨੇ ਅੰਜੀਲ ਨੂੰ ਪੰਜਾਬੀ ਵਿਚ ਪ੍ਰਕਾਸ਼ਿਤ ਕਰਵਾਇਆ। ਉਹਨਾਂ ਆਪਣੀ ਮਿਸ਼ਨਰੀ ਲੁਧਿਆਣੇ ਖੋਲ੍ਹ ਲਈ ਸੀ। ਸੋ ਏਥੋਂ ਹੀ ਇਸਾਈਆਂ ਦਾ ਪ੍ਰਚਾਰ ਬਾਹਰ ਫ਼ੈਲਣ ਲੱਗਾ। ਅੰਜੀਲ ਦੀ ਬੋਲੀ ਸਰਲ ਚੰਗੀ ਤੇ ਸ਼ੁੱਧ ਸੀ।

ਉਨ੍ਹੀਵੀ ਸਦੀ ਦੇ ਦੂਜੇ ਅੱਧ ਵਿੱਚ ਪਾਦਰੀਆਂ ਪੰਜਾਬੀ ਦਾ ਪ੍ਰਚਾਰ ਪ੍ਰਸਾਰ ਵਧਾਉਣ ਲਈ ਛਾਪੇਖਾਨੇ ਦੀ ਮਦਦ ਲੈਣੀ ਸ਼ੁਰੂ ਕੀਤੀ। 1845 ਈ. ਲੁਧਿਆਣੇ ਗੁਰਮੁਖੀ ਟਾਈਪ ਤਿਆਰ ਕੀਤਾ ਜਾ ਚੁੱਕਾ ਸੀ। 1846 ਵਿੱਚ ਕਿਤਾਬ ਵੀ ਛਪ ਗਈ ਸੀ--ਅੰਗਰੇਜ਼ੀ ਤੇ ਪੰਜਾਬੀ ਦੇ ਮੁਹਾਵਰੇਦਾਰ ਵਾਕ— Idiomatic sentences in English and Punjabi ਜਿਸ ਦਾ ਪਹਿਲਾ ਪਾਠ ਸੀ :

—ਇਹ ਪੋਥੀ ਕੌਮ ਦੀ ਹੈ
ਤੂੰ ਸਾਡੇ ਕਿਸੇ ਕੰਮ ਦਾ ਨਹੀ

ਇਸਾਈ ਪਾਦਰੀਆਂ ਨੇ ਪੰਜਾਬੀ ਦੇ ਕਈ ਕੋਰਸ ਤਿਆਰ ਕੀਤੇ। ਬਿਹਾਰੀ ਲਾਲ ਪੁਰੀ ਨੇ ਤਾਂ ਪੰਜਾਬੀ ਵਿਆਕਰਨ ਵੀ ਲਿਖੀ। ਇਹਨਾਂ ਤੋਂ ਬਿਨਾ ਸ਼ਿਵ ਦਿਆਲ ਤੇ ਚਰਨ ਸਿੰਘ ਦਾ ਸਹਿਯੋਗ ਵੀ ਪੰਜਾਬੀ ਦੇ ਪੜ੍ਹਨ ਪੜ੍ਹਾਉਣ ਲਈ ਮਿਲਿਆ।

ਵੱਡਾ ਕੰਮ ਸਰਧਾ ਰਾਮ ਫਲੌਰੀ (1807-1881) ਨੇ ਕੀਤਾ। ਉਸ ਨੇ ਦੋ ਵਾਰਤਕ ਪੁਸਤਕਾਂ ਲਿਖੀਆਂ। ਸਿੱਖਾਂ ਦੇ ਰਾਜ ਦੀ ਵਿੱਥਿਆ ਅਤੇ ਪੰਜਾਬੀ ਬਾਤ ਚੀਤ। ਇਹਨਾਂ ਦਾ ਲਿਖਣ ਢੰਗ ਅੰਗਰੇਜ਼ੀ ਸੀ; ਥਾਂ-ਥਾਂ ਬਿਸਰਾਮ ਚਿੰਨ੍ਹ ਤੇ ਪੈਰੇ। ਸ਼ੈਲੀ ਗਲਪ ਮਈ ਸੀ, ਪਰ ਵਾਰਤਕ ਗ਼ੈਰ ਸੰਪਰਦਾਇਕ ਸੀ। ਇਹਨਾਂ ਵਿੱਚ ਪੰਜਾਬੀ ਉਪਭਾਖਾਵਾਂ, ਕਿੱਤਿਆਂ, ਪੇਸ਼ਿਆ, ਜਾਤੀਆਂ, ਧਰਮਾਂ, ਪਿੰਡਾਂ, ਸ਼ਹਿਰਾਂ ਬਾਰੇ ਭਰਪੂਰ ਤੇ ਦਿਲਚਸਪ ਜਾਣਕਾਰੀ ਸੀ। ਪਰ ਇਹ ਰਚਨਾਵਾਂ ਗ਼ੈਰਸੰਪਰਦਾਈ ਹੋਣ ਦੇ ਬਾਵਜੂਦ ਨਿਰਪਖ ਨਹੀ ਸਨ ਸਗੋਂ ਹਾਕਮਾਂ ਦਾ ਪੱਖ ਪੂਰਨ ਲਈ ਲਿਖੀਆਂ ਗਈਆਂ ਸਨ। ਹਾਂ ਇਸ ਨੇ ਪੰਜਾਬੀ ਵਾਰਤਕ ਦਾ ਚੰਗੇਰਾ ਮੁਢ ਬੰਨ੍ਹਣ ਵਿੱਚ ਵੱਡਾ ਹਿੱਸਾ ਪਾਇਆ। ਇਸ ਦੇ ਪਾਤਰ ਜਿਉਂਦੇ ਜਾਗਦੇ ਹੋਣ ਕਰਕੇ ਪਾਠਕ ਲਈ ਹੋਰ ਮਨੋਰੰਜਕ ਸੀ। ਭਾਸ਼ਾ ਵੀ ਮੁਹਾਵਰੇ ਤੇ ਅਖਾਣਾਂ ਯੁਕਤ ਸੀ। ਲੋਕ ਪ੍ਰਚਲਿਤ ਕੁਝ ਸਚਾਈਆਂ ਵੀ ਪੇਸ਼ ਕੀਤੀਆਂ ਗਈਆਂ ਸਨ ਜਿਵੇਂ :

—ਖੇਤੇ ਜਟ ਨਾ ਛੇਡਿਯੇ ਹਟੀ ਉਤੇ ਕਿਰਾੜ।

ਪਤਣ ਮੇਓ ਨਾ ਛੇੜਿਯੇ ਭੰਨ ਸਿਟੇ ਬੁਥਾੜ।
—ਪਾਂਧਾ ਅਰ ਮਸਾਲਚੀ ਦੋਨੋ ਬੇਈਮਾਨ।
ਹੋਰਾਂ ਨੂੰ ਚਾਨਣ ਕਰਨ ਆਪ ਹਨੇਰੇ ਜਾਣ।

ਉਹ ਆਪਣੀ ਲਿਖਤ ਬਾਰੇ ਵੀ ਸਚਾਈ ਨੂੰ ਨਹੀ ਲੁਕਾਉਂਦਾ;

"ਮਿਤ੍ਰ ਪਾਦਰੀ ਜਾਨ ਨਿਊਟਨ ਦੀ ਸਲਾਹ ਮੰਨ ਕੇ ਮੈ ਇਹ ਪੰਜਾਬੀ ਬਾਤ ਚੀਤ ਨਾਮੇ ਪੋਥੀ ਲਿਖ ਕੇ ਸੰਮਤ 1933 (1871 ਈ.) ਵਿਚ ਉਸ ਨੂੰ ਦਿਤੀ ਜਿਸ ਨੇ ਗਵਰਮਿੰਟ ਪੰਜਾਬ ਤੋਂ ਮਨਜ਼ੂਰੀ ਕਰਾ ਕੇ ਮੈਨੂੰ ਇਨਾਮ ਦੁਆਇਆ।...ਇਹ ਪੋਥੀ ਜੋ ਅੰਗਰੇਜ਼ਾਂ ਦੇ ਫਾਇਦੇ ਵਾਸਤੇ ਲਿਖੀ ਹੈ।[4]

—ਪੰਜਾਬੀ ਸਾਹਿਤ ਦਾ ਇਤਿਹਾਸ ਪੰਜਬੀ ਵਿਭਾਗ, ਪਟਿਆਲਾ ਪੰਜਾਬ

ਹੁਕਮਨਾਮਿਆਂ ਦੀ ਵਾਰਤਕ ਦੀ ਵਿਚਾਰਧਾਰਾ ਸਰਕਾਰ ਪੱਖੀ ਨਹੀਂ; ਇਹ ਸਤਿਗੁਰੂ ਜੀ ਨੇ ਅੰਗਰੇਜ਼ ਸਰਕਾਰ ਪ੍ਰਤੀ ਵਫ਼ਾਦਾਰੀ ਦਿਖਾਉਣ ਲਈ ਨਹੀ ਲਿਖੀ ਸਗੋਂ ਇਸ ਦੀ ਉਪਜ ਹੀ ਹਾਕਮ ਜਮਾਤ ਅੰਗਰੇਜ਼ ਦੇ ਵਿਰੋਧ ਦੀ ਹੈ। ਉਹ ਇਹ ਲਿਖਦੇ ਹੋਏ ਬੇਪਰਵਾਹ ਹਨ:

—ਫਿਰ ਓਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮ ਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾ ਜੇਲਖਾਨੇ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀ ਆਪਣੇ ਬਚਣ ਦੀ ਬਾਤ ਕਰ ਲਓ। ਜਿਸ ਤਰ੍ਹਾਂ ਤੁਸੀ ਬਚੋ ਸੋ ਕਰੋ।[5] —ਹੁਕਮਨਾਮਾ-7

ਸਤਿਗੁਰੂ ਜੀ ਅੰਗਰੇਜ਼ ਹਾਕਮਾਂ ਨਾਲ ਨਾਮਿਲਵਰਤਨ ਰੱਖਣ ਦੀ ਤਾਕੀਦ ਹੁਕਮਨਾਮਿਆਂ ਰਾਹੀ ਵੀ ਕਰਦੇ ਹਨ। ਇਕ ਹੁਕਮਨਾਮੇ ਵਿਚ ਅੰਗਰੇਜ਼ ਦੀ ਨੌਕਰੀ ਖਿਲਕੁਲ ਨਾ ਕਰਨ ਦੀ ਤਾਕੀਦ ਕਰਦੇ ਹਨ:

—ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮੁ ਹੈ। ਅਗੇ ਗੁਰੂ ਜਾਣੇ।[6] —ਹੁਕਮਨਾਮਾ-3

ਹੁਕਮਨਾਮੇ ਸਤਿਗੁਰੂ ਜੀ ਵੱਲੋਂ ਸਿੱਖਾਂ ਨੂੰ ਹੀ ਲਿਖੇ ਗਏ ਹਨ ਸੋ ਇਹਨਾਂ ਦਾ ਸੁਰ ਸੰਬੋਧਨੀ ਹੈ। ਇੰਜ ਲਗਦਾ ਹੈ ਕਿ ਕਈ ਵਾਰ ਜਿਵੇਂ ਸਾਮ੍ਹਣੇ ਬੈਠੇ ਸਿੱਖ ਨਾਲ ਬਚਨ ਕਰ ਰਹੇ ਹੋਣ ਉਸ ਨੂੰ ਕੋਈ ਉਪਦੇਸ਼ ਦੇ ਰਹੇ ਹੋਣ। ਸੋ ਇਹਨਾਂ ਵਿੱਚ ਬੋਲਚਾਲ ਦਾ ਅੰਸ਼ ਕਾਫੀ ਮਾਤਰਾ ਵਿੱਚ ਹੈ। ਇਸ ਅੰਸ਼ ਵਾਲੀ ਸ਼ੈਲੀ ਸਤਿਗੁਰੂ ਜੀ ਦੀ ਆਪਣੀ ਹੈ ਨਿਜੀ। ਜਿਹੜੀ ਉਹਨਾਂ ਨੇ ਆਪ ਸਿਰਜੀ ਹੈ। ਡਾ. ਹਰਿਭਜਨ ਸਿੰਘ ਨੇ ਇਸ ਬਾਰੇ ਲਿਖਿਆ ਹੈ:

"ਜਿਸ ਕਾਲ ਖੰਡ (ਉਨ੍ਹੀਵੀ ਸਦੀ ਦਾ ਦੂਜਾ ਅੱਧ) ਵਿਚ ਇਹ ਹੁਕਮਨਾਮੇ ਲਿਖੇ ਗਏ। ਉਸ ਵੇਲੇ ਤਕ ਪੰਜਾਬੀ ਵਾਰਤਕ ਦਾ ਕੋਈ ਸਪਸ਼ਟ ਨਮੂਨਾ ਉਭਰਕੇ ਸਾਹਮਣੇ ਨਹੀ ਸੀ ਆਇਆ। ਸੋ ਸਤਿਗੁਰੂ ਜੀ ਆਪ ਹੀ ਇਸ ਸ਼ੈਲੀ ਦੇ ਸਿਰਜਕ

ਹਨ। ਪੰਜਾਬੀ, ਬੋਲਚਾਲ ਦੇ ਯੁੱਗ ਵਿੱਚੋਂ ਨਿਕਲ ਕੇ ਲਿਖਤ ਦੇ ਯੁੱਗ ਵਿਚ ਪ੍ਰਵੇਸ਼ ਕਰ ਰਹੀ ਸੀ।"[7] —ਸੇਵਾ

ਸਤਿਗੁਰੂ ਜੀ ਦੇ ਹੁਕਮਨਾਮਿਆਂ ਦੇ ਵਾਕ ਛੋਟੇ ਛੋਟੇ ਹਨ। ਇਹਨਾਂ ਵਿੱਚ ਗੁੰਝਲਦਾਰ ਕੁਝ ਵੀ ਨਹੀ ਕਿਉਂਕਿ ਇਹਨਾਂ ਰਾਹੀਂ ਆਪ ਜੀ ਨੇ ਸਿੱਖਾਂ ਨਾਲ ਸੰਚਾਰ ਸਥਾਪਤ ਕਰਨਾ ਸੀ, ਸਧਾਰਨ ਸਿੱਖਾਂ ਨਾਲ ਜੋ ਬਹੁਤੇ ਪੜ੍ਹੇ ਲਿਖੇ ਨਹੀਂ; ਜਿਨ੍ਹਾਂ ਨੂੰ ਔਖੀ ਭਾਸ਼ਾ ਵਿੱਚ ਗੂੜਗਿਆਨ ਦੇਣ ਦੀ ਲੋੜ ਵੀ ਸਤਿਗੁਰੂ ਜੀ ਨਹੀ ਸਮਝਦੇ। ਸਗੋਂ ਉਹਨਾਂ ਦਾ ਜੀਵਨ ਸੁਧਾਰਨ, ਉਹਨਾਂ ਨੂੰ ਹੌਸਲਾ ਦੇਣ ਤੇ ਉਹਨਾਂ ਨੂੰ ਰਾਜਨੀਤਿਕ ਪੱਖੋ ਜਾਗਰੂਕ ਕਰਨ ਲਈ ਹੀ ਤਾਂ ਇਹ ਲਿਖੇ ਗਏ ਹਨ। ਕਿੰਨਾ ਸਰਲ ਲਿਖਿਆ ਸੁਚ ਸੋਧ ਬਾਰੇ ਲਿਖਿਆ ਹੈ!

—ਹੋਰ ਭਾਈ ਖਾਲਸਾ ਜੀ ਜਲ ਪ੍ਰਸਾਦਿ ਸੁਚ ਸੋਧ ਦਾ ਵਰਤਣਾ। ਸੁਚ ਸੋਧ ਵਾਲੇ ਬਿਨਾ ਕਿਸੇ ਦੇ ਹਥੌਂ ਨਹੀ ਛਕਣਾ। ਹੋਰ ਭਾਈ ਗੁਰੂ ਦਸਵੇਂ ਪਾਤਸ਼ਾਹਿ ਜੀ ਕਾ ਬਚਨ ਹੈ। "ਜਾਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀ ਚੀਤਿ। ਉਨਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਉ ਪ੍ਰੀਤਿ।[8] —ਹੁਕਮਨਾਮਾ-8

ਸਤਿਗੁਰੂ ਜੀ ਇਸਤਰੀਆਂ ਕੁੜੀਆਂ ਦੀ ਕਦਰ ਕਰਨ ਲਈ ਸਿੱਖਾਂ ਨੂੰ ਸਦਾ ਸਮਝਾਉਂਦੇ ਹਨ। ਕਿੰਨੇ ਸਰਲ, ਪ੍ਰਭਾਵਸ਼ਾਲੀ ਤਰੀਕੇ ਨਾਲ ਉਹਨਾਂ ਨੂੰ ਸਮਝਾਉਂਦੇ ਹਨ, ਉਹ ਜੁਗਤ ਇਸ ਵਾਰਤਕ ਨਮੂਨੇ ਵਿੱਚੋਂ ਗੁੱਝੀ ਨਹੀ ਰਹਿੰਦੀ:

—ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਹੀ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹਨ ਇਸਤਰੀਆ। ਗਿਣੇ ਨਹੀ ਜਾਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਰੁ ਬੱਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ ਕੇ ਬੁਢਾ ਕੇ ਕਿ ਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਿੰਦਾ। ਕੁੜੀ ਬਹੁਤੁ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬੁ ਹੁੰਦੀ ਰਹਦੀ ਹੈ। ਏਹੁ ਸਾਰੇ ਪਾਪੁ ਮਾਪਿਆ ਕੋ ਲਗਦਾ ਹੈ।

ਮਾਪਿਆ ਦੇ ਬੀ ਬੁਰੇ ਹਾਲ ਹੋਇ ਜਾਦੇ ਹੈਨ। ਮੈ ਆਪਣੀ ਅਖੀ ਦੇਖੀ ਹੈ। ਇਹੁ ਬਾਤਿ, ਸਤਿ ਪ੍ਰਤੀਤ ਜਾਨਣੀ ਖਾਲਸਾ ਜੀ ਜੋ ਲਿਖੀ ਹੈ। ਖਾਲਸਾ ਜੀ ਲੜਕੀ ਮਾਰੇ ਯਾ ਬੇਚੇ ਬਟਾ ਕਰੇ ਓਸ ਦੇ ਨਾਲ ਨਹੀ ਸੰਗਤ ਨੇ ਬਰਤਣਾ ਨਾ ਓਸ ਦੇ ਘਰ ਜਾਣਾ, ਨਾ ਓਸ ਕੋ ਸੰਗਤ ਮੈ ਬੜਨ ਦੇਣਾ ਨਾ ਓਸ ਦੇ ਹਥ ਦਾ ਜਲ ਪਾਨ ਕਰਨਾ। ਏਦੂ ਪਿਛੇ ਜੇ ਹੋਈ ਸੋ ਹੋਈ, ਹੁਣ ਅਗੇ ਸਮਝ ਕੇ ਬਰਤਣਾ।[9]

—ਹੁਕਮਨਾਮਾ-28

ਹੁਕਮਨਾਮਿਆਂ ਦੇ ਸਾਹਿਤਿਕ ਗੁਣਾਂ ਨੂੰ ਸਾਮ੍ਹਣੇ ਰੱਖਦੇ ਹੋਏ ਡਾ. ਸੁਤਿੰਦਰ ਸਿੰਘ ਨੂਰ ਨੇ ਲਿਖਿਆ ਹੈ:

"ਇਨ੍ਹਾਂ ਹੁਕਮਨਾਮਿਆਂ ਦਾ 19ਵੀ ਸਦੀ ਦੀ ਪੰਜਾਬੀ ਵਾਰਤਕ ਵਿੱਚ ਵਿਸ਼ੇਸ਼ ਮਹੱਤਵ ਬਣਦਾ ਹੈ, ਭਾਸ਼ਾ ਦੇ ਪੱਖ ਤੋਂ ਵੀ ਤੇ ਸ਼ੈਲੀ ਦੇ ਪੱਖ ਤੋਂ ਵੀ। ਛੋਟੇ ਛੋਟੇ ਸਰਲ ਵਾਕ ਹਨ, ਕਿਤੇ ਵੀ ਲੰਮੇ ਜਾਂ ਜਟਿਲ ਵਾਕ ਨਹੀਂ। ਸੰਚਾਰ ਇਸ ਲਿਖਤ ਦੇ ਹਮੇਸ਼ਾ ਹੀ ਅੰਗ ਸੰਗ ਹੈ ਭਾਵੇਂ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਹੋਰ ਸਿੱਖ ਰੰਗੂਨ ਵਿਚ ਹਨ। ਉਹ ਸੰਗਤ ਤੋਂ ਵਿਛੜੇ ਹੋਏ ਹਨ, ਪਰ ਸਾਰੀ ਵਾਰਤਕ ਵਿਚ ਅਜਿਹੀ ਸ਼ੈਲੀ ਜਾਂ ਬਿੰਬ ਹੈ ਜਿਵੇਂ ਉਹ ਸਾਹਮਣੇ ਬੈਠੇ ਪ੍ਰਵਚਨ ਕਰ ਰਹੇ ਹੋਣ। ਸ਼ੈਲੀ ਵਾਰਤਕ ਵਾਲੀ ਹੈ। ਨਾਟਕੀਅਤਾ ਦੇ ਅੰਸ਼ ਇਸ ਸ਼ੈਲੀ ਵਿੱਚ ਮੌਜੂਦ ਹਨ।"[10] —ਮੁਢਲੇ ਸ਼ਬਦ

ਇਸ ਗਦ ਰਚਨਾ ਵਿੱਚ ਗਦਕਾਰ ਹੀ ਪ੍ਰਵਚਨ ਕਰਦਾ ਨਹੀਂ ਭਾਸ਼ਦਾ ਸਗੋਂ ਉਸ ਦੇ ਪਾਠਕ ਵੀ ਇੰਜ ਲਗਦਾ ਹੈ ਜਿਵੇਂ ਪ੍ਰਵਚਨ ਸੁਣ ਰਹੇ ਹਨ। ਉਹ ਹੁੰਗਾਰਾ ਵੀ ਭਰ ਰਹੇ ਹਨ ਤਾਂ ਹੀ ਤਾਂ ਉਹ ਆਪਣੀਆਂ ਸਮਸਿਆਵਾਂ ਆਪ ਨਾਲ ਸਾਂਝੀਆਂ ਕਰਦੇ ਹਨ ਅਤੇ ਸਤਿਗੁਰੂ ਜੀ ਉਹਨਾਂ ਸਮੱਸਿਆਵਾਂ ਨੂੰ ਸੰਬੋਧਨ ਹੁੰਦੇ ਹਨ। ਬੀਬੀ ਨੰਦਾਂ (ਸਤਿਗੁਰੂ ਜੀ ਦਾ ਸਾਹਿਬਜ਼ਾਦੀ) ਜੇ ਗਿਲਾ ਕਰਦੀ ਹੈ ਕਿ ਉਸਦੇ ਮੁੰਡੇ ਆਖੇ ਨਹੀ ਲਗਦੇ ਤਾਂ ਆਪ ਉਹਨਾਂ ਨੂੰ ਆਖੇ ਲਾਉਣ ਦਾ ਤਰੀਕਾ ਦਸਦੇ ਹਨ। ਜੇ ਕੋਈ ਵਿਅਕਤੀ ਭਟਕ ਕੇ ਵੇਸਵਾ ਗਾਮੀ ਬਣਨ ਦੀ ਗ਼ਲਤੀ ਦਾ ਬੈਠਦਾ ਹੈ ਤਾਂ ਉਸ ਨੂੰ ਇਸ ਦਾ ਸਰੀਰਕ ਹੀ ਨਹੀ ਪਰਵਾਰਕ ਨੁਕਸਾਨ ਦਸਦੇ ਹੋਏ ਫਿਰ ਸੁਧਰਨ, ਘਰ ਮੁੜਨ ਦਾ ਰਾਹ ਬੰਦ ਨਹੀ ਕਰਦੇ।

ਸਤਿਗੁਰੂ ਜੀ ਕੋਲ ਆਪਣਾ ਅਮੀਰ ਅਧਿਆਤਮਿਕ ਗੁਰੂ ਸਿੱਖੀ ਪਰੰਪਰਾ ਦਾ ਗੁਰਬਾਣੀ ਤੇ ਗੁਰਸਿੱਖੀ ਦਾ ਵਿਰਸਾ ਹੈ। ਉਹ ਸਿੱਖਾਂ ਨੂੰ ਹੁਕਮਨਾਮਿਆਂ ਵਿੱਚ ਉਸ ਵਿਰਸੇ ਦਾ ਪੱਲਾ ਫੜੀ ਰੱਖਣ ਦਾ ਹੁਕਮ ਕਰਦੇ ਹਨ ਤਾਂਕਿ ਸਿੱਖ ਆਤਮਿਕ ਪੱਖੋਂ ਢਹਿੰਦੀ ਕਲਾ ਵਿੱਚ ਨਾ ਜਾਣ, ਸਗੋਂ ਮਨ, ਬਚ, ਕਰਮ ਕਰਕੇ ਚੜ੍ਹਦੀ ਕਲਾ ਵਿੱਚ ਰਹਿਣ। ਇਸ ਦੀ ਜ਼ਰੂਰਤ ਸਾਮਰਾਜੀ ਸਰਕਾਰ ਦੇ ਵਿਰੋਧ ਵਿਚ ਖੜਾ ਹੋਣ ਕਰਕੇ ਹੈ। ਇਸ ਦਾ ਅਸਰ ਵੀ ਪ੍ਰਤਖ ਹੈ। ਕੂਕੇ ਸਰਕਾਰ ਅੱਗੇ ਝੁਕਦੇ ਨਹੀਂ, ਗਿੜਗਿੜਾਉਂਦੇ ਨਹੀਂ, ਉਹ ਰਾਜ ਸੱਤਾ ਦੀਆਂ ਸਖ਼ਤੀਆਂ ਦੀ ਵੀ ਪਰਵਾਹ ਨਹੀਂ ਕਰਦੇ ਤੇ ਦੁੱਖਾਂ ਤਕਲੀਫ਼ਾਂ, ਜ਼ਿਆਦਤੀਆਂ, ਜ਼ੁਲਮ ਜ਼ਬਰ ਸਹਿੰਦੇ ਸਬਰ ਨਾਲ ਦੇਸ-ਭਗਤੀ ਦੇ ਰਾਹ ਤੇ ਤੁਰੇ ਜਾਂਦੇ ਹਨ।

ਸਤਿਗੁਰੂ ਜੀ ਸ਼ਬਦਾਵਲੀ ਦੇਂਦੇ ਹਨ। ਸਮਾਜਕ ਪਰਪੇਖ ਤੇ ਧਾਰਮਿਕ ਸ਼ਬਦਾਵਲੀ ਦੇ ਨਾਲ ਸੰਕੇਤਕ ਸ਼ਬਦਾਵਲੀ ਦੇਂਦੇ ਹਨ। ਇਹ ਸਰਕਾਰ ਦੇ ਅੱਖੀ ਘੱਟਾ ਪਾਉਣ ਲਈ ਸੀ। ਨਹੀ ਤਾਂ ਬਿਲਾ ਸਿੰਘ, ਸਰੂਪ ਸਿੰਘ ਨੂੰ ਕੌਣ ਸਮਝਦਾ ਸੀ। ਭਰਾ ਦਾ ਨਾਂ ਵੀ ਬੁਧ ਸਿੰਘ ਨਹੀ ਹਰੀ ਸਿੰਘ ਤੇ ਆਪਣਾ ਤੇ ਨਾਨੂੰ ਸਿੰਘ ਦਾ ਨਾਂ ਦਿਆਲ ਸਿੰਘ, ਕਿਰਪਾਲ ਸਿੰਘ ਰੱਖਿਆ। ਇਸ ਨਾਲ ਰਾਜਨੀਤਕ ਚੇਤਨਾ ਪੈਦਾ ਕਰਨਾ ਵੀ ਸੀ ਅਤੇ ਆਪਣੇ ਡਾਕ ਪ੍ਰਬੰਧ ਨੂੰ ਸੰਚਾਰ ਲਈ ਵਰਤਣਾ ਸੀ।

ਹੁਕਮਨਾਮਿਆਂ ਦਾ ਸਾਹਿਤਿਕ ਮਹੱਤਵ ਇਸ ਵਿੱਚ ਵੀ ਹੈ ਇਹ ਕਲਾ ਹੈ।

ਪਰ ਕਲਾ, ਕਲਾ ਲਈ ਨਹੀਂ, ਕਲਾ ਸਮਾਜ ਲਈ ਹੈ। ਸਮਾਜ, ਸੁਧਾਰ ਲਈ ਹੈ। ਦੇਸ ਭਗਤੀ ਤੇ ਉੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਦੇ ਸੰਚਾਰ ਲਈ ਹੈ।

ਸਤਿਗੁਰੂ ਜੀ ਦੀ ਪਹੁੰਚ ਨਕਾਰਾਤਮਿਕ ਨਹੀਂ ਸਕਾਰਾਤਮਿਕ ਹੈ। ਉਹ ਕਿਸੇ ਤੇ ਗਿਲਾ ਸ਼ਿਕਵਾ ਉਂਜ ਤਾਂ ਨਹੀਂ ਕਰਦੇ ਪਰ ਜਿਹੜੇ ਸਾਮਰਾਜ ਦੀ ਪਿਠ ਠੋਕਦੇ ਹਨ, ਉਸ ਦੀਆਂ ਜੜ੍ਹਾਂ ਮਜਬੂਤ ਕਰਦੇ ਹਨ, ਐਸੀ ਬਰਤਾਨਵੀ ਸਰਕਾਰ ਤੇ ਉਸ ਦੇ ਹੱਥ ਠੋਕੇ ਸਰਬਰਾਹਾਂ, ਪੁਜਾਰੀਆਂ, ਮਹੰਤਾਂ ਪ੍ਰਤੀ ਬੜੀ ਸਖ਼ਤੀ ਭਰੇ ਸ਼ਬਦਾਂ ਵਿੱਚ ਲਿਖਦੇ ਹਨ। ਹੁਕਮਨਾਮਾ ਨੰਬਰ 60 ਲਿਖਿਆ ਹੀ ਅਕਾਲ ਬੁੰਗੇ ਦੇ ਪੁਜਾਰੀਆਂ ਨੂੰ ਗਿਆ ਹੈ। ਜਿਨ੍ਹਾਂ ਦੇ ਝੂਠ ਵਿਚ ਫੁਰਤੀ ਹੈ, ਚਲਾਕੀ ਤਾਂ ਹੈ ਪਰ ਸੱਚ ਜਿਨਾਂ ਦਮ ਨਹੀਂ :

—ਝੂਠਾ ਤਾ ਭਾਵੇਂ ਬਡਾ ਹੋਵੇ ਭਾਵੇਂ ਝੂਠਾ ਛੋਟਾ ਹੋਵੇ ਦੋਹਾ ਨੂ ਖੁਆਰੀ ਹੈ। ਅਜੇ ਬੀ ਦੇਖ ਲਓ ਝੂਠੀ ਮਣੀ ਕੂਕਿਆਂ ਪਾਸ ਹੈ ਕਿ ਤੁਸੀ ਝੂਠ ਬੋਲ ਕੇ ਸੁਣਾਇਆ ਹੈ ਦੇਸ ਦੇਸ ਮੈਂ।[11] —ਹੁਕਮਨਾਮਾ–60

ਆਪ ਜੀ ਨੇ ਆਪਣੀਆਂ ਲਿਖਤਾਂ ਰਾਹੀ ਸਦਾਚਾਰਕ ਕਦਰਾਂ ਕੀਮਤਾਂ ਨੂੰ ਹੁਲਾਰਾ ਦਿੱਤਾ ਅਤੇ ਨਾਲ ਹੀ ਆਪਣੀ ਮਾਤਰ ਭਾਸ਼ਾ ਪੰਜਾਬੀ ਦੇ ਪੜ੍ਹਨ-ਪੜ੍ਹਾਉਣ ਲਈ ਹੁਕਮ ਕੀਤਾ। ਸ਼ਾਇਦ ਇਹ ਪਹਿਲੀ ਵਾਰ ਸੀ ਜਦੋਂ ਸਤਿਗੁਰੂ ਜੀ ਨੇ ਲੜਕੇ ਲੜਕੀ ਨੂੰ ਗੁਰਮੁਖੀ ਅੱਖਰ ਪੜ੍ਹਾਉਣ ਦਾ ਹੁਕਮ ਕੀਤਾ ਸੀ। ਕਿਸੇ ਹੋਰ ਮਹਾਂ ਪੁਰਸ਼, ਸਾਹਿਤਕਾਰ ਦਾ ਇਸ ਤਰ੍ਹਾਂ ਦਾ ਹੁਕਮ ਪੜ੍ਹਨ ਵਿਚ ਨਹੀਂ ਆਇਆ।

ਪੰਜਾਬੀ ਦੀ ਤਰਕੀ ਲਈ ਪ੍ਰੋ. ਗੁਰਮੁਖ ਸਿੰਘ ਨੇ ਗੁਰਮੁਖੀ ਨਾਂ ਦਾ ਅਖਬਾਰ ਚਾਲੂ ਕੀਤਾ। 1880 ਈ. ਵਿੱਚ। ਉਸ ਤੋਂ ਬਾਅਦ ਉਹਨਾਂ ਸੁਧਾਕਰ ਖਾਲਸਾ ਤੇ ਖਾਲਸਾ ਗਜ਼ਟ ਅਖ਼ਬਾਰ ਕੱਢੇ। ਗਿਆਨ ਦਿੱਤ ਸਿੰਘ ਨੇ ਸਿੱਖ ਵਿਚਾਰਧਾਰਾ ਲਈ 31 ਪੁਸਤਕਾਂ ਲਿਖੀਆ ਜਿਵੇਂ ਦੁਰਗਾ ਪ੍ਰਬੋਧ, ਗੁਰਮਤ ਆਰਤੀ ਪ੍ਰਬੋਧ ਆਦਿ। ਉਹਨਾਂ ਵਿੱਚ ਵਾਰਤਕ ਰੱਲੀ ਹੋਈ ਸੀ। ਉਸ ਦੀ ਵਾਰਤਕ ਦਾ ਨਮੂਨਾ ਹੈ :

"ਪੁੱਤ੍ਰ ਹੇ ਬ੍ਰਾਹਮਣ ਤੂ ਇਹਨਾਂ ਤਾਂ ਸੋਚ ਕਿ ਜੇ ਇਨ੍ਹਾਂ ਮੰਤ੍ਰਾਂ, ਯੰਤ੍ਰਾਂ ਤੇ ਤੰਤ੍ਰਾਂ ਵਿੱਚ ਕੁਝ ਵੀ ਸੱਚ ਹੋਵੇ ਤਾਂ ਇਨ੍ਹਾਂ ਦਾ ਕਰਨੇ ਵਾਲਾ ਆਪ ਹੀ ਬਾਦਸ਼ਾਹ ਹੋ ਕੇ ਬੈਠਾ ਹੋਵੇ।"[12] —ਪੰਜਾਬੀ ਸਾਹਿਤ ਦਾ ਇਤਿਹਾਸ

ਇੰਜ ਉਸ ਦੀ ਸੋਚ ਗ਼ੈਰ ਬ੍ਰਾਹਮਣੀ ਤੇ ਸੁਧਾਰਵਾਦੀ ਸੀ। ਪਰ ਇਹ ਇਕ ਪੱਖ ਸੀ। ਉਂਜ ਦੋਵੇਂ ਪ੍ਰੋਫੈਸਰ ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ, ਦੋਵੇਂ ਸਰਕਾਰੀ ਹਲਾਸ਼ੇਰੀ ਨਾਲ ਬਣੀ ਲਾਹੌਰ ਵਾਲੀ ਸ੍ਰੀ ਗੁਰੂ ਸਿੰਘ ਸਭਾ ਦੇ ਮੋਢੀ ਆਗੂ ਸਨ। ਉਹ ਸਭਾ ਸਰਕਾਰ ਪ੍ਰਤੀ ਜੀ ਹਜ਼ੂਰ ਹੋਣ ਤਕ ਨਰਮ ਰਹੀ ਅਤੇ ਤਰਕੀ ਕਰਦੀ ਗਈ।

ਏਸੇ ਸਮੇਂ ਦੀ ਪਤਰਕਦੀ ਵਿੱਚ ਇੱਕ ਖ਼ਾਲਸਾ ਅਖ਼ਬਾਰ ਦਾ ਹਵਾਲਾ ਵੀ ਮਿਲਦਾ ਹੈ। ਉਸ ਹਵਾਲੇ ਨਾਲ ਸੁਰਜੀਤ ਸਿੰਘ ਜੀਤ ਨੇ ਆਪਣੇ ਲੇਖ, "ਭਾਰਤੀ ਸੁਤੰਤਰਤਾ

ਸੰਗਰਾਮ ਵਿੱਚ ਪੰਜਾਬੀ ਪੱਤਰਕਾਰੀ ਦਾ ਯੋਗਦਾਨ" ਵਿੱਚ ਲਿਖਿਆ ਹੈ.

"1883-1885 ਤੋਂ ਬਾਅਦ ਜਦੋਂ ਸਿੱਖ ਧਰਮ-ਗੁਰਮਤ ਦਾ ਪ੍ਰਚਾਰ ਅੰਗਰੇਜ਼ੀ ਪੜ੍ਹੇ ਵਿਦਵਾਨਾਂ, ਸਰਕਾਰੀ ਅਦਾਰਿਆਂ ਰਾਹੀਂ ਅੰਗਰੇਜ਼ੀ ਪ੍ਰਭੁਸੱਤਾ ਹੇਠ ਸ਼ੁਰੂ ਹੋਇਆ ਤਦ ਪੰਜਾਬੀ ਪੱਤਰਕਾਰੀ ਵੀ ਪ੍ਰਚਲਤ ਹੋ ਗਈ। ਪਹਿਲੇ ਖ਼ਾਲਸਾ ਅਖ਼ਬਾਰ ਦੇ ਅੰਕ ਨੰ. 35 ਵਿੱਚ ਸੰਪਾਦਕ ਲਿਖਦਾ ਹੈ:

ਆਖਰ ਬੋਲੋ ਧੰਨ ਅੰਗਰੇਜ਼ੀ ਸਰਕਾਰ।
ਜਾਰਜ਼ ਪਾਤਸ਼ਾਹ ਦੀ ਬੁਲਾਵੋ ਜੈ ਜੈ ਕਾਰ।
ਪਰਜਾ ਦੇ ਨਾਲ ਜਿੰਨ੍ਹਾਂ ਦਾ ਵੱਡਾ ਪਿਆਰ।
ਖਾਲਸਾ ਜੀ ਨੂੰ ਅਜ ਵੱਡੀ ਮੌਜ ਤੇ ਬਹਾਰ।"[13]

—ਨਾਮਧਾਰੀ ਲਹਿਰ

ਪੱਤਰਕਾਰੀ ਪੰਜਾਬੀ ਵਾਰਤਕ ਰਚਨਾਵਾਂ ਵੀ ਪਾਠਕ ਤਕ ਪਹੁੰਚਾਉਂਦੀ ਹੀ ਹੈ।

ਸਤਿਗੁਰੂ ਜੀ ਦਾ ਨਜ਼ਰੀਆ ਤੇ ਵੱਖਰਾ ਸੀ ਹੀ ਜਿਹੜਾ ਆਪ ਜੀ ਦੀ ਵਾਰਤਕ ਰਚਨਾ ਵਿੱਚੋਂ ਗੁੱਝਾ ਨਹੀ ਰਹਿੰਦਾ। ਇਹ ਵਾਰਤਕ ਜਨਮ ਸਾਖੀਆਂ ਤੋਂ ਅਗਲੀ ਸਟੇਜ ਸੀ, ਪ੍ਰਮਾਰਥਾਂ ਤੇ ਟੀਕਿਆਂ ਤੋਂ ਅੱਗੇ ਮੂਲ ਵਾਰਤਕ ਸੀ ਮੌਲਿਕ ਰਚਨਾ ਜਿਸ ਦਾ ਧੁਰਾ ਜੀਵਨ ਸੀ।

ਐਸੀ ਵਾਰਤਕ ਦੀ ਰਚਨਾ ਕਰਨਹਾਰੇ, ਮੌਲਿਕ ਸ਼ੈਲੀ ਦੇ ਸਿਰਜਕ ਆਧੁਨਿਕ ਪੰਜਾਬੀ ਵਾਰਤਕ ਦੇ ਮੋਢੀ ਹੋਣ ਦਾ ਸਥਾਨ ਰਖਦੇ ਹਨ।

ਇਸ ਬਾਰੇ ਸੁਵਰਨ ਸਿੰਘ ਵਿਰਕ ਦੀ ਟੂਕ ਬੜੀ ਮਹੱਤਵ ਪੂਰਨ ਹੈ:

"ਜਿਥੋਂ ਤੱਕ ਇਹਨਾਂ ਹੁਕਮਨਾਮਿਆਂ ਦੇ ਸਾਹਿਤਕ ਮਹੱਤਵ ਦਾ ਸੁਆਲ ਹੈ, ਇਹ ਉਨ੍ਹੀਵੀ ਸਦੀ ਦੇ ਦੂਜੇ ਅੱਧ ਦੀ ਪੰਜਾਬੀ ਗਦ ਰਚਨਾ ਦਾ ਉਤਕ੍ਰਿਸ਼ਟ ਪ੍ਰਮਾਣ ਹਨ। ਦਰਅਸਲ ਸਤਿਗੁਰੂ ਜੀ ਨੂੰ ਹੋਰ ਬਹੁਤ ਸਾਰੀਆਂ ਕਾਰਵਾਈਆਂ ਦੇ ਮੋਢੀ ਹੋਣ ਦੇ ਨਾਲ ਨਾਲ ਹੀ ਆਧੁਨਿਕ ਪੰਜਾਬੀ ਵਾਰਤਕ ਦਾ ਪਿਤਾਮਾ ਵੀ ਮੰਨਿਆਂ ਜਾ ਸਕਦਾ ਹੈ। ਉਸ ਸਮੇਂ ਦੇ ਹੋਰ ਪੰਜਾਬੀ ਵਾਰਤਕਕਾਰਾਂ ਸ਼ਰਧਾ ਰਾਮ ਫਲੌਰੀ, ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਗਿਆਨੀ ਗਿਆਨ ਸਿੰਘ ਹੋਰਾਂ ਦੀ ਗੱਦ ਰਚਨਾ ਨਾਲ ਜਦੋਂ ਹੁਕਮਨਾਮਿਆਂ ਦੀ ਵਾਰਤਕ ਦੀ ਤੁਲਨਾ ਕੀਤੀ ਜਾਵੇਗੀ ਤਾਂ ਇਹ ਪੁਰਾਤਨ ਪੰਜਾਬੀ ਵਾਰਤਕ ਅਤੇ ਆਧੁਨਿਕ ਪੰਜਾਬੀ ਵਾਰਤਕ ਵਿਚਲੀ ਇਕ ਮਹੱਤਵਪੂਰਨ ਕੜੀ ਦੇ ਤੌਰ ਤੇ ਨਜ਼ਰ ਆਏਗੀ। ਇਸ ਵਿਚ ਇਹ ਲੌਕਿਕ ਤੇ ਪਾਰਲੌਕਿਕ ਦੋਵੇਂ ਰੰਗ ਹਨ।"[14]

—ਕੂਕਾ ਲਹਿਰ ਦਾ ਪੰਜਾਬੀ ਸਾਹਿਤ

ਇਸ ਸਮਝਿਆ ਜਾਂਦਾ ਹੈ ਕਿ ਜਿਵੇਂ ਜਿਵੇਂ ਵਿਦਵਾਨ ਤੇ ਖੋਜੀ ਪੰਜਾਬੀ ਸਾਹਿਤ ਦੇ ਸਰੋਤਾਂ ਦਾ ਅਧਿਐਨ ਕਰਨਗੇ, ਉਹ ਸਾਹਿਤ ਦਾ ਇਤਿਹਾਸ ਲਿਖਣਗੇ ਉਹ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਸੰਬੰਧੀ ਗੰਭੀਰ ਵਿਚਾਰ ਲਿਖਣਗੇ। ਇਸ

ਨਾਲ 19 ਵੀ ਸਦੀ ਦੀ ਪੰਜਾਬੀ ਵਾਰਤਕ ਦਾ ਇਕ ਅਮੀਰ ਪੱਖ ਹੋਰ ਉਘੜ ਕੇ ਪਾਠਕਾਂ ਖੋਜੀਆਂ ਤੇ ਵਿਦਿਆਰਥੀਆਂ ਦੇ ਸਾਮ੍ਹਣੇ ਆਉਂਦਾ ਰਹੇਗਾ। ਏਸੇ ਅਨੁਸਾਰ ਸਤਿਗੁਰੂ ਰਾਮ ਸਿੰਘ ਨੂੰ ਆਧੁਨਿਕ ਪੰਜਾਬੀ ਵਾਰਤਕ ਦੇ ਮੋਢੀ ਦੇ ਤੌਰ ਉੱਤੇ ਸਥਾਪਤ ਕੀਤਾ ਜਾ ਸਕੇਗਾ।

## ਹਵਾਲੇ


1. ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ ਭਾਗ ਚੌਥਾ—ਡਾ. ਰਤਨ ਸਿੰਘ ਜੱਗੀ
2. ਭਾਈ ਬਾਲੇ ਵਾਲੀ ਜਨਮ ਸਾਖੀ—ਅਜਿਹੇ ਰੰਧਾਵੇ ਨਲ ਗੋਸ਼ਟਿ
3. ਮਹਿਮਾ ਪ੍ਰਕਾਸ਼—ਸਰੂਪ ਦਾਸ ਭੱਲਾ
4. ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ ਪੰਜਾਬ, ਪਟਿਆਲਾ
5. ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
6. ਓਹੀ
7. ਓਹੀ
8. ਓਹੀ
9. ਓਹੀ
10. ਓਹੀ
11. ਓਹੀ
12. ਪੰਜਾਬੀ ਸਾਹਿਤ ਦਾ ਇਤਿਹਾਸ —ਭਾਸ਼ਾ ਵਿਭਾਗ ਪੰਜਾਬ ਪਟਿਆਲਾ
13. ਨਾਮਧਾਰੀ ਲਹਿਰ : ਸੰਪਾਦਕ ਪ੍ਰੋ. ਹਰਮਿੰਦਰ ਸਿੰਘ ਬੇਦੀ —ਜਸਵਿੰਦਰ ਸਿੰਘ
14. ਕੂਕਾ ਲਹਿਰ ਦਾ ਪੰਜਾਬੀ ਸਾਹਿਤ—ਸੁਵਰਨ ਸਿੰਘ ਵਿਰਕ

# ਹੁਕਮਨਾਮਿਆਂ ਦਾ ਬਹੁਪੱਖੀ ਪ੍ਰਭਾਵ

ਸਤਿਗੁਰੂ ਰਾਮ ਸਿੰਘ ਭਾਰਤੀ ਪਰੰਪਰਾ ਵਿੱਚ ਉਨ੍ਹੀਵੀ ਸਦੀ ਵਿੱਚ ਹੋਏ ਅਧਿਆਤਮਿਕ ਰਹਿਨੁਮਾ ਹਨ। ਨਾਮਧਾਰੀ ਸਿੱਖ ਉਹਨਾਂ ਨੂੰ ਸਿੱਖ ਧਰਮ ਦਾ ਬਾਰ੍ਹਵਾਂ ਸਤਿਗੁਰੂ ਸੱਚਾਪਾਤਸ਼ਾਹ ਮੰਨਦੇ ਹਨ। ਸੋ ਉਹਨਾਂ ਦਾ ਪ੍ਰਦੇਸ ਗਵਨ ਕਰਨਾ ਸਿੱਖਾਂ ਦੀ ਧਾਰਮਿਕ ਆਸਥਾ ਨੂੰ ਵੀ ਪ੍ਰਭਾਵਿਤ ਕਰੇਗਾ ਹੀ। ਉਹ ਆਪਣੇ ਰਹਿਬਰ ਦਾ ਵਿਛੋੜਾ ਮਹਿਸੂਸ ਕਰਦੇ ਹੋਏ ਤਰਲੋ-ਮੱਛੀ ਹੋਣਗੇ ਹੀ। ਸਤਿਗੁਰੂ ਜੀ ਦੀ ਸਰਨੀ ਆਉਣ ਨਾਲ ਜੋ ਉਹਨਾਂ ਨੂੰ ਸੁੱਖ ਅਨੁਭਵ ਹੋਏ ਉਹਨਾਂ ਤੋਂ ਵੀ ਆਪਣੇ ਆਪ ਨੂੰ ਵਿਛੋੜੇ ਕਾਰਨ, ਹੀਣੇ ਮਹਿਸੂਸ ਕਰਨਗੇ ਹੀ। ਸਤਿਗੁਰੂ ਦੇ ਹੁਕਮਨਾਮੇ ਮਿਲਣ ਤੇ ਉਹ ਸਿੱਖ ਬੜੀ ਰਾਹਤ ਮਹਿਸੂਸ ਕਰਨਗੇ। ਸਤਿਗੁਰੂ ਜੀ ਨੇ ਵੀ ਇਹ ਸਮਝਿਆ ਕਿ ਸਿੱਖਾਂ ਅੰਦਰ ਉਹਨਾਂ ਦੀ ਦੱਸੀ ਜੀਵਨ ਜਾਚ ਅਪਣਾਉਣ ਬਾਰੇ ਜੇ ਖੜੋਤ ਆ ਰਹੀ ਹੋਵੇ ਤਾਂ ਹੁਕਮਨਾਮੇ ਉਸ ਨੂੰ ਦੂਰ ਕਰਨ ਵਾਸਤੇ ਅਰਥਪੂਰਨ ਹੋਣਗੇ।

ਹੁਕਮਨਾਮਿਆਂ ਦੇ ਰੰਗੂਨ ਤੋਂ ਏਥੇ ਪਹੁੰਚਣ ਨਾਲ ਬਹੁਪੱਖੀ ਪ੍ਰਭਾਵ ਪਿਆ। ਉਹਨਾਂ ਪੱਖਾਂ ਨੂੰ ਅਸੀ ਅਗਲੇ ਕੁਝ ਵਰਕਿਆਂ ਵਿੱਚ ਵਿਚਾਰਨ ਦੀ ਕੋਸ਼ਸ਼ ਕਰਾਂਗੇ। ਇਸ ਨਾਲ ਉਹਨਾਂ ਦਾ ਮਹੱਤਵ ਹੋਰ ਸਪਸ਼ਟ ਹੁੰਦਾ ਲਗੇਗਾ।

(ੳ) ਧਾਰਮਿਕ : ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਨਾਮ-ਬਾਣੀ ਨਾਲ ਜੁੜਨ ਲਈ ਹੁਕਮ ਕਰਦੇ ਹਨ। ਇਸ ਲਈ ਉਹ ਗੁਰਬਾਣੀ ਦੀਆਂ ਟੂਕਾਂ ਦੇ ਕੇ ਵੀ ਆਪਣੇ ਬਚਨ ਨੂੰ ਦ੍ਰਿੜਾਉਂਦੇ ਹਨ ਅਤੇ ਨਿਜੀ ਜੀਵਨ ਵਿੱਚੋਂ ਦੁਖ ਕਲੇਸ਼ ਦੇ ਨਾਸ ਹੋਣ ਬਾਰੇ ਵੀ ਲਿਖਦੇ ਹਨ :

—ਜੋ ਬਾਣੀ ਪੜੇਗਾ ਅਰ ਭਜਨ ਕਰੇਗਾ। ਸੋ ਉਸ ਕੇ ਵਾਸਤੇ ਸਭ ਸੁਖ ਹੋਨਗੇ। ਰਿਜਕਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ। ਸਤਿ ਕਰਕੇ ਮੰਨਣਾ। ਗੁਰਮੰਤ੍ਰਹੀਣ ਪ੍ਰਾਣੀ ਕੂਕਰ, ਸੂਕਰ, ਗਰਧਪ, ਸਰਪਨ ਕੀ ਨਿਆਈ ਹੈ ਮਨੁਖ।[1]

—ਹੁਕਮਨਾਮਾ-3

—ਭਜਨ ਬਾਣੀ ਤੇ ਬਿਨਾ ਭਾਵੇਂ ਕੋਈ ਕਿਤਨਾ ਕੰਮ ਕਰੇ ਰਿਜਕ ਦਾ ਬਾਧਾ ਨਹੀ ਹੁੰਦਾ। ਜੇ ਰਿਜਕ ਬੀ ਹੈ ਕਿਸੇ ਪਾਸ ਬਹੁਤ, ਉਧੀ ਨੀਤ ਨਹੀ ਭਰਦੀ, ਤਰਿਸਨਾ ਦੀ ਅਗਿ ਸਦਾ ਈ ਲਗੀ ਰਹਿੰਦੀ ਹੈ। ਪੁੰਨਦਾਨ ਵੀ ਨਹੀ ਹੋ ਸਕਦਾ। ਧਨੁ ਪਿਆ ਈ ਛਡਕੇ ਮਰੁ ਜਾਦਾ ਹੈ। ਦੁਰਿਗਤੀ ਕੋ ਪਰਾਪਿਤ ਹੋਇ ਜਾਦਾ ਹੈ।[2]

—ਹੁਕਮਨਾਮਾ-15

ਸਤਿਗੁਰੂ ਜੀ ਐਸੇ ਵਿਅਕਤੀਆਂ ਦੀਆਂ ਮਿਸਾਲਾਂ ਵੀ ਦੇ ਦੇਂਦੇ ਹਨ ਜਿਹੜੇ ਧਨ ਜਾਂ ਕਮਾ ਨਹੀ ਸੱਕੇ ਜਾਂ ਉਸ ਦਾ ਸੁੱਖ ਨਹੀ ਲੈ ਸਕੇ। ਕਾਰਨ ਭਜਨ ਬੰਦਗੀ ਤੋਂ ਦੂਰ ਰਹਿਣਾ ਸੀ। ਉਹਨਾਂ ਦੀ ਬਿਰਤੀ ਵੀ ਖਿੰਡੀ ਹੋਈ ਸੀ। ਮਾਇਆ ਕਮਾਉਣ ਨਾਲ ਉਹਨਾਂ ਦੀ ਤਸਲੀ ਨਹੀ ਸੀ ਹੁੰਦੀ ਤੇ ਨਾ ਹੀ ਧਰਮ ਕਰਮ ਵਿਚ ਖਰਚਣਾ ਉਹਨਾਂ ਨੂੰ ਚੰਗਾ ਲਗਦਾ ਸੀ। ਉਹ ਪਿੰਡ ਟੇਢੇਵਾਲ ਜ਼ਿਲ੍ਹਾ ਲੁਧਿਆਣਾ ਦੇ ਜਟ ਜ਼ਿਮੀਦਾਰ ਤੇ ਪਿੰਡ ਭਾਗਪੁਰ ਜ਼ਿਲ੍ਹਾ, ਲੁਧਿਆਣਾ ਦੇ ਜੀਉਣ ਸਿੰਘ ਦੀ ਮਿਸਾਲ ਦੇਂਦੇ ਹਨ ਕਿਉਂਕਿ ਸਤਿਗੁਰੂ ਜੀ ਦੀ ਸਾਹਿਬਜ਼ਾਦੀ ਬੀਬੀ ਨੰਦਾਂ ਜਿਸ ਨੂੰ ਹੁਕਮਨਾਮਾ ਲਿਖਿਆ ਗਿਆ ਸੀ ਉਹਨਾਂ ਨੂੰ ਜਾਣਦੀ ਸੀ। ਸੋ ਉਸ ਨੂੰ ਸਮਝਾਉਣ ਲਈ ਹੀ ਲਿਖਿਆ ਗਿਆ ਸੀ।

ਉਹ ਅਰਦਾਸ ਕਰਨ ਸਮੇਂ ਮੰਗਣ ਲਈ ਸੰਸਾਰਕ ਪਦਾਰਥਾਂ ਵਲ ਧਿਆਨ ਦੇਣ ਦੀ ਗੱਲ ਨਹੀ ਕਰਦੇ ਸਗੋਂ ਲਿਖਦੇ ਹਨ:

—ਹੋਰੁ ਖਾਲਸਾ ਜੀ ਭਜਨ ਬਾਣੀ ਪੜ ਕਰਕੇ ਗੁਰੂ ਸਾਹਿਬਾ ਅਗੇ ਗਲ ਮੈ ਪਲਾ ਪਾ ਕੇ ਹਥ ਜੋੜ ਕੇ ਗੁਰੂ ਸਾਹਿਬਾ ਤੇ ਗੁਰਮਤ, ਸਿਦਕ ਭਰੋਸਾ, ਨਾਮਦਾਨ ਮੰਗਣਾ ਬੇਨਤੀ ਕਰਕੇ। ਅਗੇ ਜੋ ਗੁਰੂ ਨੂ ਭਾਵੇ।...ਸੋ ਭਾਈ ਖਾਲਸਾ ਜੀ ਅਸੀਂ ਸਾਰੀ ਬਾਤ ਆਪਣੀ ਅਖੀ ਦੇਖੀ ਹੈ ਭਜਨ ਬਾਣੀ ਦੀ, ਤਾ ਸੰਗਤ ਵਲ ਲਿਖਦੇ ਹਾ। ਸਾਡਾ ਕੋਈ ਕੰਮ ਨਾਹੀ ਸਾ, ਪਰਉਪਕਾਰ ਵਾਸਤੇ ਲਿਖੀ ਹੈ। ਗੁਰੂ ਸਾਹਿਬ ਦੀ ਓਟ ਕਰਕੇ ਇਹੁ ਦਿਨ ਕਟੇ ਹੈ, ਨਹੀ ਤਾਂ ਹੋਰ ਸਾਡਾ ਕੋਈ ਠਕਾਣਾ ਨਹੀ ਥਾ ਗੁਰੂ ਬਿਨਾ।[3] —ਹੁਕਮਨਾਮਾ-3

—ਹੋਰ ਭਾਈ ਤੂ ਜੋ ਲਿਖਾ ਹੈ ਔਗਣਹਾਰ ਹਾ, ਸੋ ਜੀ ਭੂਲਣ ਅੰਦਰ ਸਭੁ ਕੋ, ਅਭੁਲੁ ਗੁਰੂ ਕਰਤਾਰੁ। ਭਾਈ ਭਜਨ ਬਾਣੀ ਕਰਕੇ ਏਹੁ ਮੰਗਣਾ, 'ਹੇ ਗੁਰੂ ਬਖਸ ਲੈ। ਤੇਰਾ ਪਤਿਤ ਪਾਵਨ ਵਿਰਦ ਹੈ। ਦੁਖ ਸੁਖ ਮੈ ਵਿਸਰ ਨਾ ਜਾਈ ਗੁਰਮਤਿ ਦਾ ਖੈਰੁ, ਪਾਈ ਆਪਣੀ ਦਰਗਾਹੋ। ਮਨਮਤਿ ਤੇ ਰਖ ਲਈ। ਹਰਿ ਵੇਲੇ ਏਹੁ ਅਰਜ ਕਰਨੀ।[4] —ਹੁਕਮਨਾਮਾ-12

ਸਤਿਗੁਰੂ ਜੀ ਭਜਨ ਕਰਨ ਵਾਲੇ, ਮਰਯਾਦਾ ਰੱਖਣ ਵਾਲੇ ਗੁਰਮਤਿ ਦੇ ਧਾਰਨੀ ਉੱਤੇ ਖ਼ੁਸ਼ੀਆਂ ਦਾ ਮੀਹ ਵਰਸਾਉਂਦੇ ਹਨ। ਉਹ ਵੀ ਉਸ ਨੂੰ ਲਿਖੇ ਹੁਕਮਨਾਮੇ ਨੂੰ ਪੜ੍ਹ ਕੇ, ਸਤਿਗੁਰੂ ਜੀ ਨੂੰ ਸਦਾ ਅੰਗ-ਸੰਗ ਸਮਝਦਾ ਹੈ। ਹੁਕਮਨਾਮੇ ਸਾਰੀ ਸੰਗਤ ਨੂੰ ਤਾਂ ਲਿਖੇ ਨਹੀ ਸੀ ਜਾ ਸਕਦੇ ਕਿਉਂਕਿ ਬੜੀ ਸਖ਼ਤੀ ਸੀ। ਕਾਗਜ਼, ਕਲਮ, ਦੁਆਤ ਲੁਕਾ ਲੁਕਾ ਕਿ ਰਖਣੇ ਪੈਂਦੇ ਸਨ ਕਿਉਂਕਿ ਇਹ ਰਖਣਾ ਵੀ ਜੁਰਮ ਸੀ। ਸੋ ਸਤਿਗੁਰੂ ਜੀ ਜਿਸ ਨੂੰ ਹੁਕਮਨਾਮਾ ਲਿਖਣ ਦੀ ਕਿਰਪਾ ਕਰਦੇ ਲੋੜੀਂਦੀ ਗੱਲ ਹੀ ਲਿਖਦੇ, ਉਹ ਵੀ ਕਈ ਵਾਰ ਸੰਖੇਪ ਜਿਹੀ। ਜੇ ਕਿਤੇ ਲੋੜ ਹੁੰਦੀ ਤਾਂ ਦੁਹਰਾ ਵੀ ਦੇਂਦੇ। ਸਤਿਗੁਰੂ ਜੀ ਨੇ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਫੱਤੇਵਾਲ ਦੀ ਬੀਬੀ ਜੁਆਲਾ ਦੇਈ ਨੂੰ ਇੱਕ ਹੁਕਮਨਾਮਾ ਭੇਜਿਆ। ਉਹ ਸ਼ਹਿਰ ਵਿਚ ਰਹਿੰਦੀ ਸੀ।

ਉਸ ਨੇ ਸਤਿਗੁਰੂ ਜੀ ਨੂੰ ਭੇਟਾ ਵਜੋਂ ਕੁਝ ਭੇਜਿਆ ਸੀ। ਲੱਗਦਾ ਹੈ ਅਰਦਾਸ ਵੀ ਲਿਖ ਕੇ ਭੇਜੀ ਹੋਏਗੀ ਜਿਸ ਵਿੱਚ ਨੇੜੇ ਹੋ ਕੇ ਰਹਿਣ, ਸੇਵਾ ਕਰਨ ਦੀ ਇਛਾ ਪ੍ਰਗਟ ਕੀਤੀ ਹੋਏਗੀ। ਸਤਿਗੁਰੂ ਜੀ ਨੇ ਉਸ ਦੀ ਭਾਵਨਾ ਨੂੰ ਸਮਝਦਿਆਂ ਹੋਇਆਂ ਜੋ ਲਿਖਿਆ ਉਸ ਦਾ ਧਾਰਮਿਕ ਮਹੱਤਵ ਹੈ:

—ਪਹਿਲੇ ਤੇ ਜੁਆਲਾ ਕੋਈ ਤੇਰੇ ਪਾਸ ਰਹਿਣ ਦਾ ਤਾ ਏਹੁ ਉਤਰ ਹੈ, ਤੂ ਸਤਿ ਕਰਕੇ ਜਾਣਨਾ ਝੂਠ ਨਹੀ ਲਿਖਦਾ ਮੈ, ਮੇਰੇ ਪਾਸ ਤੇ ਸੋਈ ਹੈ ਜੋ ਸਰੀਰ ਭਜਨੁ ਕਰਦਾ ਹੈ ਪ੍ਰਮੇਸਰ ਦਾ ਅਰ ਗੁਰਮਤਿ ਬਿਚ ਚਲਦਾ ਹੈ। ਸੋ ਤੈ ਜੋ ਆਪਣੀ ਧਾਰਨਾ ਲਿਖੀ ਹੈ, ਸੋ ਏਹੁ ਧਾਰਨਾ ਗੁਰੂ ਦੀ ਬਡੀ ਮਿਹਰਿ ਜਾਣ ਤੂ। ਤੇਰੇ ਉਤੇ ਗੁਰੂ ਜੀ ਦੀ ਬਡੀ ਮਿਹਰ ਹੈ। ਇਕ ਮੇਰੇ ਪਾਸ ਦੀ ਤਾਂ ਥੋੜੀ ਬਾਤ ਹੈ। ਗੁਰੂ ਜੀ ਨੇ ਲਿਖਾ ਹੈ ਸਿਫਤਿ ਗੰਢੁ ਪਵੈ ਦਰਬਾਰਿ।

ਜਿਸਦੀ ਪ੍ਰਮੇਸਰ ਨਾਂਲ ਗੰਢ ਪੈ ਜਾਇ ਓਸਦੀ ਤਾ ਸਾਰੇ ਹੀ ਗੰਢ ਪੈ ਜਾਦੀ ਹੈ। ਮੇਰੇ ਤੇ ਸਰੀਰ ਕਰਕੇ ਭਾਮੇ ਕਿਤਨੀ ਦੂਰਿ ਰਹੇ ਪਰੁ ਜੇ ਭਜਨ ਬਾਣੀ ਕਰੇ ਤਕੜਾ ਹੋ ਕੇ ਉਹ ਮੇਰੇ ਪਾਸ ਹੈ ਮੈ ਉਸ ਦੇ ਪਾਸ ਹਾ ਸਦਾ ਈ। ਕਿਸ ਕਰਕੇ, ਜੋ ਕਿਸੇ ਨੂ ਜਿਸ ਵਾਤ ਦੀ ਲੋੜ ਹੁੰਦੀ ਹੈ, ਉਹ ਬਸਤੁ ਲੈ ਕੇ ਓਹੁ ਰਾਜੀ ਹੁੰਦਾ ਹੈ। ਸੋ ਮੈਨੂ ਤਾ ਏਹੁ ਲੋੜ ਹੈ ਭਜਨੁ ਕਰਨ ਦੀ ਤਾ ਨਾਲੇ...ਓਸਦਾ ਕਹਿਣਾ ਸਤਿ ਹੈ। ਤੂ ਸਦਾ ਈ ਮੇਰੇ ਪਾਸ ਈ ਹੈ, ਪ੍ਰਤੀਤ ਕਰਦੇ ਜਾਣਨੀ।[5] —ਹੁਕਮਨਾਮਾ-55

ਧਰਮ ਦਾ ਮੂਲ ਹੈ ਪ੍ਰਤੀਤ ਆਪਣੇ ਰਹਿਬਰ, ਇਸ਼ਟ ਦੇਵ ਤੇ ਹੀ ਨਹੀ ਪ੍ਰਮਾਤਮਾ ਦੀ ਹੋਂਦ ਤੇ ਵੀ ਪ੍ਰਤੀਤ ਰੱਖਣੀ ਬਣਦੀ ਹੈ। ਤਾਂ ਹੀ ਕਿਸੇ ਨੂੰ ਆਸਤਕ ਜਿਹਾ ਜਾਣਾ ਬਣਦਾ ਹੈ। ਪ੍ਰਤੀਤ ਵੀ ਇੱਕ ਉਤੇ ਹੋਵੇ। ਇਹ ਨਾਂ ਹੋਵੇ ਕਿ ਗੰਗਾ ਗਏ ਗੰਗਾ ਰਾਮ, ਜਮਨ ਗਏ ਜਮਨਾ ਦਾਸ। ਪ੍ਰਤੀਤ ਤਾਂ ਹੀ ਹੋਵੇਗੀ ਜੇ ਪ੍ਰੀਤ ਹੋਵੇਗੀ, ਜੇ ਸਿਦਕ ਭਰੋਸਾ ਹੋਵੇਗਾ। ਜੇ ਇੰਜ ਹੋਵੇਗਾ ਤਾਂ ਸਤਿਗੁਰ ਦਾ ਹੁਕਮ ਸਤਿ ਕਰਕੇ ਮੰਨਿਆਂ ਜਾਏਗਾ। ਉਸ ਤੋਂ ਮੂੰਹ ਨਹੀ ਮੋੜਿਆਂ ਜਾਏਗਾ, ਕਿਸੇ ਦੂਜੇ ਵੱਲ ਮਨ ਨਹੀਂ ਭਟਕੇਗਾ ਤੇ ਸਿੱਖ ਬੇਮੁੱਖੀ ਤੋਂ ਵੀ ਬਚਿਆ ਰਹਿ ਸਕੇਗਾ। ਬੀਬੀ ਜੁਆਲਾ ਦੇਵੀ ਨੂੰ ਲਿਖੇ ਇਕ ਹੋਰ ਹੁਕਮਨਾਮੇ ਵਿੱਚ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਅਰਦਾਸ ਕੀਤੀ ਜਾਏ ਕਿ:

—ਹੇ ਮਹਾਰਾਜ, ਮੈਨੂ ਦੂਜੇ ਭਾਇ ਤੇ ਸਦਾ ਈ ਰਾਖਿ ਲਈ। ਤੇਰਿਆਂ ਚਰਨਾ ਤੇ ਬਿਨਾ ਮੇਰੀ ਦੂਜੇ ਥਾ ਕਦੇ ਬੀ ਨਾ ਪ੍ਰਤੀਤ ਹੋਵੇ। ਮਹਾਰਾਜ ਮੈਨੂ ਸਦਾ ਈ ਬੇਮੁਖੀ ਤੇ ਰਖਿ ਲਈ। ਵੇਮੁਖੀ ਏਸ ਦਾ ਨਾਉ ਹੈ ਜੋ ਗੁਰੂ ਕੇ ਹੁਕਮ ਤੇ ਫਿਰ ਜਾਣਾ। ਬਡਾ ਦੁਖ ਹੈ ਬੇਮੁਖੀ ਦਾ।[6] —ਹੁਕਮਨਾਮਾ-53

ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਸਦਾ ਵਰਤ ਲਾਇਆ ਸੀ। ਜਿਥੋਂ ਹਰ ਰਾਹੀ-ਪਾਂਧੀ ਨੂੰ, ਕਿਸੇ ਵੇਲੇ ਵੀ ਆਵੇ, ਅਠੇ ਪਹਿਰ ਦਾਲਾ ਪ੍ਰਸਾਦਾ ਮਿਲਦਾ ਸੀ। ਉਸ ਦੀ ਜਾਤ, ਭੇਖ, ਧਰਮ ਵੀ ਨਹੀ ਸੀ ਪੁੱਛਿਆ ਜਾਂਦਾ। ਹੁਕਮਨਾਮਿਆਂ ਵਿੱਚ ਸ੍ਰੀ

ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਨਿਜੀ ਤੌਰ ਉੱਤੇ ਵੀ ਦਾਨ ਕਰਨ, ਖ਼ਾਸ ਕਰਕੇ ਅੰਨ ਪਾਣੀ ਦਾ ਦਾਨ ਦਾ ਹੁਕਮ ਕਰਦੇ ਹਨ। ਪ੍ਰਸਾਦਾ, ਭਜਨ ਬਾਣੀ ਕਰਨ ਵਾਲਿਆਂ ਨੂੰ, ਛਕਾਉਣ ਦਾ ਖ਼ਾਸ ਤੌਰ ਤੇ ਹੁਕਮ ਕਰਦੇ ਹਨ ਤੇ ਹੋਰਾਂ ਨੂੰ ਵੀ:

—ਜਥਾ ਸਕਤਿ ਦਾਨ ਕਰਨਾ। ਸਿਖਾਂ ਨੂ ਪ੍ਰਸਾਦਿ ਛਕਾਉਣਾ ਭਜਨ ਬਾਣੀ ਕਰਨ ਬਾਲਿਆ ਨੂ। ਅਰ ਭੁਖਾ ਕੋਈ ਬੀ ਹੋਵੇ ਚਾਹੇ, ਭੁਖੇ ਨੂ ਅੰਨ ਦੇਣ ਦਾ ਵਡਾ ਪੁੰਨ ਹੈ।[7] —ਹੁਕਮਨਾਮਾ-5

ਹੋਰ ਜੀ ਲੰਗਰ ਵੀ ਬਾਤ ਏਹੁ ਹੈ ਜਿਤਨਾ ਕੁਛ ਸਰੇ ਕਿਸੇ ਤੇ ਸੋ ਲੰਗਰ ਪਾਵੇ। ਲਿਖਣਾ ਕੀ ਹੈ, ਹੋਰ ਕੀ ਲਿਖਣਾ ਹੈ? ਗੁਰੂ ਸਾਹਿਬ ਜੀ ਸਰਬਦਾਨਾ ਤੇ ਉਪਰ ਅੰਨ ਦਾ ਦਾਨ ਬਡਾ ਲਿਖਾ ਹੈ ਸਾਖੀਆ ਮੈ ਜੋ ਲੰਗਰ ਦੀ ਟਹਿਲ ਕਰੂਗਾ ਓਸ ਦਾ ਬਹੁਤ ਭਲਾ ਹੋਊਗਾ। ਸਤਿ ਕਰ ਮੰਨਣਾ। ਐਥੇ ਸਾਨੂ ਕੁਛ ਨਹੀ ਚਾਹੀਦਾ ਰਾਮਦਾਸ ਪੁਰੇ (ਭੈਣੀ ਸਾਹਿਬ) ਲੰਗਰ ਪਾਓ। ਅਛਾ ਕਰਾ ਨਾ ਸਿਟਾ ਪਦਾਰਥ।[8]
—ਹੁਕਮਨਾਮਾ-12

—ਅਰ ਏਹ ਹੁਕਮ ਦੇਣਾ ਸਭ ਨੂ ਜੋ ਡੇਰੇ ਆਵੇ, ਉਸ ਨੂ ਆਖਣਾ ਭਾਈ ਜਿਤਨਾ ਪੁਜ ਆਵੇ ਓਤਨਾ ਪੁਨ ਕਰਨਾ। ਭੁਖੇ ਨੂ ਰੋਟੀ ਕਪੜਾ ਜੋੜਾ, ਕਿਸੇ ਭੇਖ ਦਾ ਹੋਵੇ, ਭਾਵੇਂ ਨਿੰਦਾ ਬੀ ਕਰਦਾ ਹੋਵੇ ਪਰ ਲੋੜਮਾਨ ਦੇਖਕੇ ਉਸ ਨੂ ਬੀ ਦੇਣਾ ਜਿਤਨਾ ਕੁ ਸਰੇ ਆਪ ਤੇ। ਪੁੰਨ ਤੇ ਘਾਟਾ ਨਹੀ ਆਉਂਦਾ ਪਰ ਦੇਣਾ ਅਉਖਾ ਹੈ। ਤੁਸੀ ਅਨੰਦ ਰਹਿਣਾ। ਜਿਸ ਨੂ ਏ ਪਿਆਦੇ (ਚੌਕੀ ਦੇ ਪੁਲਸੀਏ) ਔਣ ਦੇਣ ਓਸ ਨੂ ਅੰਨ ਪਾਣੀ ਦੇ ਦੇਣਾ।[9] —ਹੁਕਮਨਾਮਾ-17

ਸਤਿਗੁਰੂ ਜੀ ਦੀ ਸਮਦ੍ਰਿਸ਼ਟੀ ਹੈ। ਉਹਨਾਂ ਦੀਆਂ ਲਿਖਤਾਂ ਦਾ ਮਹੱਤਵ ਇਹ ਵੀ ਹੈ ਕਿ ਉਹ ਆਪਣੇ ਪੈਰੋਕਾਰਾਂ ਨੂੰ ਏਸੇ ਸਮ-ਦ੍ਰਿਸ਼ਟੀ ਦੇ ਧਾਰਨੀ ਬਣਾਈ ਰੱਖਣਾ ਚਾਹੁੰਦੇ ਹਨ। ਜਿਥੇ ਉਹ ਬੇਵਸ ਹਨ, ਜਿਵੇਂ ਸ੍ਰੀ ਭੈਣੀ ਸਾਹਿਬ ਡਿਉਢੀ ਵਿੱਚ ਬੈਠੀ ਪੁਲਿਸ ਕਿਸੇ ਨੂੰ ਲੰਗਰ ਛਕਣ ਆਉਣ ਹੀ ਨਾ ਦੇਵੇ ਤਾਂ ਮਜਬੂਰੀ ਹੈ। ਚੰਗੇ ਪਾਸੇ ਲਗੀ ਮਾਇਆ ਤਾਂ, ਪੂੰਜੀ ਨਿਵੇਸ਼ ਹੈ। ਇਸ ਨੇ ਵਧਣਾ ਹੀ ਹੈ, ਪਰ ਵਿਤਕਰੇ ਤੋਂ ਬਿਨਾ। ਉਸ ਸਮੇਂ ਗ਼ਰੀਬੀ ਬਹੁਤ ਸੀ, ਕਈ ਭੁਖੇ ਪੇਟ ਸੌਂਦੇ ਸੀ। ਨੰਗੇ ਪੈਰੀ ਤੁਰਦਿਆਂ ਦੇ ਪੈਰ, ਗਰਮੀਆਂ ਵਿੱਚ ਸੜਦੇ ਸਨ ਜਾਂ ਸੂਲਾਂ ਚੁਭਦੀਆਂ ਸਨ ਉਸ ਦੀ ਮਦਦ ਕਰਨਾ ਦਾਨ ਹੈ ਜਾਂ ਫਿਰ ਕਿਸੇ ਦੇ ਨੰਗੇਜ਼ ਨੂੰ ਢਕਣ ਲਈ ਕਪੜਾ ਦੇਣਾ।

ਸਤਿਗੁਰੂ ਜੀ ਐਸਾ ਦਾਨ ਮੰਗਣ ਲਈ ਨਹੀ ਕਹਿੰਦੇ, ਦੇਣ ਲਈ ਕਹਿੰਦੇ ਹਨ। ਮੰਗਣ ਲਈ ਤਾਂ ਨਾਮ ਦਾਨ ਮੰਗਣਾ ਹੀ ਆਪ ਜੀ ਲਈ ਠੀਕ ਹੈ। ਇਹ ਉੱਚੀ ਧਾਰਮਿਕ ਬਿਰਤੀ ਦਾ ਪ੍ਰਤੀਕ ਹੈ। ਲਬ, ਲੋਭ ਤੋਂ ਉਤੇ ਸੰਤੋਖ ਦੀ ਅਵਸਥਾ; ਨਾਲੇ ਆਤਮਿਕ ਤੌਰ ਤੇ ਬਲਵਾਨ ਕਰਨ ਵਾਲੀ ਅਵਸਥਾ।

ਹੁਕਮਨਾਮਿਆਂ ਦੇ ਪ੍ਰਭਾਵ ਨਾਲ ਸਿੱਖਾਂ ਨੇ ਗੁਰਬਾਣੀ ਦੇ ਪਾਠ ਕਰਨੇ ਠੀਕ

ਸਮਝੇ। ਸਤਿਗੁਰੂ ਜੀ ਨੂੰ ਮਿਲਣ ਆਉਣ ਵਾਲੇ ਸਿੱਖ ਦੱਸ ਜਾਂਦੇ ਸਨ ਕਿ ਉਹਨਾਂ ਨੇ ਕਿੰਨੇ ਪਾਠ ਕੀਤੇ ਹਨ ਜਾਂ ਕਿੰਨੇ ਕਰ ਰਹੇ ਹਨ ਜਾਂ ਅਖੰਡ-ਪਾਠ ਕਰਨ ਦੀ ਸਥਿਤੀ ਕੀ ਹੈ। ਅਖੰਡ-ਪਾਠ ਲਈ ਤਾਂ 14 ਸਰੀਰ ਚਾਹੀਦੇ ਸਨ। ਸਰਕਾਰ 5 ਸਿੱਖਾਂ ਤੋਂ ਵਧ ਨੂੰ ਇਕੱਠੇ ਨਹੀ ਸੀ ਹੋਣ ਦੇਂਦੀ। ਭੈਣੀ ਸਾਹਿਬ ਗੁਰਦੁਆਰੇ ਵੀ ਛਾਪੇ ਮਾਰਦੀ ਸੀ ਜੇ ਪਤਾ ਲਗ ਜਾਏ ਅਖੰਡ-ਪਾਠ ਹੁੰਦੇ ਸਨ। ਸਤਿਗੁਰੂ ਜੀ ਪਾਠ ਕਰਨ ਵਾਲਿਆਂ ਦੀ ਪਿੱਠ ਥਾਪੜਦੇ ਹਨ:

ਅਰੁ ਭਾਈ ਸਮੁੰਦ ਸਿੰਘ ਜੋ ਤੈ ਪਰਉਪਕਾਰ ਕੀਤਾ ਹੈ ਸੋ ਤਾ ਮੇਰੇ ਪਾਸੋ ਕਹਾ ਨਹੀ ਜਾਦਾ ਜੋ ਐਨੇ ਭੋਗ ਪਾਠ ਕਰਾਏ ਮੇਰੇ ਨਿਮਿਤ। ਧੰਨਿ ਤੇਰਾ ਜਨਮੁ ਹੈ।[10]

—ਹੁਕਮਨਾਮਾ-7

—ਮਾਈ (ਮਾਤਾ ਸਦਾ ਕੌਰ) ਦੇ ਨਮਿਤ ਪੰਜ ਭੋਗ ਪਾ ਦੇਣੇ, ਕੁਛ ਕਪੜਾ ਲੀੜਾ ਬੀ ਦੇ ਦੇਣਾ।[11] —ਹੁਕਮਨਾਮਾ-11

ਸਤਿਗੁਰੂ ਜੀ ਹੁਕਮ ਕਰਦੇ ਹਨ ਕਿ ਪਾਠ ਕਰਨਾ ਸਿੱਖ ਦੇ ਨਿਤਨੇਮ ਦਾ ਹਿੱਸਾ ਹੈ। ਇਸ ਨਿਤਨੇਮ ਵਿੱਚ ਆਪ ਚੰਡੀ ਦੀ ਵਾਰ ਦੇ ਪਾਠ ਦਾ ਖ਼ਾਸ ਹੁਕਮ ਕਰਦੇ ਹਨ:

—ਹੋਰ ਹੁਣ ਇਉ ਕਰੋ ਜੋ ਅਖੰਡ-ਪਾਠ ਨਹੀ ਹੁੰਦੇ ਹੈ ਤਾ ਖੁਲੇ ਪਾਠ ਕਰੋ। ਹੋਰ ਭਜਨ ਕੀਤਾ ਜਿਤਨਾ ਹੋਵੇ, ਨਹੀ ਤਾਂ ਜਪੁ ਜਾਪੁ ਜਰੂਰ ਕਰ ਲੈਣਾ। ਫੇਰ ਜਿਸ ਵੇਲੇ ਸੂਰਜ ਦੀਆ ਰਿਸਮਾ ਨਿਕਲਣ ਲਗਨ ਤਾ ਓਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ। ਅਰਦਾਸ ਕਰਕੇ ਪਾਠ ਤੋਰਨਾ ਫੇਰ। ਪਾਠ ਕਰਕੇ ਫੇਰ ਬੇਨਤੀ ਕਰਨੀ ਹੇ ਭਗਵਤੀ ਮਾਤਾ ਹੇ ਜਗਦੰਭਾ ਆਦ ਅੰਤ ਦੈਤਾ ਦਾ ਨਾਸ ਕਰਨ ਵਾਲੀ, ਹੋਰ ਜੈਸੀ ਬਨਿ ਆਵੈ ਬੇਨਤੀ ਕਰਨੀ ਹਥ ਜੋੜ ਕੇ ਹੇ। ਹਮਾਰੀ ਮਾਤਾ ਗਊ ਬਧ ਕਰਨ ਵਾਲਿਆ ਦਾ ਤੇ ਭਛਨ ਕਰਨ ਵਾਲਿਆ ਦਾ ਸਭਨਾ ਦਾ ਨਾਸ ਕਰ। ਏਹ ਪਾਠ ਸਭੇ ਸਿੰਘ ਕਰਨ।[12] —ਹੁਕਮਨਾਮਾ-17

ਇਹ ਪਾਠ ਕਰਨ ਦੀ ਵਾਰ ਵਾਰ ਤਾਕੀਦ ਕਰਦੇ ਸਨ ਸਤਿਗੁਰੂ ਜੀ ਨਾਲ ਹੀ ਗੁਪਤ ਕਰਨ ਦੀ ਤਾਂਕਿ ਕੁਸੰਗੀ ਨਾ ਸੁਣੇ। ਕਿਉਂਕਿ ਕੁਸੰਗੀ ਸੁਣ ਕੇ ਸਰਕਾਰੀ ਸੂਹੀਆਂ ਜਾਂ ਅਹਿਲਕਾਰਾਂ ਨੂੰ ਦਸ ਸਕਦਾ ਸੀ, ਜਿਸ ਦੇ ਨਾਸ ਲਈ ਅਰਦਾਸਾਂ ਹੁੰਦੀਆਂ ਹਨ। ਸਰਕਾਰ ਹਿੰਦ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਆਪਣੇ ਅਹਿਲਕਾਰਾਂ ਨੂੰ ਸਾਵਧਾਨ ਕਰਕੇ ਪੁੱਛਿਆ ਕਿ ਇਹ ਚੰਡੀ ਦੀ ਵਾਰ ਦਾ ਪਾਠ ਕਰਦੇ ਹਨ ਕੋਈ ਖ਼ਤਰਾ ਤਾਂ ਨਹੀ।

ਡਾ. ਹਰਿਭਜਨ ਸਿੰਘ ਹੁਰੀ ਸਤਿਗੁਰੂ ਜੀ ਅਤੇ ਸਿੱਖਾਂ ਵਿਚਲੇ ਸੰਬੰਧਾਂ ਨੂੰ ਅਧਿਆਤਮਿਕ ਧਰਾਤਲ ਤੇ ਵੇਖਦੇ ਹਨ। ਇਹ ਸੰਬੰਧ ਇਹਨਾਂ ਹੁਕਮਨਾਮਿਆਂ ਰਾਹੀ ਵੀ ਪ੍ਰਗਟ ਹੁੰਦੇ ਹਨ:

"ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੱਖਾਂ ਵਿਚਕਾਰ ਅਧਿਆਤਮਿਕ ਤੇ

ਸਭਿਆਚਾਰਕ ਗੁਣਾਂ ਦੀ ਐਸੀ ਸਾਂਝ ਹੈ ਕਿ ਉਹ ਦ੍ਵੈ ਤੇ ਏਕ ਰੂਪ ਹ੍ਵੈ ਗਯੋ ਜਾਪਦੇ ਹਨ। ਇਸ ਅਵਸਥਾ ਤਕ ਉਹੀ ਸੰਤਜਨ ਹੀ ਪਹੁੰਚਦੇ ਹਨ ਜਿਨ੍ਹਾਂ ਆਪਣਾ ਪਰਕਾ ਮੇਟ ਦਿੱਤਾ ਹੈ। ਇਹਨਾਂ ਹੁਕਮਨਾਮਿਆਂ ਵਿਚ ਆਪੇ ਪਰਕੇ ਦਾ ਝਉਲਾ ਨਹੀ ਪੈਂਦਾ।"[13] —ਸੇਵਾ

ਡਾ. ਰਾਏ ਜਸਬੀਰ ਸਿੰਘ ਇਹਨਾਂ ਹੁਕਮਨਾਮਿਆਂ ਦੇ ਧਾਰਮਿਕ ਪੱਖ ਨੂੰ 21 ਵੀ ਸਦੀ ਦੇ ਸੰਦਰਭ ਵਿਚ ਰੱਖ ਕੇ ਵੀ ਸਾਰਥਕ ਸਮਝਦੇ ਹਨ,

"ਸਤਿਗੁਰੂ ਜੀ ਰਾਹੀ ਪਾਠ ਕਰਨਾ, ਮਾਲਾ ਫੇਰਨਾ, ਭਜਨ ਕਰਨਾ, ਬਾਣੀਆਂ ਕੰਠ ਕਰਨ ਸੰਬੰਧੀ ਹਦਾਇਤਾਂ ਦਾ ਸੰਬੰਧ ਮਨੁੱਖ ਦੇ ਆਤਮ ਵਿਕਾਸ ਦੇ ਨਾਲ ਨਵੀਂ ਸਦੀ ਦੀਆਂ ਸਮਸਿਆਵਾਂ ਚਿੰਤਾਵਾਂ ਤੇ ਮਾਨਸਿਕ ਖਿਚਾਅ ਦੂਰ ਕਰਨ ਨਾਲ ਵੀ ਹੈ। ਸਰਬ ਰੋਗ ਦਾ ਔਖਧ ਨਾਮ ਦੇ ਹਵਾਲੇ ਇਨ੍ਹਾਂ ਸਮਸਿਆਵਾਂ ਲਈ ਵੀ ਕਾਰ ਅਮਦ ਹਨ।"[14] —ਨਾਮਧਾਰੀ ਲਹਿਰ

ਸੋ ਸਤਿਗੁਰੂ ਜੀ ਦੇ ਜਿਹੜੇ ਸਿੱਖ ਆਪ ਜੀ ਦਾ ਹੁਕਮ ਮੰਨਦੇ ਰਹੇ ਹਨ ਜਾਂ ਉਹਨਾਂ ਤੋਂ ਬਾਅਦ ਅੱਜ ਤੱਕ 21 ਵੀ ਸਦੀ ਦੇ ਮਸ਼ੀਨੀ-ਤਕਨੀਕੀ ਯੁੱਗ ਵਿੱਚ ਵਿਚਰਦੇ ਹੋਏ ਨਾਮ ਬਾਣੀ ਨਾਲ ਜੁੜੇ ਹੋਏ ਹਨ ਉਹ ਤਨਾਅਮੁਕਤ, ਜੀਵਨ ਜਿਊਂਦੇ ਹਨ। ਆਧੀਆਂ ਬਿਆਧੀਆਂ, ਉਪਾਧੀਆਂ ਤੋਂ ਛੁਟਕਾਰਾ ਪਾਉਣ ਲਈ ਉਹਨਾਂ ਨੂੰ ਕਿਸੇ ਕੋਲ ਜਾਣ ਦੀ ਲੋੜ ਨਹੀ ਕਿਉਂਕਿ ਐਸੇ ਰੋਗ, ਸਰੀਰਕ ਜਾਂ ਮਾਨਸਿਕ, ਉਹਨਾਂ ਤੋਂ ਦੂਰ ਰਹਿੰਦੇ ਹਨ। ਐਸੇ ਸਿੱਖਾਂ ਦਾ ਗੁੱਸੇ ਤੇ ਕਾਬੂ ਰਹਿੰਦਾ ਹੈ ਸੋ ਸਹਿਜ ਰਹਿੰਦੇ ਹਨ।

(ਅ) ਸਮਾਜਿਕ : ਮਨੁੱਖ ਸਮਾਜਿਕ ਪ੍ਰਾਣੀ ਹੈ। ਸਮਾਜ ਦੇ ਮੂਲ ਵਿਚ ਪਤੀ-ਪਤਨੀ—ਇਸਤਰੀ-ਪੁਰਖ—ਤੇ ਬੱਚੇ ਹਨ। ਫਿਰ ਉਹਨਾਂ ਦਾ ਆਲਾ ਦੁਆਲਾ ਹੈ, ਜਿਸ ਨਾਲ ਉਹਨਾਂ ਦੀ ਖਾਣ-ਪੀਣ, ਰਹਿਣ-ਸਹਿਣ ਵਰਤੋਂ-ਵਿਹਾਰ, ਰਿਸ਼ਤੇ-ਨਾਤੇ ਤੇ ਰਸਮੋ-ਰਿਵਾਜ਼ਾਂ ਦੀ ਸਾਂਝ ਹੈ। ਇਸ ਸਾਂਝ ਵਿੱਚ ਮਰਦ ਪ੍ਰਧਾਨ ਸਮਾਜ ਹੋਣ ਕਾਰਨ ਇਸਤਰੀ ਨੂੰ ਕਈ ਵਾਰ ਉਸ ਦੀਆਂ ਜ਼ਿਆਦਤੀਆਂ ਦਾ ਸ਼ਿਕਾਰ ਹੋਣਾ ਪੈਂਦਾ ਹੈ। ਉਹ ਦੁਖ ਤਕਲੀਫ਼ਾਂ ਝੱਲਦੀ ਕਈ ਵਾਰ, ਜੂਨ ਕੱਟਦੀ ਹੀ ਲਗਦੀ ਹੈ। ਮਹਾਂ ਪੁਰਸ਼ਾਂ ਨੇ ਔਰਤਾਂ ਦੇ ਦੁੱਖਾਂ ਕਲੇਸ਼ਾਂ ਤੋਂ ਛੁਟਕਾਰੇ ਲਈ ਉਸ ਨੂੰ ਆਸਰਾ ਦੇਂਦੇ ਹੋਏ ਮਰਦਾਂ ਨੂੰ ਸਮਝਾਇਆ। ਅਸੀ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਇਹ ਟੂਕ ਆਮ ਵਰਤੀਦੀ ਵੇਖਦੇ ਹਾਂ, "ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ"—ਚੰਗੇਰੇ ਸਮਾਜ ਦੀ ਸਿਰਜਣਾ ਔਰਤ ਨਾਲ ਚੰਗੇਰੇ ਵਿਹਾਰ ਦੀ ਮੰਗ ਕਰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਦੀਆਂ ਤਕਲੀਫ਼ਾਂ ਮਿਟਾਉਣ ਲਈ ਕ੍ਰਾਂਤੀਕਾਰੀ ਹੁਕਮ ਕੀਤੇ।

ਰੰਗੂਨ ਜਲਾਵਤਨੀ ਸਮੇਂ ਵੀ ਸਤਿਗੁਰੂ ਜੀ ਸਿੱਖਾਂ ਨੂੰ ਹੁਕਮਨਾਮਿਆਂ ਰਾਹੀ ਇਹ ਹੁਕਮ ਚੇਤੇ ਰਖਣ ਲਈ ਲਿਖਿਆ :

—ਜੋ ਕੁੜੀ ਮਾਰੇ ਕੇ ਤਾ ਬੇਚੇ ਕੇ ਬਟਾ ਕਰੇ, ਅਰ ਜੇ ਕਰ ਅਛੀ ਤਰਾ ਮਲੂਮੀ ਹੋਏ ਜਾਵੇ ਤਾ ਓਸਦੇ ਨਾਲ ਨਹੀ ਬਰਤਣਾ। ਨਾ ਓਸ ਨੂੰ ਸੰਗਤ ਮੈ ਬੜਨ ਦੇਣਾ।[15] —ਹੁਕਮਨਾਮਾ-4

—ਹੋਰ ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦੰਮ ਲੈਣੇ। ਜਿਹੜਾ ਲਟਕੀ ਮਾਰੇ, ਬੇਚੇ, ਬਟਾ ਕਰੇ, ਉਸਦੇ ਹਥ ਦਾ, ਘਰ ਦਾ ਅੰਨ ਪਾਣੀ ਨਹੀ ਵਰਤਨਾ। ਹੁਣ ਤੇ ਪਿਛੇ ਭਾਵੇਂ ਕੁਛ ਕੀਤਾ ਹੋਵੇ ਅਗੇ ਸਮਝ ਕੇ ਬਰਤਨਾ।[16] —ਹੁਕਮਨਾਮਾ-20

ਕਿੰਨਾ ਸਖ਼ਤ ਹੁਕਮ ਹੈ ਲੜਕੀਆਂ ਪ੍ਰਤੀ ਸੰਵੇਦਨਹੀਨ ਵਿਅਕਤੀਆਂ ਨਾਲ ਸਮਾਜਿਕ ਸਾਂਝ ਰੱਖਣ ਵਾਲਿਆਂ ਵਿਰੁਧ। ਅਸਲ ਵਿਚ ਉਸ ਸਮੇਂ ਜੰਮਦੀਆਂ ਕੁੜੀਆਂ ਮਾਰਨ ਸਮੇਂ ਕਿਸੇ ਦੀਆਂ ਆਂਦਰਾਂ ਨੂੰ ਰੁੱਗ ਨਹੀ ਸੀ ਭਰੀਦਾ। ਜਿਵੇਂ ਅੱਜ ਭਰੂਣ ਹਤਿਆ ਕਰਨ ਕਰਾਉਣ ਵਾਲੇ ਬੇਰਹਿਮ, ਬੇਕਿਰਕ ਤੇ ਅਸਮਾਜਿਕ ਮਨੁੱਖ ਹਨ। ਸਤਿਗੁਰੂ ਜੀ ਨਰੋਆ ਸਮਾਜ ਸਿਰਜਣ ਲਈ ਬਿਲਕੁਲ ਹੀ ਵਰਜ ਦਿੱਤਾ ਤਿੰਨਾ ਕੰਮਾਂ ਤੋਂ। ਕਿਉਂਕਿ ਕਈ ਜਿਹੜੇ ਆਪਣੀਆਂ ਕੁੜੀਆਂ ਮਾਰ ਦੇਂਦੇ ਸਨ ਆਪਣੇ ਮੁੰਡੇ ਵਿਆਹੁਣ ਲਈ, ਨੂੰਹਾਂ ਖ਼ਰੀਦ ਕੇ ਲਿਆਉਂਦੇ ਸਨ ਤੇ ਕਈ ਬੇਗ਼ੈਰਤੇ ਉਹਨਾਂ ਨੂੰ ਜਿਨਸ ਵਾਂਗ ਵੇਚਦੇ ਸਨ ਭਾਵੇਂ ਬੁੱਢਾ ਖ਼ਰੀਦੇ ਜਾਂ ਜਵਾਨ; ਕਈ ਆਮ੍ਹਣੇ-ਸਾਮ੍ਹਣੇ ਜਾਂ ਕੁਝ ਫੇਰ ਬਦਲ ਨਾਲ ਸਾਕ ਕਰ ਲੈਂਦੇ ਸਨ, ਜਿਧਰ ਆਪਣੀ ਕੁੜੀ ਦੇ ਦਿੱਤੀ ਉਹਨਾਂ ਦੀ ਕੁੜੀ ਅਪਣੀ ਨੂੰਹ ਬਣਾ ਲਈ, ਵੱਟਾ। ਕੁੜੀਆਂ ਮਾਰਨ ਕਰਨੇ ਪੁਰਸ਼ ਇਸਤਰੀ ਅਨੁਪਾਤ ਜੁ ਵਿਗੜ ਗਿਆ ਸੀ। ਸੋ ਇਹ ਮਨਾ ਕੀਤਾ ਸਤਿਗੁਰੂ ਜੀ ਨੇ। ਸਤਿਗੁਰੂ ਜੀ ਇਸ ਨੂੰ ਸਮਾਜ ਲਈ ਐਸਾ ਭੈੜਾ ਸਮਝਦੇ ਹਨ ਕਿ ਜਿਹੜਾ ਆਖੇ ਨਹੀ ਲਗਦਾ ਉਸ ਨੂੰ ਪਹਿਲਾਂ ਪਿਆਰ ਨਾਲ ਮਨਾਉਣ ਲਈ ਆਖਦੇ ਹਨ ਜੇ ਨਾ ਹਟੇ ਜੁਤੀਆ ਮਾਰ ਕੇ ਕਢ ਦੇਣਾ ਕੁਝ ਕਰਦਾ ਹੁਕਮਨਾਮਾ-52 ਇਸ ਮਾਮਲੇ ਵਿਚ ਨਾ ਕੋਈ ਲਿਹਾਜ਼ ਨਾ ਢਿੱਲ, ਨਾਂ ਸਮਝੌਤਾ ਕਰਨ ਦੀ ਲੋੜ ਸਮਝਦੇ ਹਨ।[17]

ਸਤਿਗੁਰੂ ਜੀ ਇਸ ਨੂੰ ਧਾਰਮਿਕ ਤੇ ਸਮਾਜਿਕ, ਸਦਾਚਾਰਕ ਆਦਿ ਪੱਖਾਂ ਤੋਂ ਗ਼ਲਤ ਸਮਝਦੇ ਸਨ। ਉਹ ਸਿੱਖਾਂ ਨੂੰ ਬੜੇ ਤਰੀਕੇ ਨਾਲ ਸਮਝਾਉਂਦੇ ਸਨ ਕਿ ਕੁੜੀਆਂ ਦੀ ਬੇਕਦਰੀ ਕਰਨ ਨਾਲ ਘਾਟਾ ਹੀ ਘਾਟਾ ਸੀ। ਤਾਂ ਹੀ ਵਾਰ ਵਾਰ ਲਿਖਦੇ ਹਨ :

ਹੋਰੁ ਅਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਹੀ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹੈਨ ਇਸਤਰੀਆ। ਗਿਣੇ ਨਹੀ ਜਾਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਰੁ ਬਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਿੰਦਾ। ਕੁੜੀ

ਬਹੁਤ ਦੁਖੀ ਹੁੰਦੀ ਹੈ ਨਾਲੇ ਕੁੜੀ ਵਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬ ਹੁੰਦੀ ਰਹਿੰਦੀ ਹੈ। ਏਹੁ ਸਾਰੋ ਪਾਪੁ ਮਾਪਿਆ ਕੋ ਲਗਦਾ ਹੈ। ਮਾਪਿਆ ਦੇ ਬੀ ਬੁਰੇ ਹਾਲ ਹੋਇ ਜਾਦੇ ਹੈ। ਮੈ ਆਪਣੀ ਅਖੀ ਦੇਖੀ ਹੈ ਇਹੁ ਬਾਤਿ, ਸਤਿ ਪ੍ਰਤੀਤ ਜਾਨਣੀ ਖਾਲਸਾ ਜੀ ਜੋ ਲਿਖੀ ਹੈ।[18] —ਹੁਕਮਨਾਮਾ-28

ਉਸ ਸਮੇਂ ਬਾਲ ਵਿਆਹ ਦੀ ਵੀ ਪ੍ਰਧਾਨਤਾ ਸੀ। ਔਰਤਾਂ ਸਮਝਦੀਆਂ ਸਨ ਕਿ ਉਹਨਾਂ ਦਾ ਪੁੱਤ ਦੁੱਧ ਚੁੰਘਦਾ ਹੀ ਮੰਗਿਆ ਜਾਏ ਤਾਂ ਫਿਰ ਛੇਤੀ ਵਿਆਹ ਹੋ ਜਾਏ। ਕਈ ਵਾਰ ਤਾਂ ਮੁੰਡੇ ਕੁੜੀ ਨੂੰ ਪਰਾਤਾਂ ਵਿੱਚ ਬਿਠਾ ਕੇ ਫੇਰੇ ਕਰ ਦਿੱਤੇ ਜਾਂਦੇ ਸਨ। ਬਚਪਨੇ ਤੇ ਵਿਆਹ ਆਮ ਸਨ। ਸਤਿਗੁਰੂ ਜੀ ਦਾ ਆਪਣਾ ਵਿਆਹ ਵੀ ਸੱਤ ਕੁ ਸਾਲ ਦੀ ਉਮਰ ਵਿਚ ਹੋ ਗਿਆ ਸੀ। ਸਤਿਗੁਰੂ ਜੀ ਹੁਕਮ ਕਰਦੇ ਹਨ ਕਿ ਅਨੰਦ ਉਦੋਂ ਕਰੋ ਜਦੋਂ ਜੋੜੀ ਮੱਤ-ਬੁਧ ਸੰਭਲ ਜਾਏ, ਬਾਲ ਵਿਆਹ ਨਹੀ ਕਰਨਾ :

—ਹੋਰ ਹੁਣ ਇਓ ਕਰੋ ਅਠਾਰਾਂ ਬਰਸਾਂ ਦੀ ਲੜਕੀ ਦਾ ਅਨੰਦ ਪੜੌਣਾ, ਘਟ ਨਹੀ ਪੜੌਣਾ, ਛੋਟੀ ਹੈ।[19] —ਹੁਕਮਨਾਮਾ-44

—ਗੁਰੂ ਜੀ ਦਾ ਬੀ ਏਹੋ ਹੁਕਮ ਹੈ ਜੋ ਅਠਾਰਾ ਬਰਸਾ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾ ਬਿਆਹੁ ਕਰਨਾ, ਉਰੇ ਨਹੀ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ।[20] —ਹੁਕਮਨਾਮਾ-23

ਸਵਾ ਸਦੀ ਪਹਿਲਾਂ—1875-80 ਈ. ਵਿਚ ਗ਼ੈਰ ਨਾਮਧਾਰੀਆਂ ਨੂੰ ਤਾਂ ਸਤਿਗੁਰੂ ਜੀ ਨੂੰ ਇਹ ਸੋਚ ਹੀ ਐਵੇਂ ਜਿਹੀ ਲਗਦੀ ਹੋਵੇਗੀ। ਕੁਝ ਨਾਮਧਾਰੀ ਵੀ ਸੌਖਾ ਨਹੀਂ ਮੰਨਦੇ ਹੋਣੇ ਤਾਂ ਹੀ ਇਸ ਬਾਰੇ ਉਚੇਚਾ ਲਿਖਣਾ ਪਿਆ। ਸਤਿਗੁਰੂ ਜੀ ਨੇ ਰਹਿਤਨਾਮੇ ਵਿੱਚ ਲੜਕੀ ਦੀ ਉਮਰ 15-16 ਸਾਲ ਲਿਖੀ ਸੀ। ਜਸਵਿੰਦਰ ਸਿੰਘ ਹੁਰੀ ਇਸ ਬਾਰੇ ਸਰਕਾਰ ਵਲੋਂ ਜੋ ਐਕਟ ਬਣਏ ਗਏ ਉਹਨਾਂ ਦਾ ਵੇਰਵਾ ਦਿੰਦੇ ਹਨ :

1860 ਈ. ਵਿੱਚ ਅੰਗਰੇਜ਼ ਸਰਕਾਰ ਵਲੋਂ ਪਾਸ ਕੀਤੇ ਗਏ ਕਾਨੂੰਨ ਵਿੱਚ ਲੜਕੀਆਂ ਦੇ ਵਿਆਹ ਯੋਗ ਉਮਰ 10 ਸਾਲ ਮੰਨੀ ਗਈ ਸੀ। 1891 ਈ. ਵਿੱਚ ਲੜਕੀਆਂ ਦੇ ਵਿਆਹ ਲਈ 13 ਸਾਲ ਦੀ ਉਮਰ ਕਾਨੂੰਨੀ ਤੌਰ ਤੇ ਜ਼ਰੂਰੀ ਹੋ ਗਈ। 1931 ਈ. ਵਿੱਚ ਬੜਾ ਸੋਚ ਵਿਚਾਰ ਦੇ ਸ਼ਾਰਦਾ ਐਕਟ ਬਣਿਆਂ ਇਸ ਐਕਟ ਅਨੁਸਾਰ 14 ਸਾਲ ਦੀ ਲੜਕੀ ਅਤੇ 18 ਸਾਲ ਦੇ ਲੜਕੇ ਵਿਆਹ ਲਈ ਯੋਗ ਉਮਰ ਦੇ ਮੰਨੇ ਗਏ। ਸੁਤੰਤਰ ਹੋਣ ਉਪਰੰਤ ਭਾਰਤ ਸਰਕਾਰ ਨੇ 1949 ਈ. ਵਿਚ ਸ਼ਾਰਦਾ ਐਕਟ ਵਿਚ ਸੁਧਾਰ ਕਰਕੇ ਲੜਕੀਆਂ ਅਤੇ ਲੜਕਿਆਂ ਦੀ ਵਿਆਹ ਯੋਗ ਉਮਰ 15 ਸਾਲ ਅਤੇ 18 ਸਾਲ ਕਰ ਦਿੱਤੀ। 1978 ਈ. ਵਿਚ ਇਕ ਹੋਰ ਸੁਧਾਰ ਕੀਤਾ ਗਿਆ। ਇਸ ਐਕਟ ਵਿਚ, ਅਤੇ ਇਸ ਅਨੁਸਾਰ ਵਿਆਹ ਸਮੇਂ ਘੱਟ ਤੋਂ ਘੱਟ ਲੜਕੀ ਦੀ ਉਮਰ 18 ਸਾਲ ਅਤੇ ਲੜਕੇ ਦੀ ਉਮਰ 21 ਸਾਲ ਹੋਣੀ

ਜ਼ਰੂਰੀ ਕਰ ਦਿੱਤੀ ਗਈ। ਹੁਣ ਵੀ ਏਹੋ ਹੀ ਨਿਯਮ ਲਾਗੂ ਹੈ।"[21]
—ਹੁਕਮਨਾਮਿਆਂ ਬਾਰੇ

ਸਤਿਗੁਰੂ ਜੀ ਨੇ ਬਾਲ ਵਿਆਹਾਂ ਦੀਆਂ ਕਈ ਤਰ੍ਹਾਂ ਦੀਆਂ ਬੁਰਾਈਆਂ ਨੂੰ ਧਿਆਨ ਵਿੱਚ ਰਖਦਿਆਂ, ਉਹਨਾਂ ਤੋਂ ਆਪਣੇ ਸਿੱਖਾਂ ਨੂੰ ਬਚਾਉਣ ਲਈ ਇਹ ਕੀਤਾ। ਉਂਜ ਹਿੰਦੁਸਤਾਨ ਵਿੱਚੋਂ ਇਹ ਬੁਰਾਈ ਕਾਨੂੰਨ ਦੇ ਬਾਵਜੂਦ ਜੜ੍ਹੋ ਨਹੀ ਪੁਟੀ ਜਾ ਸਕੀ। ਕਾਨੂੰਨ ਤੋੜਨ ਵਾਲੇ ਰਾਹ ਲਭ ਹੀ ਲੈਂਦੇ ਹਨ। ਪਰ ਨਾਮਧਾਰੀ ਇਸ ਬੁਰਾਈ ਤੋਂ ਬਚੇ ਹੋਏ ਹਨ। ਐਕਟ ਬਣਨ ਤੋਂ ਵੀ 120 ਸਾਲ ਪਹਿਲਾਂ ਤੋਂ ਇਸ ਸਤਿਗੁਰੂ ਦੇ ਮੰਨੇ ਹੁਕਮ ਕਾਰਨ ਹੈ।

ਸਤਿਗੁਰੂ ਜੀ ਇੱਕ ਹੋਰ ਸਮਾਜਿਕ ਲਾਅਨਤ ਖ਼ਤਮ ਕਰਨ ਲਈ ਹੁਕਮ ਕੀਤਾ, ਉਹ ਹੈ ਅਨਪੜ੍ਹਤਾ। ਬੇਸ਼ਕ ਕੂਕਿਆਂ ਨੇ ਅੰਗਰੇਜ਼ੀ ਸਰਕਾਰ ਪ੍ਰਤੀ ਨਾਮਿਲਵਰਤਨ ਦੀ ਭਾਵਨਾ ਅਧੀਨ ਸਰਕਾਰੀ ਅਦਾਰਿਆਂ ਵਿੱਚ ਪੜ੍ਹਨ ਦਾ ਬਾਈਕਾਟ ਕੀਤਾ ਸੀ। ਉਹਨਾਂ ਨੇ ਵਿਦਿਆ ਦਾ ਬਾਈਕਾਟ ਨਹੀ ਸੀ ਕੀਤਾ। ਉਹਨਾਂ ਨੇ ਲਿਖਿਆ ਹੈ ਕਿ ਅੱਖਰ ਦੋਹਾਂ ਨੂੰ ਪੜ੍ਹਾਉਣੇ ਕੁੜੀ ਮੁੰਡੇ ਨੂੰ ਹੋਸ਼ ਆਉਣ ਦੇ ਨਾਲ:

—ਅਰੁ ਲੜਕੀ ਲੜਕੇ ਨੁ ਅਖਰ ਪੜਾਉਣੇ।[22] —ਹੁਕਮਨਾਮਾ-10

—ਸਭ ਨੂ ਕੁੜੀ ਲੜਕੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ।[23]
—ਹੁਕਮਨਾਮਾ-12

—ਲੜਕਿਆ ਤੇ ਬੀਬੀਆ ਨੂੰ ਅਖਰ ਪੜਾ ਦੇਣੇ ਸਭਨਾ ਨੂ ਅਰ ਆਪੋ ਆਪਣੇ ਘਰ ਮੈ ਭੋਗ ਭੀ ਗ੍ਰੰਥ ਸਾਹਿਬ ਦੇ ਪਾਉਣੇ।[24] —ਹੁਕਮਨਾਮਾ-14

ਡਾ. ਰਾਏ ਜਸਬੀਰ ਸਿੰਘ ਇਸ ਦੇਣ ਨੂੰ ਅੱਜ ਵੀ ਅਦੁੱਤੀ ਸਮਝਦੇ ਹਨ: ਅਜੋਕੀ ਸਦੀ ਦੀ ਸਭ ਤੋਂ ਵੱਡੀ ਸਮਸਿਆ ਸਾਖਰਤਾ ਤੇ ਗਿਆਨ ਸੰਬੰਧੀ ਹੈ। ਸੰਸਾਰੀਕਰਨ ਨੇ ਸੂਚਨਾ ਤੇ ਸਹੀ ਸੂਚਨਾ ਦੀ ਸਮਸਿਆ ਖੜ੍ਹੀ ਕਰ ਦਿਤੀ ਹੈ। ਪੰਜਾਬ ਦੀ ਕਾਫੀ ਵਸੋਂ ਅਜੇ ਅਨਪੜ੍ਹ ਹੈ। ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਮੁੰਡਿਆਂ ਤੇ ਕੁੜੀਆਂ ਦੋਹਾਂ ਨੂੰ ਸਿਖਿਆ ਦੇਣ ਤੇ ਬਲ ਦਿੱਤਾ ਹੈ ਨਾਲ ਹੀ ਉਨ੍ਹਾਂ ਨੇ ਆਪਣੀ ਭਾਸ਼ਾ ਪੰਜਾਬੀ ਤੇ ਵੀ ਜ਼ੋਰ ਪਾਇਆ ਹੈ। ਉਨ੍ਹਾਂ ਦੀ ਇਹ ਦੇਣ ਅਦੁਤੀ ਹੈ।[25] —ਨਾਮਧਾਰੀ ਲਹਿਰ

ਉਹ ਘਰ ਪਰਵਾਰ ਦੇ ਚੰਗੇ ਹੋਣ ਵਿੱਚ ਔਰਤ ਦਾ ਮਹੱਤਵ ਘੱਟ ਨਹੀ ਸਨ ਸਮਝਦੇ। ਏਸੇ ਕਰਕੇ ਉਹਨਾਂ ਦੀ ਸਿੱਖਿਆ ਵੱਲ ਖ਼ਾਸ ਧਿਆਨ ਦੇਣ ਲਈ ਹੁਕਮ ਕਰਦੇ ਹਨ। ਉਹਨਾਂ ਨੂੰ 'ਅੱਛੀ ਤਰ੍ਹਾਂ ਅੱਖਰ', ਪੜ੍ਹਾਉਣ ਲਈ ਕਹਿੰਦੇ ਹਨ, 'ਹੋਛ ਔਦੀ ਦੇ ਨਾਲ ਪੜ੍ਹਾਉਣ ਲਈ ਕਹਿੰਦੇ ਹਨ।

ਇਹਨਾਂ ਅੱਖਰਾਂ ਦੀ ਪੜ੍ਹਾਈ ਦਾ ਕੇਵਲ ਅੱਖਰ ਗਿਆਨ ਤੱਕ ਦਾ ਮਹੱਤਵ ਨਹੀ, ਮਾਤ-ਭਾਸ਼ਾਈ ਮਹੱਤਵ ਵੀ ਹੈ। ਇਸ ਦਾ ਸੰਬੰਧ ਸਾਡੇ ਧਾਰਮਿਕ ਵਿਸਵਾਸ਼ਾਂ,

ਗੁਰਬਾਣੀ ਪ੍ਰਤੀ ਆਸਥਾ ਸਮਾਜਿਕ ਸੰਬੰਧ ਬਣਾਉਣ ਵਿਚ ਸੁਹਿਰਦ ਹੋਣ ਤੇ ਆਪਣੀ ਭਾਸ਼ਾ ਦੇ ਨਾਲ ਨਾਲ ਗੁਰਮੁਖੀ ਲਿਪੀ ਨਾਲ ਵੀ ਹੈ। ਗੁਰਮੁਖੀ ਅੱਖਰ ਪੜ੍ਹਨ ਦੀ ਪ੍ਰੇਰਨਾ ਕਿਸੇ ਸਤਿਗੁਰੂ ਨੇ ਪਹਿਲੀ ਵਾਰ ਕੀਤੀ ਸੀ। ਇਹ ਪੜ੍ਹ ਕੇ ਆਪਣੇ ਅਮੀਰ ਭਾਸ਼ਾਈ, ਸਭਿਆਚਾਰਕ, ਧਾਰਮਿਕ ਅਮੀਰ ਵਿਰਸੇ ਨਾਲ ਜੁੜਿਆ ਰਿਹਾ ਜਾ ਸਕਦਾ ਹੈ। ਨਹੀ ਤਾਂ ਪੰਜਾਬੀ ਤਾਂ ਦੇਵਨਾਗਰੀ, ਫ਼ਾਰਸੀ, ਲੇਟਿਨ ਲਿਪੀਆਂ ਵਿੱਚ ਲਿਖ ਕੇ ਵੀ ਕਈ ਡੰਗ ਟਪਾ ਲੈਂਦੇ ਹਨ ਭਾਵੇਂ ਉਚਾਰਨ ਵਜੋਂ ਉਹਨਾਂ ਅੰਦਰ ਸ਼ੁੱਧਤਾ ਨਾ ਆਵੇ।

ਸਤਿਗੁਰੂ ਜੀ ਲੜਕੀਆਂ ਦੇ ਆਨੰਦਕਾਰਜ ਠੀਕ ਥਾਂ ਤੇ ਹੋਣ ਅਤੇ ਸਮੇਂ ਸਿਰ ਹੋਣ, ਇਸ ਬਾਰੇ ਬੜਾ ਧਿਆਨ ਰਖਦੇ ਹਨ। ਸਮੇਂ ਸਮੇਂ ਜੇ ਲੋੜ ਪਏ ਤਾਂ ਵਾਰ ਵਾਰ ਵੀ ਇਸ ਬਾਰੇ ਲਿਖਦੇ ਹਨ। ਇਕ ਬੀਬੀ ਅਤਰੀ ਮਾਈਸਰਖਾਨੇ ਵਾਲੀ ਦੀ ਮਿਸਾਲ ਹੈ, ਉਹ ਕਿਤੇ ਆਪਣੇ ਆਪ ਨੂੰ ਸਤਿਗੁਰੂ ਜੀ ਦੀ ਮੰਗੇਤਰ ਹੋਣ ਦਾ ਭਰਮ ਪਾਲੀ ਬੈਠੀ ਸੀ ਪਰ ਸਤਿਗੁਰੂ ਜੀ ਉਸ ਨੂੰ ਇਹ ਭਰਮ ਭੁਲੇਖਾ ਛਡ ਕੇ ਘਰ ਵਸਾ ਲੈਣ ਲਈ ਤਾਕੀਦ ਕਰਦੇ ਹਨ। ਉਹ ਇੱਕ ਹੁਕਮਨਾਮੇ ਵਿੱਚ ਸਤਿਗੁਰੂ ਹਰੀ ਸਿੰਘ ਨੂੰ ਲਿਖਦੇ ਹਨ:

—ਹੋਰ ਅਤਰੀ ਦੀ ਬੀ ਬਾਤ ਕੁਛ ਨਹੀ ਲਿਖੀ ਕਿਤੇ ਅਨੰਦ ਪੜਾ ਲਿਆ ਹੈ ਕਿ ਨਹੀ। ਲੋਕਾਂ ਦੇ ਕਹੇ ਕਹਾਇ ਤੂ ਕਿਤੇ ਅਤਰੀ ਨੂ ਗਲ ਨਾ ਪਾ ਲਈ।[26]

—ਹੁਕਮਨਾਮਾ-11

ਸਤਿਗੁਰੂ ਜ਼ੀ ਅਤਰੀ ਨੂੰ ਉਸ ਦੇ ਚਾਚਾ ਮਨੀ ਸਿੰਘ ਰਾਹੀ ਸਮਝਾਉਣਾ ਚਾਹੁੰਦੇ ਹਨ ਕਿ ਉਹ ਗਲ ਮੰਨੇ। ਉਹ ਆਪਣੇ ਬਾਰੇ ਵੀ ਸਪਸ਼ਟ ਦਸ ਦੇਂਦੇ ਹਨ:

—ਅਗੇ ਮਨੀ ਸਿੰਘ ਜੀ ਤੁਸੀ ਅਤਰੀ ਦੇ ਮਾਪਿਉ ਨੂ ਆਖਣਾ ਮੇਰਾ ਕਹਿਣਾ ਤੁਸੀ ਕਿਉ ਨਹੀ ਸਮਝਦੇ? ਕਿਉਂ ਕਮਲੇ ਹੋਏ ਹੋ? ਅਤਰੀ ਦਾ ਅਨੰਦ ਕਿਸੇ ਸਿਖ ਲੜਕੇ ਨਾਲ ਕਿਉ ਨਹੀ ਪੜਾ ਦਿੰਦੇ। ਅਤਰੀ ਤਾ ਇਆਣੀ ਹੈ ਤੁਸੀ ਵੀ ਇਆਣੇ ਹੋ? ਏਸ ਦੀ ਏਸ ਤਰਾਂ ਕਦ ਤਕ ਨਿਭੂਗੀ? ਹੋਰ ਕੀ ਮੈ ਬਹੁਤਾ ਕਾਗਤ ਕਾਲਾ ਕਰਾ। ਥੋੜਾ ਲਿਖਾ ਬਹੁਤ ਕਰਕੇ ਜਾਣਨਾ। ਜਿਉ ਤਿਉਂ ਕਰਕੇ ਭਾਈ ਮਨੀ ਸਿੰਘ ਜੀ ਅਤਰੀ ਦਾ ਸੰਜੋਗ ਕਰ ਦੇਣਾ। ਮੈ ਆਪਣੀ ਬਲੋ ਬੁਆਨੂ ਆਖ ਦਿੱਤਾ ਹੈ ਅਗੇ ਤੁਸੀ ਜਾਣੋ। ਜੇ ਮਨੀ ਸਿੰਘ ਤੇਰਾ ਆਖਿਆ ਨਾ ਮੰਨਣ ਤਾ ਤੂ ਫੇਰ ਕੁਛ ਨਾ ਆਖੀ। ਆਪਣੀ ਨੂ ਕੁਮਾਰੀ ਰਖਣ ਚਾਹੇ ਵਿਆਹਿ ਦੇਵਣ ਚਾਹੇ ਮੇਲੇ ਲੈ ਜਾਵਣ, ਚਾਹੇ ਏਸਦੇ ਨਾਲ ਜਾਵਣ।...ਮੇਰੀ ਤਾ ਸਾਦੀ ਕਰਨ ਦੀ ਸਲਹਿ ਨਾ ਅਗੇ ਥੀ ਨਾ ਹੁਣ ਹੈ।[27] —ਹੁਕਮਨਾਮਾ-12

—ਹੋਰੁ ਅਤਰੀ ਦਾ ਕੁਛ ਨਹੀ ਲਿਖਾ, ਬਿਆਹ ਅਜੇ ਕਿਤੇ ਕਰ ਲਿਆ ਹੈ ਜਾ ਨਹੀ।[28] —ਹੁਕਮਨਾਮਾ-24

ਸਤਿਗੁਰੂ ਜੀ ਕਦੀ ਕਿਸੇ ਸਿੱਖ ਸਮੁੰਦ ਸਿੰਘ ਰਾਹੀ ਉਸਦੇ ਮਾਪਿਆਂ ਨੂੰ ਸਮਝਾਉਂਦੇ

ਹਨ, ਉਹ ਆਪ ਮਾਈਸਰ ਖਾਨੇ ਜਾ ਕੇ ਸੁਨੇਹਾ ਦੇਵੇ ਕਿ ਸਾਰੀ ਉਮਰ ਲੰਘਣੀ ਔਖੀ ਹੈ ਕਿਤੇ ਕਿਸੇ ਗ਼ਲਤ ਰਸਤੇ ਨਾ ਪੈ ਜਾਵੇ।

ਉਹ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਦੇ ਸਿਆਮ ਸਿੰਘ ਸਪੁਤਰ ਸ. ਰਾਜਾ ਸਿੰਘ ਨੂੰ ਆਪਣੀਆਂ ਲੜਕੀਆਂ ਦੇ ਅਨੰਦ ਠੀਕ ਘਰੀ ਕਰਨ ਲਈ ਕਹਿੰਦੇ ਹਨ:

ਹੋਰ ਭਾਈ ਲੜਕੀਆਂ ਦੇ ਅਨੰਦ ਪੜਾਇ ਦੇਓ ਕੋਈ ਸਿੰਘ ਬੀ ਹੋਣ, ਰਿਜਕ ਪਾਣੀ ਬੀ ਚੰਗਾ ਹੋਵੇ, ਸਤਿਸੰਗੀ ਹੋਨਿ। ਕੋਈ ਲਟਕਾ ਜੇ ਹੋਵੇ ਤਾ ਸਿੰਘਪੁਰੀਆ ਦਾ ਦੇਖ ਲੈਣਾ। ਬੜੇ ਅਸੀਲ ਹੈਨ ਓਨਾ ਦਾ ਬਾਪ ਜੈਲਦਾਰ ਹੈ।[29]

—ਹੁਕਮਨਾਮਾ-16

ਸਤਿਗੁਰੂ ਜੀ ਦੀ ਲੜਕੀ ਬੀਬੀ ਨੰਦਾ ਨੇ ਆਪਣੇ ਇਕ ਲੜਕੇ ਦੇ ਸਾਕ ਲਈ ਪਹਿਲਾਂ ਕਈ ਸਾਲ ਇੱਕ ਨੂੰ ਲਾਰਾ ਲਾਇਆ, ਫੇਰ ਦੂਜੀ ਥਾਂ ਮੁੰਡੇ ਦਾ ਰਿਸ਼ਤਾ ਕਰ ਦਿੱਤਾ, ਆਪ ਜੀ ਨੇ ਇਸ ਨੂੰ ਸਮਾਜਿਕ ਤੌਰ ਉੱਤੇ ਚੰਗਾ ਨਹੀ ਜਾਤਾ। ਉਹਨਾਂ ਕਿਹਾ ਉਹ ਰਿਸ਼ਤਾ ਦੂਸਰੇ ਲੜਕੇ ਹਰਨਾਮ ਸਿੰਘ ਨਾਲ ਕਰ ਲਵੇ। "ਲਾਰਾ ਦੇ ਕੇ ਜਵਾਬ ਦੇਣਾ ਬੜਾ ਦੋਸ ਹੈ।"

ਸਮਾਜ ਨੂੰ ਨਰੋਆ ਤੇ ਸ਼ਕਤੀਸ਼ਾਲੀ ਬਣਾਉਣ ਲਈ ਇਸਤਰੀ ਦਾ ਉਭਰਨਾ ਬਹੁਤ ਜ਼ਰੂਰੀ ਹੈ। ਡਾ. ਹਰਿਭਜਨ ਸਿੰਘ ਸਤਿਗੁਰੂ ਸਹਿਬਾਨ ਦੀਆਂ ਲਿਖਤਾਂ ਨੂੰ ਇਸ ਨਜ਼ਰੀਏ ਨਾਲ ਵਿਚਾਰਦੇ ਹੋਏ ਲਿਖਦੇ ਹਨ:

"ਦੇਵੀ ਚੰਡੀ ਨੂੰ ਧਰਮ ਯੁਧ ਦੀ ਨਾਇਕਾ ਵਜੋਂ ਪੇਸ਼ ਕਰਨ ਵਿਚ ਇਕ ਰਹਸ ਇਹ ਵੀ ਹੈ ਕਿ ਦਸਮ ਗੁਰੂ ਸਿੱਖ ਬੀਬੀਆਂ ਵਿਚ ਸੂਰਬੀਰਤਾ ਦਾ ਸੰਚਾਰ ਕਰਨਾ ਲੋਚਦੇ ਸਨ। ਸਤਿਗੁਰੂ ਰਾਮ ਸਿੰਘ ਜੀ ਵੀ ਏਸੇ ਭਾਵਨਾ ਦੇ ਪ੍ਰੇਰੇ ਹੋਏ ਸਨ। ਉਹ ਬਾਰ ਬਾਰ ਇਸ ਗਲ ਤੇ ਜ਼ੋਰ ਦੇਂਦੇ ਸਨ ਕਿ ਬੀਬੀਆਂ ਅੱਖਰ ਪੜ੍ਹਨ ਅਤੇ ਬਾਣੀ ਕੰਠ ਕਰਨ। ਆਪਣੇ ਹੁਕਮਨਾਮਿਆਂ ਵਿਚ ਉਹ ਬੀਬੀਆਂ ਪ੍ਰਤੀ ਵਿਸ਼ੇਸ਼ ਆਦਰ ਪ੍ਰਗਟਾਉਂਦੇ ਹੋਏ ਉਹਨਾਂ ਨੂੰ ਰਾਮ ਸੱਤ ਬੁਲਾਉਣ ਦਾ ਮੌਕਾ ਕਦੀ ਨਹੀ ਖੁੰਝਾਉਂਦੇ।"[30] —ਸੇਵਾ

ਸੁਵਰਨ ਸਿੰਘ ਵਿਰਕ ਨੇ ਲਿਖਿਆ ਹੈ:

"ਇਹਨਾਂ ਹੁਕਮਨਾਮਿਆਂ ਦਾ ਸਮਾਜਿਕ ਮਹੱਤਵ ਵੇਖ ਕੇ ਸ੍ਰੀ ਸਤਿਗੁਰੂ ਜੀ ਨੂੰ ਵਿਸ਼ਵ ਦੇ ਚੋਟੀ ਦੇ ਕੁਝ ਕੁ ਸੁਧਾਰਕ ਆਗੂਆਂ ਵਿਚ ਵੀ ਗਿਣਿਆ ਜਾ ਸਕਦਾ ਹੈ।"[31] —ਕੂਕਾ ਲਹਿਰ ਦਾ ਪੰਜਾਬੀ ਸਾਹਿਤ,

ਸਿਰਦਾਰ ਕਪੂਰ ਸਿੰਘ, ਸਤਿਗੁਰੂ ਜੀ ਦੇ ਇਸਤਰੀ-ਪੁਰਸ਼ਾਂ ਦੇ ਰਿਸ਼ਤੇ ਵਿਚ ਸਮਾਜਕ ਪਖੋ ਸਾਵਪਣ ਲਿਆਉਣ ਦੇ ਕਾਰਜ ਨੂੰ ਸਭ ਤੋਂ ਮਹੱਤਵਪੂਰਨ ਗਿਣਦੇ ਹੋਏ ਲਿਖਦੇ ਹਨ,

"ਸਿੱਖ ਗੁਰੂਆਂ, ਗੁਰੂ ਨਾਨਕ ਤਾਂ ਗੁਰੂ ਗੋਬਿੰਦ ਸਿੰਘ ਜੀ ਪਿਛੋਂ ਬਾਬਾ ਰਾਮ ਸਿੰਘ ਹਿੰਦੁਸਤਾਨ ਵਿਚ ਇਕ ਮਹਾਨ ਸੁਧਾਰਨ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ

ਸਮਾਜ ਵਿੱਚ ਮਰਦ ਤੇ ਇਸਤਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਜੇ ਉਹਨਾਂ ਦੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਇਸਤ੍ਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ਼ ਵਿੱਚ ਖੜ੍ਹਾ ਕਰ ਦੇਂਦਾ ਹੈ।"[32]

—ਪੰਚਨਦ

ਲੜਕੀਆਂ ਜਾਂ ਇਸਤਰੀਆਂ ਨਾਲ ਹੁੰਦਾ ਧੱਕਾ ਜਿਸ ਸਮਾਜ ਵਿੱਚ ਮਹਿਸੂਸ ਕੀਤਾ ਗਿਆ ਹੈ, ਉਹਨਾਂ ਦੇ ਦੁੱਖ-ਦਰਦ ਨੂੰ ਆਪਣਾ ਸਮਝਿਆ ਗਿਆ ਹੈ ਉਹ ਸਮਾਜ ਸਿਰ ਉੱਚਾ ਕਰਕੇ ਤੁਰ ਸਕਦਾ ਹੈ। ਇਹੀ ਸਮਰੱਥਾ ਸੋਚ, ਸਤਿਗੁਰੂ ਜੀ ਨੇ ਨਾਮਧਾਰੀ ਸਿੱਖਾਂ ਰਾਹੀ ਸਮੂਚੀ ਮਨੁੱਖਤਾ ਨੂੰ ਦਿੱਤੀ।

(ੲ) ਰਾਜਨੀਤਿਕ : ਸਤਿਗੁਰੂ ਰਾਮ ਸਿੰਘ ਜੀ ਨੂੰ ਹਿਰਾਸਤ ਵਿੱਚ ਲੈ ਕੇ ਰਾਤੋਂ ਰਾਤ ਲੁਧਿਆਣਿਓਂ ਰੇਲਗੱਡੀ ਉੱਤੇ ਅਲਾਹਾਬਾਦ ਭੇਜ ਦੇਣਾ, ਓਥੋਂ ਕੋਲਕਾਤਾ ਰਾਹੀ ਰੰਗੂਨ ਭੇਜ ਦੇਣਾ, ਰਾਜਨੀਤੀ ਤੋਂ ਪ੍ਰੇਰਿਤ ਸੀ। ਭਾਵੇਂ ਸਤਿਗੁਰੂ ਜੀ ਨੇ ਸਰਕਾਰ ਖਿਲਾਫ਼ ਸਿਧੇ ਤੌਰ ਉੱਤੇ ਕੋਈ ਵਿਦਰੋਹ ਨਹੀਂ ਸੀ ਕੀਤਾ ਫਿਰ ਵੀ ਬਰਤਾਨਵੀ ਹਾਕਮ ਸਮਝਦੇ ਸਨ ਕਿ ਸਾਗਰ ਦੀ ਇਹ ਸ਼ਾਂਤੀ ਉਹਨਾਂ ਲਈ ਰਾਜਨੀਤਿਕ ਸੁਨਾਮੀ ਜੇਹਾ ਸੰਕਟ ਖੜਾ ਕਰੇਗੀ। ਸ੍ਰੀ ਸਤਿਗੁਰੂ ਜੀ ਤੇ ਨਾਮਧਾਰੀ ਪੰਥ ਨਾਲ ਸਰਕਾਰ ਦਾ ਵਿਹਾਰ ਰਾਜਨੀਤਿਕ ਦਬਾਅ ਕਾਰਨ ਸਖ਼ਤ ਹੀ ਸੀ। ਸ੍ਰੀ ਸਤਿਗੁਰੂ ਜੀ ਨੂੰ ਓਸ ਬੰਗਲੇ ਵਿਚ ਨਜ਼ਰਬੰਦ ਰਖਣਾ ਜਿਸ ਵਿਚ ਭਾਰਤ ਦਾ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜਫ਼ਰ ਨੂੰ ਰਖਿਆ ਗਿਆ ਸੀ ਏਸੇ ਪਾਸੇ ਸੰਕੇਤ ਕਰਦਾ ਹੈ ਕਿ ਸਰਕਾਰ ਸਤਿਗੁਰੂ ਜੀ ਨੂੰ ਰਾਜਨੀਤਿਕ ਰਹਿਨੁਮਾ ਸਮਝਦੀ ਸੀ। ਉਹਨਾਂ ਨਾਲ ਸਰਕਾਰ ਦਾ ਵਿਹਾਰ ਵੀ ਸ਼ਾਹੀ ਕੈਦੀਆਂ ਵਾਲਾ ਸੀ। ਸਤਿਗੁਰੂ ਜੀ ਇਸ ਤੋਂ ਅਣਭਿੱਜ ਨਹੀ ਸਨ। ਉਹ ਸਰਕਾਰ ਦੀ ਸੋਚ ਬਾਰੇ ਲਿਖਦੇ ਹਨ :

—ਪਰ ਜੀ ਤੁਸੀ ਏਹੁ ਬਾਤ ਪ੍ਰਤੀਤ ਕਰਕੇ ਜਾਣਨੀ ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ, ਪ੍ਰਮੇਸਰ ਨੇ ਪਾਏ ਛੋੜਾ ਹੈ ਏਨਾ ਨੂ। ਮੈ ਤਾ ਜੀ ਨਾ ਭੈ ਦੇਣ ਜੋਗਾ ਹਾ ਨਾ ਕੁਛ ਬਖਸ ਹੀ ਕਰਨ ਜੋਗਾ ਹਾ। ਸਭ ਕੁਛ ਗੁਰੂ ਜੀ ਦੇ ਹੀ ਹਥ ਮੈ ਹੈ।

ਹੋਰ ਭਾਈ ਜੇ ਏ ਮਲੇਛ ਮਿਲਣ ਦੇਣ ਤਾਂ ਬਚਨ ਬਲਾਸ ਤਾ ਐਤਨੇ ਕਰੀਏ ਸੁਣੀਏ ਦਿਨ ਰਾਤ ਵੇਗਿਣਤ।[33] —ਹੁਕਮਨਾਮਾ-9

—ਅਰ ਸੰਗੀ ਸੁਣੇ ਓਹ ਰੌਲਾ ਨਾ ਪਾਵੇ, ਚੁਪ ਗੁਪ ਰਖੇ। ਜੇ ਗੋਰਾ ਸੁਣੂ ਜਿਲੇ ਬਾਲਾ ਤਾ ਤੁਰਤ ਏਥੇ ਬਾਲੇ ਗੋਰੇ ਨੂ ਲਿਖੂ ਤੁਸੀ ਰਾਮ ਸਿੰਘ ਨੂ ਕੈਦ ਕੀ ਕੀਤਾ ਹੈਂ? ਰਾਮ ਸਿੰਘ ਨੂੰ ਲੋਕ ਮਿਲ ਮਿਲ ਆਉਂਦੇ ਹਨ, ਤਾ ਸਾਨੂ ਕਿਤੇ ਹੋਰ ਥੇ ਨਾ ਲੈ ਜਾਣਿ।[34] —ਹੁਕਮਨਾਮਾ-10

ਸਰਕਾਰ ਦੀ ਰਾਜਨੀਤਿਕ ਸਖ਼ਤੀ ਦੇ ਸਾਮ੍ਹਣੇ ਸਤਿਗੁਰੂ ਜੀ ਜੀ ਦੀ ਰਾਜਨੀਤਿਕ ਸੂਝ ਸੀ ਕਿ ਉਹ ਸੰਕੇਤਕ ਭਾਸ਼ਾ ਵਿੱਚ ਗੱਲਾਂ ਕਰਦੇ ਸਨ। ਸਮਝਣ ਵਾਲੇ ਸਮਝ ਜਾਂਦੇ ਹਨ ਤੇ ਜਿਥੇ ਗੱਲ ਪਹੁੰਚਾਉਣੀ ਹੁੰਦੀ ਸੀ ਪਹੁੰਚਾਈ ਹੀ ਜਾਂਦੀ ਸੀ। ਇਸ ਨਾਲ ਜੋ ਜਾਗਰੂਕਤਾ ਲਿਆਉਣੀ ਹੁੰਦੀ ਸੀ ਆਉਂਦੀ ਰਹਿੰਦੀ ਸੀ; ਸਰਕਾਰ ਭੰਬਲ ਭੂਸੇ ਵਿਚ ਪਈ ਰਹਿੰਦੀ ਸੀ। ਪਰ ਉਹ ਛਟਪਟਾਉਂਦੀ ਗੁੱਸੇ ਵਿਚ ਕੋਈ ਹੋਰ ਸਖ਼ਤ ਕਦਮ ਵੀ ਉਠਾ ਸਕਦੀ ਸੀ ਸੋ ਸਤਿਗੁਰੂ ਜੀ ਸਿੱਖਾਂ ਨੂੰ ਸਾਵਧਾਨ ਕਰਦੇ ਸਨ :

—ਹੋਰ ਭਾਈ ਏ ਗੋਰੇ ਜਾਣ ਲੈਣ ਕੇ ਏਨਾ ਦੇ ਆਦਮੀ ਹੈਨ ਤਾਂ ਏ ਸਾਨੂ ਬਡਾ ਦੁਖ ਦੇਣਗੇ। ਕਿਆ ਜਾਣੇ ਕੌਣਸੇ ਟਾਪੂ ਲੈ ਜਾਣਗੇ ਅਰ ਕਿਸ ਤਰਾ ਰਖਣਗੇ ਅਰ ਧੁਆਨੂ ਭੀ ਦੁਖ ਦੇਣਗੇ। ਅਰ ਏਸੇ ਵਾਸਤੇ ਮਨੇ ਕਰਦੇ ਹਾ ਅਸੀ। ਭਾਈ ਸਾਡੇ ਪਾਸ ਨਾ ਕੋਈ ਆਵੇ ਸਮਾ ਐਸਾ ਹੈ।[35] —ਹੁਕਮਨਾਮਾ-42

ਸਤਿਗੁਰੂ ਜੀ ਤੱਕ ਪਹੁੰਚ ਲਈ ਰਾਜਨੀਤਿਕ ਜਾਣਕਾਰੀਆਂ ਕੇਵਲ ਭਾਰਤ ਦੇ ਖ਼ਿੱਤੇ ਨਾਲ ਸੰਬੰਧਿਤ ਹੀ ਨਹੀ ਸਨ ਸਗੋਂ ਮੱਧ ਏਸੀਆ ਤੱਕ ਦੀਆਂ ਸਨ। ਉਹਨਾਂ ਨੂੰ ਭਾਰਤ ਦੀ ਸਰਹਦੋਂ ਪਾਰ ਹੁੰਦੀ ਹਿਲਜੁਲ ਦਾ ਵੀ ਗਿਆਨ ਸੀ, ਜਿਹੜੀ ਹਿੰਦ ਨੂੰ ਵੀ ਪ੍ਰਭਾਵਿਤ ਕਰ ਸਕਦੀ ਸੀ। ਖ਼ਾਸ ਕਰਕੇ ਰੂਸ ਦੇ ਕਦਮਾਂ ਦੀ ਟਾਪ ਮਹਿਸੂਸ ਹੁੰਦੀ ਸੀ। ਆਪ ਦੀ ਜਾਣਕਾਰੀ ਦਾ ਇੱਕ ਸਰੋਤ ਪ੍ਰਹਿਲਾਦ ਸਰ ਵਾਲੀ ਪੋਥੀ ਸੀ; ਦੂਜਾ ਬਾਬਾ ਗੁਰਬਚਨ ਸਿੰਘ ਦਾ ਮਧ ਏਸ਼ੀਆ ਵਿੱਚ ਫਿਰ ਕੇ ਸਤਿਗੁਰੂ ਨਾਲ ਉਹਨਾਂ ਦਾ ਤਾਲਮੇਲ ਕਾਇਮ ਕਰਨਾ। ਆਪ ਜੀ ਸਾਧ ਸੰਗਤ ਦੇ ਦਰਸ਼ਨ ਮੇਲੇ ਨੂੰ ਵੀ ਇਸ ਨਾਲ ਹੀ ਜੋੜ ਕੇ ਵੇਖਦੇ ਹਨ :

—ਇਕੁ ਹੀ ਦੁਖੁ ਹੈ, ਸੰਗਤ ਦੇ ਦਰਸਨ ਦੀ ਲੋੜ ਹੈ। ਸੋ ਏਹ ਬੀ ਹੋਇ ਜਾਊਗਾ। ਗੁਰੂ ਜੀ ਦਾ ਬਚਨ ਤੇ ਹੈ ਪਰੁ ਤਦਿ ਹੋਣਾ ਲਿਖਾ ਹੈ ਗੁਰੂ ਜੀ ਨੇ ਜਦ ਸਰੂਪ ਸਿੰਘੁ (ਭਾਵ ਰੂਸ) ਮਾਝੇ ਦੇਸ ਮੈ ਆਵੇਗਾ। ਅਗੇ ਭਾਈ ਗੁਰੂ ਦੀ ਗੁਰੂ ਜਾਣੇ। ਪੈਲਾਦਸਰਿ ਮੈ ਪੋਥੀ ਬੀ ਨਿਕਲੀ ਹੈ ਓਸ ਮੈ ਲਿਖਾ ਹੈ।[36]

—ਹੁਕਮਨਾਮਾ-45

ਸਤਿਗੁਰੂ ਜੀ ਗੋਰੀ ਸਰਕਾਰ ਦੀ ਨੌਕਰੀ ਕਰਨੀ ਵੀ, ਨੜਿੰਨਵੇਂ ਦਾ ਘਾਟਾ ਹੀ ਸਮਝਦੇ ਹਨ। ਨੌਕਰੀ ਕਰਨ ਵਾਲੇ ਤਾਂ ਇਹਨਾਂ ਦੇ ਗ਼ੁਲਾਮ ਹੀ ਹੁੰਦੇ ਹਨ ਸੋ, ਨਖਿਧ ਚਾਕਰੀ ਕਹੀ ਜਾਂਦੀ ਹੈ। ਫਿਰ ਜਿਨ੍ਹਾਂ ਨਾਲ ਛੱਤੀ ਦਾ ਰਿਸ਼ਤਾ ਹੋਵੇ ਉਸ ਦੀ ਨੌਕਰੀ, ਪੈਸੇ ਮਿਲਣ ਦੇ ਬਾਵਜੂਦ ਮਾਨਸਿਕ ਕਸ਼ਟ ਦੇਂਦੀ ਹੈ :

—ਅਰ ਸਤਿਸੰਗੀ ਨਾ ਕੋਈ ਏਨਾ ਦਾ ਨੌਕਰ ਹੋਵੇ। ਜੋ ਨੌਕਰ ਹੋਊਗਾ ਸੋ ਬਹੁਤ ਦੁਖੀ ਹੋਊਗਾ, ਸਤਿ ਕਰਕੇ ਮੰਨਣਾ। ਮੈ ਏਹੁ ਬਾਤ ਝੂਠ ਨਹੀ ਲਿਖੀ। ਹੁਣ ਅਗੇ ਬਾਲੀ ਬਾਤਿ ਨਹੀ। ਹੁਣ ਤੇ ਇਨਾ ਦੇ ਨਾਸ ਦਾ ਸਮਾ ਹੈ।[37]

—ਹੁਕਮਨਾਮਾ-49

ਅੰਗਰੇਜ਼ ਹਾਕਮਾਂ ਨੂੰ ਡਰ ਸੀ ਕਿ ਜਦ ਨਾਮਧਾਰੀ ਸਿੱਖਾਂ ਬਗਾਵਤ ਕੀਤੀ ਤਾਂ ਸਤਿਗੁਰੂ ਰਾਮ ਸਿੰਘ ਦੇ ਆਦੇਸ਼ ਨਾਲ ਕਰਨੀ ਸੀ। ਜੇ ਬਗਾਵਤ ਹੋ ਗਈ ਤਾਂ ਇਹਨਾਂ ਸਿਰਲਥ ਸੂਰਿਆਂ ਵਲੋਂ ਅੰਗਰੇਜ਼ਾਂ ਤੇ ਉਹਨਾਂ ਦੇ ਝੋਲੀ ਚੁੱਕਾਂ ਦਾ ਨੁਕਸਾਨ ਕਰਨ ਵਿਚ ਕੋਈ ਦਰੇਗ ਨਹੀ ਹੋਵੇਗਾ। ਰਾਜ ਨੂੰ ਆਪਣਾ ਹੀ ਪਾਲਾ ਮਾਰ ਰਿਹਾ ਸੀ, ਏਸੇ ਕਰਕੇ ਨਹੀ ਚਾਹੁੰਦੇ ਕਿ ਕੋਈ ਸਤਿਗੁਰੂ ਜੀ ਨੂੰ ਕੋਈ ਮਿਲੇ:

—ਏਨਾ ਲੋਕਾ ਨੂ ਏਹੁ ਬਡਾ ਭਰਮੁ ਹੈ ਜੋ ਕੋਈ ਮੇਰੇ ਸਰੀਰ ਨੂ ਮਿਲ ਜਾਵੇਗਾ ਤਾ ਏਹੁ ਹਰਿਦਾਸ ਭੇਜ ਕੇ ਹਮਾਰੇ ਲੋਕ ਨੂ ਮਰਬਾਇ ਦੇਊਗਾ। ਇਸਦੇ ਆਦਮੀ ਬਹੁਤ ਹੈਨ ਪਿਛੇ ਅਰ ਮਰਨ ਮਾਰਨ ਤੇ ਡਰਦੇ ਬੀ ਨਹੀਂ।[38]

—ਹੁਕਮਨਾਮਾ-49

ਸਤਿਗੁਰ ਜੀ ਸਮਝਦੇ ਸਨ ਕਿ ਅੰਗਰੇਜ਼ ਹਾਕਮਾਂ ਤੇ ਉਹਨਾਂ ਦੇ ਅਹਿਲਕਾਰਾਂ ਨੂੰ ਕਿਸੇ ਦੀ ਕੋਈ ਪੀੜ ਨਹੀ ਸੀ। ਉਹ ਬੜੇ ਬੇਰਹਿਮ ਸਨ ਸੋ ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਹੀ ਸਮਝਾਉਂਦੇ ਹਨ ਕਿ ਉਹ ਅੰਗਰੇਜ਼ ਦੀ ਮਾਰ ਤੋਂ ਬਚਨ। ਉਹਨਾਂ ਨੂੰ ਕੋਈ ਮੌਕਾ ਨਾ ਦੇਣ ਕਿ ਉਹ ਸਿੱਖਾਂ ਉਤੇ ਜਾਂ ਸਤਿਗੁਰੂ ਦੇ ਉਤੇ ਹੋਰ ਵਧ ਸਖ਼ਤੀ ਕਰ ਸਕਣ। ਚੌਕਸੀ ਰੱਖਣ ਵਿਚ ਹੀ ਬਚਾਅ ਹੈ। ਉਂਜ ਅੰਗਰੇਜ਼ਾਂ ਨਾਲ ਕੋਈ ਸਾਂਝ ਰੱਖਣ ਦੀ ਲੋੜ ਨਹੀ।

ਇਹਨਾਂ ਰਾਜਨੀਤਿਕਾਂ ਨੂੰ ਰਾਜ ਤੋਂ ਬਿਨਾ ਕੁਝ ਵੀ ਪਿਆਰਾ ਨਹੀ; ਇਹ ਕਿਸੇ ਦੀ ਵੀ ਮੜ੍ਹੀ ਉਤੇ ਮਹਿਲ ਉਸਾਰਨ ਲਈ ਰਾਜਨੀਤੀ ਵਰਤ ਸਕਦੇ ਹਨ। ਇਹਨਾਂ ਪੰਜਾਬ ਦੇ ਆਖ਼ਰੀ ਮਹਾਰਾਜੇ, ਮਹਾਰਾਜਾ ਦਲੀਪ ਸਿੰਘ ਨੂੰ ਵੀ ਮਿੱਠਾ ਜ਼ਹਿਰ ਦੇ ਕੇ ਆਪਣੇ ਵੱਲ ਕਰ ਲਿਆ ਸੀ। ਸਤਿਗੁਰੂ ਜੀ ਸਮਝਦੇ ਸਨ, ਕਿਉਂਕਿ ਮਹਾਰਾਜਾ ਇਸਾਈ ਬਣ ਗਿਆ ਹੈ, ਉਸ ਗਾਂ ਖਾ ਲਈ ਹੈ ਸੋ ਦੇਸ ਕੌਮ ਲਈ ਕੁਝ ਕਰਨ ਜੋਗਾ ਨਹੀ ਰਿਹਾ:

—ਅਰ ਦਲੀਪ ਸਿੰਘ ਨੂ ਹਰਿਦਾਸ ਨਹੀ ਭੇਜਣੀ। ਓਨੇ ਤਾ ਗਾਇ ਖਾਇ ਲਈ ਹੈ। ਸਾਡਾ ਕੀ ਕੰਮ ਕਰਨਾ ਹੈ ਓਸਨੇ। ਅਰ ਅਰਜੀ ਗੁਰੂ ਅਗੇ ਪਾਓ ਹੋਰ ਕਿਸੇ ਅਗੇ ਕੀ ਪਾਉਣੀ ਹੈ।[39] —ਹੁਕਮਨਾਮਾ-42

ਇਹ ਵੱਖਰੀ ਗਲ ਹੈ ਬਾਅਦ ਵਿੱਚ ਜਦ ਬਨਾਰਸੀ ਦਾਸ ਵਰਗੇ ਕੂਕਿਆਂ ਨੇ ਉਸ ਨੂੰ ਆਪੇ ਦੀ ਸੋਝੀ ਕਰਵਾਈ ਤਾਂ ਉਹ ਫਿਰ ਸਿੱਖ ਸਜ ਕੇ ਆਪਣਾ ਹੱਕ ਲੈਣ ਲਈ ਤੁਰ ਪਿਆ। ਉਦੋਂ ਤੱਕ ਪੰਜਾਬ ਦੇ ਸਿੱਖ ਅੰਗਰੇਜ਼ ਭਗਤ ਬਣ ਚੁੱਕੇ ਸਨ, ਬਹੁਤ ਦੇਰ ਹੋ ਚੁੱਕੀ ਸੀ। ਪੁਲਾਂ ਹੇਠੋਂ ਬੜਾ ਪਾਣੀ ਲੰਘ ਚੁੱਕਾ ਸੀ।

ਹੁਕਮਨਾਮਿਆਂ ਦਾ ਰਾਜਨੀਤਿਕ ਸੰਦਰਭ ਵਿਚਾਰਨ ਸੰਬੰਧੀ ਪਹਿਲਾਂ ਹੀ ਇਕ ਪੂਰਾ ਅਧਿਆਇ ਲਿਖਿਆ ਜਾ ਚੁੱਕਾ ਹੈ।

(ਸ) ਸਦਾਚਾਰਕ: ਸਤਿਗੁਰੂ ਰਾਮ ਸਿੰਘ ਜੀ ਨੇ ਐਸੇ ਸਿੱਖਾਂ ਦੀ ਕਲਪਨਾ ਕੀਤੀ ਜੋ ਸਦਾਚਾਰੀ, ਚਰਿਤਰਵਾਰ ਹੋਣ, ਮਨੁੱਖੀ ਕਦਰਾਂ ਕੀਮਤਾਂ ਦੇ ਧਾਰਨੀ ਹੋਣ। ਭਾਰਤ ਵਿਚ ਰਹਿੰਦਿਆਂ ਵੀ ਉਹਨਾਂ ਨੇ ਐਸੀ ਸਿਰਜਣਾ ਲਈ ਉਪਦੇਸ਼ ਦਿੱਤੇ ਤੇ

ਰੰਗੂਨ ਤੋਂ ਲਿਖੇ ਹੁਕਮਨਾਮਿਆਂ ਵਿਚ ਵੀ ਇਸ ਦਾ ਮਹੱਤਵ ਘਟਾਇਆ ਨਹੀ। ਆਪ ਜੀ ਨੇ ਰਹਿਤਨਾਮੇ ਵਿਚ ਲਿਖਿਆ ਹੈ:

—ਹੋਰ-ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ।...ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀ ਬੋਲਣਾ, ਖਿਮਾ ਕਰਨੀ, ਬੋਲੁ ਕੁਬੋਲੁ ਸਹਿ ਜਾਣਾ ਸਭਦਾ ਜੇ ਕੋਈ ਮਾਰੇ ਕੁਛ ਤਾਂ ਭੀ ਖਿਮਾ ਕਰਨੀ, ਤੁਸਾ ਦਾ ਰਛਕ ਗੁਰੂ ਹੈ ਹੋਰ ਹਰ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ।[40]

—ਰਹਿਤਨਾਮਾ-1

—ਕਿਸੇ ਦਾ ਧਨ ਪਦਾਰਥ ਨਹੀ ਲੈਣਾ। ਕਿਸੇ ਦਾ ਧਕਾ ਕਰ ਕੇ ਨਾ ਚੋਰੀ ਕਰਕੇ ਨਾ ਠਗੀ ਕਰਕੇ, ਕਖ ਆਦਿਕ ਬੀ ਨਹੀ ਲੈਣਾ...ਸੋ ਜੀ ਐਸ ਬਖਤ ਬਹੁਤ ਅਪਰਾਧ ਕਰਕੇ ਬਗਾਨੇ ਹਕ ਨੂ ਲੈਂਦੇ ਹੈ। ਸੋ ਏਸ ਕਰਕੇ ਬੜਾ ਦੁਖ ਹੋ ਰਹਾ ਹੈ ਜਗਤ ਮੈ।[41] —ਹੁਕਮਨਾਮਾ-26

ਮਨੂ ਸਿਮ੍ਰਿਤੀ ਵਿੱਚ ਲਿਖਿਆ ਹੈ; "ਸਦਾਚਾਰੀ ਮਨੁੱਖ ਦੀ ਉਮਰ ਵਧਦੀ ਹੈ। ਸਦਾਚਾਰੀ ਸੰਤਾਨ ਪ੍ਰਾਪਤ ਹੁੰਦੀ ਹੈ ਅਤੇ ਕਦੇ ਨਾ ਖ਼ਤਮ ਹੋਣ ਵਾਲਾ ਧਨ ਪ੍ਰਾਪਤ ਹੁੰਦਾ ਹੈ ਅਤੇ ਸਰੀਰਕ ਕਸ਼ਟਾਂ ਤੋਂ ਛੁਟਕਾਰਾ ਮਿਲਦਾ ਹੈ।"[42]

ਸਤਿਗੁਰੂ ਜੀ ਸਭ ਨੂੰ ਕਸ਼ਟਾਂ ਤੋਂ ਹੀ ਛੁਟਕਾਰਾ ਦੁਆਉਣਾ ਚਾਹੁੰਦੇ ਹਨ। ਆਪ ਸਮਝਾਉਂਦੇ ਹਨ, ਪਦਾਰਥਕ ਸੁਖ ਸਦੀਵਕਾਲੀ ਨਹੀ ਹੁੰਦੇ ਸੋ ਇਹਨਾਂ ਦੀ ਪ੍ਰਾਪਤੀ ਲਈ ਹਰ ਹੀਲਾ ਨਾ ਵਰਤਿਆ ਜਾਏ। ਕਈ ਵਾਰ ਕੋਈ ਚੀਜ਼ ਕਿਤੋਂ ਲਭ ਪਵੇ ਤਾਂ ਮਨੁੱਖ ਇਹ ਸੋਚ ਕੇ, ਲਭੀ ਚੀਜ਼ ਖੁਦਾ ਦੀ ਨਾ ਧੇਲੇ ਦੀ ਨਾ ਪਾ ਦੀ, ਆਪ ਡਕਾਰਨਾ ਚਾਹੁੰਦਾ ਹੈ। ਕੀ ਉਹ ਉਸ ਦੀ ਹਕ-ਹਲਾਲ ਦੀ ਕਮਾਈ ਹੈ? ਕਈ ਵਾਰ ਕੋਈ ਲੋੜ ਪੂਰੀ ਕਰਨ ਲਈ ਕੋਲੋਂ ਹੱਥ ਉਧਾਰ ਲੈ ਲਈਦਾ ਹੈ। ਪਰ ਮੋੜਨ ਵੇਲੇ ਅੱਖਾਂ ਫੇਰ ਲਈ ਦੀਆਂ ਹਨ। ਪਹਿਲੇ ਵਾਲੇ ਸੰਬੰਧ ਵਿਗੜ ਜਾਂਦੇ ਹਨ, ਤਲਖੀ ਪੈਦਾ ਹੋ ਜਾਂਦੀ ਹੈ। ਸਤਿਗੁਰੂ ਜੀ ਲਿਖਦੇ ਹਨ ਕਿ ਐਸਾ ਨਾ ਕੀਤਾ ਜਾਏ, ਇਹ ਧਰਮ ਨਹੀ ਪਾਪ ਹੈ:

—ਜੇ ਡਿਗੀ ਪਈ ਬੀ ਲਭੇ ਤਾ ਜਿਸਦੀ ਹੋਵੇ ਓਸ ਕੋ ਦੇ ਦੇਣੀ। ਅਰੁ ਕਰਿਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੋਂ ਵੀ ਵਡਾ ਪਾਪੁ ਹੈ। ਸੋ ਖਾਲਸਾ ਜੀ ਬਗਾਨੀ ਐਸ ਦਾ ਸਦਾ ਤਿਆਗੁ ਕਰਨਾ ਏਹੁ ਬਡਾ ਧਰਮੁ ਹੈ। ਹੁਕਮੁ ਹੈ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ, ਸੋ ਭਾਈ ਜਿਸ ਹਿੰਦੂ ਨੇ ਗਊ ਖਾਇ ਲਈ ਓਸ ਦਾ ਤਾ ਕੁਛ ਨਾ ਰਿਹਾ, ਚਾਹੇ ਸਿਖ ਹੋਵੇ ਭਾਮੇ ਬਾਮਣ, ਖਤਰੀ ਹੋਵੇ ਭਾਮੇ ਮੁਸਲਮਾਨ ਹੋਵੇ, ਓਸ ਦਾ ਪਖੁ ਨਾ ਗੁਰੂ ਕਰੇ ਨਾ ਪੀਰੁ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਿਮਾਜ ਪੜੇ ਕੁਛੁ ਬੀ ਥਾਇ ਨਾ ਪਊਗਾ। ਨਾਇ ਨਾਇ ਬਾਣੀ ਬੀ ਪੜੇ ਸਭ ਨਿਫਲਿ।[43] —ਹੁਕਮਨਾਮਾ-28

ਸਤਿਗੁਰੂ ਜੀ ਗ੍ਰਿਸਤੀ ਜੀਵਨ ਨੂੰ ਕਈ ਕਮੀਆਂ, ਕਮਜੋਰੀਆਂ ਊਣਤਾਈਆਂ ਨੂੰ ਢਕਣ ਵਾਲਾ ਸਮਝਦੇ ਹਨ। ਉਹ ਸੁਧ ਸਿੰਘ ਮਢੌਰ ਜ਼ਿਲ੍ਹਾ ਅੰਬਾਲਾ ਦੇ ਵਿਆਹ ਕਰਾਉਣ ਨੂੰ ਵਡਿਆਉਂਦੇ ਹਨ। ਇੰਜ ਲਗਦਾ ਹੈ ਉਸ ਨੇ ਕਿਸੇ ਕਾਰਨ ਕੁਝ ਵਡੇਰੀ ਉਮਰ ਵਿਚ ਵਿਆਹ ਕਰਵਾਇਆ ਹੋਏਗਾ। ਸਤਿਗੁਰੂ ਜੀ ਨੇ ਲਿਖਿਆ :

—ਅਛਾ ਹੋਆ ਵਿਆਹੁ ਕਰ ਲਿਆ। ਭੋਗ ਬਾਸਨਾ ਰਹਿੰਦੀ ਤਾ ਬਹੁਤ ਬੁਰੀ ਥੀ, ਨਾਲੇ ਨਾਗਾ, ਕੋਟ ਬਾਲਾ ਆਧਾ ਹੁੰਦਾ ਸੀ ਅਖੇ ਛੜਾ ਤਾ ਪ੍ਰੇਤ ਹੁੰਦਾ ਹੈ। ਕਬੀਲਦਾਰ ਚਤ੍ਰਭੁਜ ਹੋਇ ਜਾਂਦਾ ਹੈ। ਘਰ ਕੀ ਕਬੀਲਦਾਰੀ ਦਾ ਫਿਕਰ ਬਹੁਤ ਹੋਇ ਜਾਂਦਾ ਹੈ। ਹਛਾ ਅੱਗੇ ਤੂੰ ਕਲਾ ਭਜਨ ਬਾਣੀ ਕਰਦਾ ਸੀ, ਜੇ ਲੜਕੇ ਬਾਲੇ ਹੋ ਗਏ ਦੋ ਚਾਰ ਸਾਧ ਦੇ ਬਹੁਤ ਭਜਨ ਬਾਣੀ ਕਰਨਗੇ। ਬਖਸਣੇ ਤਾਂ ਸਾਰੇ ਗੁਰੂ ਮਹਾਰਾਜ ਕੇ ਹੈ। ਛੜੇ ਤੇ ਕਬੀਦਾਰ ਥੀ।[44] —ਹੁਕਮਨਾਮਾ-59

ਸਤਿਗੁਰੂ ਜੀ ਤਾਂ ਸਮਝਦੇ ਹਨ ਕਿ ਚਰਿੱਤਰਵਾਨ ਹੋਣਾ ਹੀ ਵਿਅਕਤੀ ਦੀ ਸ਼ਾਨ ਹੈ। ਜੇ ਉਹਨਾਂ ਨੂੰ ਪਤਾ ਲੱਗੇ ਕਿ ਕੋਈ ਕਿਤੇ ਬਾਹਰ ਬਦਫ਼ੈਲੀ ਕਰਦਾ ਹੈ ਤਾਂ ਉਸਨੂੰ ਚੰਗਾ ਨਹੀ ਸਮਝਦੇ। ਭਗਤ ਨਾਮਦੇਵ ਦਾ ਵੀ ਕਥਨ ਹੈ :

ਘਰ ਕੀ ਨਾਰਿ ਤਿਆਗੈ ਅੰਧਾ।
ਪਰ ਨਾਰੀ ਸਿਉ ਘਾਲੈ ਧੰਧਾ।[45] —ਨਾਮਦੇਵ

ਇਕ ਕਹਾਵਤ ਹੈ :

ਧਨ ਗਿਆ ਕੁਝ ਨਹੀ ਗਿਆ।
ਸਿਹਤ ਗਈ ਕੁਝ ਗਿਆ।
ਚਰਿੱਤਰ ਗਿਆ ਸਭ ਕੁਝ ਗਿਆ।

ਸਤਿਗੁਰੂ ਜੀ ਮੀਹਾਂ ਸਿੰਘ ਨੂੰ ਸਮਝਾਉਂਦੇ ਹਨ :

—ਹੋਰ ਭਾਈ ਮੀਹਾ ਸਿੰਘ ਤੈ ਇਹੁ ਬਾਤ ਅਛੀ ਨਾ ਕੀਤੀ ਜੋ ਰੰਡੀ ਦਾ ਸੰਗ ਕੀਤਾ। ਤੂ ਘਰ ਰਹਿੰਦਾ ਤੈਨੂ ਕੀ ਘਾਟਾ ਥੀ। ਰੰਡੀ ਦੇ ਸੰਗ ਤੇ ਇਕ ਤਾ ਸਰੀਰ ਨੂੰ ਦੁਖ ਲਗ ਜਾਦਾ ਹੈ। ਦੂਜਾ ਪੈਸਾ ਬਰਬਾਦ ਜਾਦਾ ਹੈ, ਤੀਆ ਧਰਮ ਜਾਦਾ ਹੈ ਚੌਥਾ ਲੋਕਾ ਮੈ ਬਹੁਤ ਭੰਡੀ ਹੁੰਦੀ ਹੈ। ਅਰੁ ਬੇਸਵਾ ਲੋਕ ਜੋ ਹੈਨ ਇਨਕੇ ਪਾਸ ਭੰਗੀ ਮੁਸਲਾ ਸਭ ਆਉਂਦੇ ਹੈਨ। ਜੋ ਮਨੁਖ ਇਨਕਾ ਸੰਗ ਕਰਦਾ ਹੈ ਸੋ ਹਿੰਦੂ ਨਹੀਂ ਰਹਿੰਦਾ। ਗੁਰੂ ਜੀ ਦਾ ਕਹਿਣਾ ਹੈ ਹੋਰ ਕਿਸੇ ਮੁਸਲਮਾਨ ਨਹੀ ਹੁੰਦਾ, ਸੰਗ ਕਰਕੇ ਮੁਸਲਮਾਨ ਹੋਇ ਜਾਦਾ ਹੈ। ਸੋ ਭਾਈ ਗੋਰੇ, ਕੁਰੰਗੀ ਮੁਸਲਮਾਨ ਸਭ ਇਕੋ ਜੇਹੇ ਹੈਨ।[46] —ਹੁਕਮਨਾਮਾ-49

ਇੰਜ ਮੀਹਾਂ ਸਿੰਘ ਸਪੁੱਤਰ ਸਿਆਮ ਸਿੰਘ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਨੂੰ ਸਮਝਾਉਂਦੇ ਹਨ। ਉਹ ਉਸ ਨੂੰ ਇਹ ਵੀ ਸਮਝਾਉਂਦੇ ਹਨ ਕਿ ਇਸ ਨਾਲ ਘਰ ਵਿਚ ਵੀ ਕਲੇਸ਼, ਬਿਮਾਰੀ ਦਾ ਡਰ ਹੁੰਦਾ ਹੈ, ਕਿਉਂਕਿ ਐਸੇ ਜਿਨਸੀ ਸੰਬੰਧ ਰੱਖਣ ਨਾਲ ਬਿਮਾਰੀ ਹੋ ਹੀ ਜਾਂਦੀ ਹੈ। ਸੋ ਕੀ ਖੱਟਿਆ :

—ਅਰੁ ਜੇ ਤੂ ਘਰ ਗਿਆ, ਘਰ ਮੇ ਘਰ ਦੀ ਸਿਖਣੀ ਸਾਥ ਸੰਪਰਕ ਹੋਆ ਤਾ ਓਸਨੂ ਥੀ ਬਿਮਾਰੀ ਹੋਇ ਜਾਊ, ਜੇ ਨਾ ਕੀਤਾ ਤਾ ਬੀ ਦੋਸ ਹੈ। ਜੇ ਕੀਤਾ ਤਾਂ ਉਸਨੂੰ ਬਿਮਾਰੀ ਹੋਇ ਗਈ ਤਾਂ ਬੀ ਬਡਾ ਗਜਬ ਹੈ। ਤੈ ਬਡੀ ਗਾਫਲੀ ਕੀਤੀ, ਏਸ ਬਾਤਿ ਕੀ ਹਰ ਤਰਾ ਸੇ ਲਚਾਰੀ ਹੈ।[47] —ਹੁਕਮਨਾਮਾ-49

ਸਤਿਗੁਰੂ ਜੀ ਮੀਹਾ ਸਿੰਘ ਨੂੰ ਦੇਸ ਜਾ ਕੇ ਚੰਗੀ ਤਰ੍ਹਾਂ ਇਲਾਜ ਕਰਵਾਉਣ ਦੀ ਤਾਕੀਦ ਕਰਦੇ ਹਨ ਤਾਂਕਿ ਘਰਵਾਲੀ ਦਾ ਸੰਗ ਕਰਨ ਸਮੇਂ ਉਸਨੂੰ ਬਿਮਾਰੀ ਨਾ ਲੱਗ ਜਾਏ। ਇਹ ਸਮਝਾਉਣਾ ਕੇਵਲ ਇਕ ਵਿਅਕਤੀ ਲਈ ਨਹੀਂ ਸਗੋਂ ਸਾਰੇ ਮਨੁੱਖਾਂ ਲਈ ਹੈ ਕਿ ਉਹ ਬਾਹਰ ਮੁੱਖੀ ਕਾਮੁਕਤਾ ਤੋਂ ਆਪਣੇ ਆਪ ਨੂੰ ਬਚਾਉਣਾ, ਇਸ ਤੋਂ ਬਚਾਅ ਲਈ ਹੀ ਭਾਈ ਜੋਗਾ ਸਿੰਘ ਦੀ ਸਾਖੀ ਹੈ ਜਿਸ ਨੂੰ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨੇ ਸਿਧੇ ਰਾਹ ਪਾਇਆ। ਡਾ. ਹਰਿਭਜਨ ਸਿੰਘ ਇਸ ਹੁਕਮਨਾਮੇ ਅਨੁਸਾਰ ਇਸਤਰੀ ਪ੍ਰਤੀ ਸਤਿਗੁਰੂ ਜੀ ਦੀ ਆਦਰ ਦੀ ਭਾਵਨਾ ਸਨਮੁਖ ਰਖਦੇ ਹੋਏ ਲਿਖਦੇ ਹਨ:

—ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਰਹਿਤ ਬਹਿਤ ਲਈ ਜੋ ਸੰਖੇਪ ਜਿਹੇ ਉਪਦੇਸ਼ ਜਾਂ ਸੁਝਾਉ ਦਿਤੇ ਹਨ ਉਹਦੇ ਵਿਚ ਵੀ ਇਸਤਰੀ ਜਾਤੀ ਦੀ ਮਾਨਸਿਕਤਾ ਪ੍ਰਤੀ ਆਦਰ ਦੀ ਝਲਕ ਵਿਖਾਈ ਦੇਂਦੀ ਹੈ। ਸਰੀਰਕ ਸਵਛਤਾ ਉਪਰ ਸਤਿਗੁਰੂ ਜੀ ਬੜਾ ਜ਼ੋਰ ਦਿੰਦੇ ਹਨ। ਇਸਤਰੀ ਦੇ ਸੁਭਾ ਨੂੰ ਜਾਨਣ ਵਾਲੇ ਤੋਂ ਇਹ ਗਲ ਗੁਝੀ ਨਹੀ ਕਿ ਇਸਤਰੀ ਮਰਦ ਦੇ ਮੁਕਾਬਲੇ ਜ਼ਿਆਦਾ ਸਵੱਛ ਰਹਿਣਾ ਪਸੰਦ ਕਰਦੀ ਹੈ ਤੇ ਬਿਲਕੁਲ ਨਹੀਂ ਚਾਹੁੰਦੀ ਕਿ ਉਸ ਦੇ ਘਰ ਦਾ ਕੋਈ ਜੀਅ ਇਸ ਗਲੋਂ ਘੌਲ ਵਰਤੇ।[48] —ਸੇਵਾ

ਸਤਿਗੁਰੂ ਜੀ ਸਮਝਦੇ ਸਨ ਕਿ ਪਰਵਾਰ ਬਾਹਰੀ ਕਾਮੁਕਤਾ ਕਈਆਂ ਨੂੰ ਰੰਡੀ ਤੋਂ ਬਿਨਾ ਮੁੰਡੇ ਨੇ ਸੰਗ ਕਰਨ ਲਈ ਆਤੁਰ ਕਰ ਕਰ ਦਿੰਦੀ ਹੈ। ਆਪ ਬੜੀ ਦ੍ਰਿੜਤਾ ਨਾਲ ਕਹਿੰਦੇ ਹਨ:

—ਰੰਡੀ ਮੁੰਡੇ ਤੇ ਬਹੁਤ ਕਰਕੇ ਬਚਣਾ। ਏਹੁ ਤਾ ਨਿਰਾ ਘਾਟੇ ਦਾ ਹੀ ਥਾਉ ਹੈ, ਨਫਾ ਕੋਈ ਬੀ ਨਹੀ। ਭਲਾ ਭੁਲਾ ਸੋ ਭੁਲਾ ਅਗੇ ਤਕੜਾ ਰਹਿਣਾ ਅਰੁ ਗੁਰੂ ਜੀ ਅਗੇ ਬੇਨਤੀ ਕਰਕੇ ਬਖਸਾਉਣਾ ਗੁਰੂ ਜੀ ਪਾਸ ਤੇ।[49] —ਹੁਕਮਨਾਮਾ-49

ਇੰਜ ਉਹ ਭੁਲੇ ਨੂੰ ਮੁੜ ਸੁਧਰਨ ਦਾ ਰਾਹ ਤਾਂ ਬੰਦ ਨਹੀਂ ਕਰਦੇ ਪਰ ਕੰਨਾਂ ਨੂੰ ਹੱਥ ਲਾਉਣਾ ਜ਼ਰੂਰੀ ਸਮਝਦੇ ਹਨ ਤਾਂਕਿ ਫਿਰ ਗ਼ਲਤੀ ਕਰਨ ਵਲ ਮਨ ਨਾ ਜਾਏ।

ਸਤਿਗੁਰੂ ਦੇ ਆਪਣੇ ਸਿੱਖਾਂ ਨੂੰ ਕੋਠਿਆਂ ਤੇ ਜਾਣੋ ਵਰਜਣ ਬਾਰੇ ਡਾ. ਕੇ.ਐਸ. ਬਾਜਵਾ ਦੇ ਇਹ ਸ਼ਬਦ ਵੀ ਮਹੱਤਵ ਪੂਰਨ ਹਨ:

"Further more, they were debarred from going to brothel, have extramarital relation and practice sodomy. Indulging in

such vices not only defame man and has social reputation but also effect social fabric morally, economically and physically."

--Re-exploring Baba Ram Singh and Namdhari Movement.

ਸਤਿਗੁਰੂ ਜੀ ਆਪਣੇ ਤਾਏ ਨਥਾ ਸਿੰਘ ਦੇ ਪੁੱਤ ਦਰਬਾਰਾ ਸਿੰਘ ਨੂੰ, ਸਮੇਂ ਨੂੰ ਵੇਖ ਕੇ ਸੁਭਾ ਕਰੜਾ ਨਾ ਰਖਣ ਲਈ ਕਹਿੰਦੇ ਹਨ। ਆਪ ਉਸ ਨੂੰ ਦਿਲੋਂ ਵੈਰ ਵਿਰੋਧ ਥੁਕ ਦੇਣ ਲਈ ਹੀ ਲਿਖਦੇ ਹਨ:

—ਹੋਰ ਤੁਸੀ ਨਹੀ ਕਿਸੇ ਨਾਲ ਵੈਰ ਭਾਉ ਰਖਣਾ ਜੇ ਕੋਈ ਤੁਸਾ ਦੇ ਨਾਲ ਰਖੇ ਤਾ ਪਿਆ ਝਖ ਮਾਰੇ। ਆਪੇ ਹੀ ਹਾਰ ਜਾਊਗਾ ਖੇਹ ਖਾ ਕੇ। ਕੋਈ ਭੇਖ ਦਾ ਆਵੇ ਕੋਈ ਸਭ ਦੀ ਸੇਵਾ ਟਹਿਲ ਕਰਨੀ ਆਦਰੁ ਨਾਲ, ਭਾਮੇ ਨਿੰਦਾ ਬੀ ਕਰਦਾ ਹੋਵੇ।[50] —ਹੁਕਮਨਾਮਾ-56

ਇੰਜ ਸਿੱਖਾਂ ਵਿਚ ਸਦਾਚਾਰਕ ਕਦਰਾਂ ਕੀਮਤਾਂ ਦਾ ਸੰਚਾਰ ਕਰਨ ਲਈ ਵੀ ਹੁਕਮਨਾਮਿਆਂ ਦਾ ਮਹੱਤਵ ਹੈ।

ਵੈਦਿਕ - ਇਹਨਾਂ ਹੁਕਮਨਾਮਿਆਂ ਦੇ ਲਿਖਣ ਸਮੇਂ, ਮਨੁੱਖ ਆਮ ਤੌਰ ਤੇ ਨਰੋਏ ਰਹਿੰਦੇ ਸਨ। ਕਿਸੇ ਨੂੰ ਜੇ ਕੋਈ ਛੋਟੀ ਮੋਟੀ ਤਕਲੀਫ਼ ਹੋ ਜਾਂਦੀ ਤਾਂ ਘਰੇਲੂ ਨੁਕਸੇ ਹੀ ਲਾਹੇਵੰਦ ਸਾਬਤ ਹੁੰਦੇ ਸਨ। ਇਹਨਾਂ ਬਾਰੇ ਹੁਕਮਨਾਮਿਆਂ ਵਿਚ ਕਈ ਥਾਈਂ ਜ਼ਿਕਰ ਆਉਣ ਕਾਰਨ ਇਹਨਾਂ ਦਾ ਆਪਣਾ ਮਹੱਤਵ ਹੈ।

ਨਜਲੇ ਜ਼ੁਕਾਮ ਦੇ ਇਲਾਜ ਲਈ ਸੁੱਖਾ ਤੇ ਅਫੀਮ ਦੁਆਈ ਵਜੋਂ ਮੁਫੀਦ ਸਮਝੇ ਜਾਂਦੇ ਹਨ ਤਾਂ ਹੀ ਆਪ ਨਰਾਇਣ ਸਿੰਘ ਫਲੌਰ ਵਾਲੇ ਨੂੰ ਲਿਖਦੇ ਹਨ:

—ਜੋ ਤੂੰ ਨਜਲੇ ਦੀ ਬਾਤ ਆਖੀ ਹੈ ਸੋ ਇਕ ਰਤੀ ਭਰਿ ਫੀਮ ਅਰੁ ਥੋੜਾ ਸੁਖਾ ਛਕਿਆ ਕਰੋ ਹਮੇਸ਼ਾ ਦਿਨ ਚੜੇ...ਰਤੀ ਭਰ ਫੀਮ ਛਕਣੀ ਨਾਲ ਸੁਖਾ ਛਕਣਾ ਜਿਤਨਾ ਮਾਫਕ ਹੋਵੇ। ਫੇਰਿ ਅਛਾ ਹੋਊ ਸਭਿ ਤਰਾ ਸੇ ਰਾਮ ਹੋਊਗਾ।[51]

—ਹੁਕਮਨਾਮਾ-45

ਇਹ ਦੁਆਈ ਹੈ, ਕਿਸੇ ਨਸ਼ਾ ਨਹੀ ਕਰਨ ਲੱਗਣਾ। ਇੰਜ ਲਗਦਾ ਹੈ ਇਹਨਾਂ ਬੂਟਿਆਂ ਦਾ ਸੁਭਾ ਖੁਸ਼ਕ ਹੈ। ਕਈ ਖਸਖਸ ਰਗੜ ਕੇ ਪੀ ਲੈਂਦੇ ਹਨ ਤਾਂ ਜ਼ੁਕਾਮ ਠੀਕ ਹੋ ਜਾਂਦਾ ਹੈ।

ਸਤਿਗੁਰੂ ਜੀ ਨੇ ਮੀਹਾਂ ਸਿੰਘ ਦੀ ਸਿਹਤਯਾਬੀ ਵਾਸਤੇ ਦੁਆਈ ਦੱਸੀ ਸੀ। ਇਹ ਮੀਹਾਂ ਸਿੰਘ ਵੇਸਵਾ ਦਾ ਸੰਗ ਕਰਨ ਕਰਕੇ ਬਿਮਾਰੀ ਗਲ ਪੁਆ ਆਇਆ ਸੀ। ਸਤਿਗੁਰੂ ਜੀ ਉਸਦੀ ਦੇਹ ਅਰੋਗਤਾ ਲਈ ਕਈ ਤਰ੍ਹਾਂ ਦੇ ਨੁਸਖੇ ਦੱਸਦੇ ਹਨ:

—ਮਹਿੰਦੀ ਦੇ ਪਤੇ ਲੈ ਕੇ ਰਾਤ ਕੋ ਭਿਉ ਦੇਣੇ ਕੋਰੇ ਭਾਡੇ ਮੈ। ਪਾਣੀ ਓਨਾ ਪੌਣਾ ਜਿਨਾ ਪੀਆ ਜਾਵੇ ਦੋ ਤਿਨ ਪੈਸੇ ਭਰ। ਹੋਰ ਦਿਨ ਚੜੇ ਦੂਏ ਆਦਮੀ ਨੇ ਮਹਿਦੀ ਮਲ ਲੈਣੀ ਪੋਸਤ ਮਾਗੂ। ਮਲ ਕੇ ਪਾਣੀ ਸਾਫ ਕਰਕੇ ਮਿਸਰੀ ਪਾ ਕੇ

ਪੀਣਾ। ਜੇ ਜਖਮ ਹੋਵੇ ਤਾ ਮਹਿੰਦੀ ਦੇ ਪਤਿਆ ਵਿਚ ਥੋੜੀ ਕਥ ਪਾ ਕੇ ਰਗੜ ਜਖਮ ਉਤੇ ਲੌਣਾ। ਜੇ ਇਸ ਤੇ ਨਾ ਫਾਇਦਾ ਹੋਵੇ ਤਾਂ ਨਿਰਗੰਧ ਬਾਵਰੀ ਲੈ ਕੇ ਭਿਉ ਦੇਣੀ ਰਾਤ ਕੋ ਟਕਾ ਭਰ। ਦਿਨ ਚੜੇ ਰਗੜ ਕੇ ਪੁਣ ਕੇ ਮਿਸਰੀ ਪਾ ਕੇ ਪੀਣੀ ਘਿਉ ਖਾਣਾ।

ਜੇ ਫਾਇਦਾ ਨਾ ਹੋਵੇ ਤਾਂ ਟਕਾ ਭਰ ਭੰਗਰਾ ਰਾਤ ਨੂ ਭਿਉ ਦੇਣਾ ਕੋਰੇ ਭਾਡੇ ਮੈ। ਦਿਨ ਚੜੇ ਰਗੜ ਕੇ ਮਿਸਰੀ ਪਾ ਕੇ ਪੀ ਲੈਣੀ ਪਰ ਕਿਸੇ ਕੋ ਦਸਣਾ ਨਾ, ਦਿਖਾਉ ਬੀ ਨਾ। ਦਸੇ ਦਿਖਾਏ ਤੇ ਫੈਦਾ ਥੋੜਾ ਕਰਦੀ ਹੈ। ਦੁਆਈਆ ਤੇ ਅਛੀਆ ਹੈਨ ਤਿੰਨੇ ਪਰ ਫਾਇਦਾ ਗੁਰੂ ਜੀ ਨੇ ਕਰਨਾ ਹੈ। ਘਿਉ ਖਾਣਾ, ਖਟਾ ਮਿਠਾ ਨਾ ਖਾਣਾ, ਗੁਰੂ ਗੁਰੂ ਜਪਣਾ ਰਾਤ ਦਿਨ।[52] —ਹੁਕਮਨਾਮਾ-57

ਸਤਿਗੁਰੂ ਜੋ ਦੁਆਈਆਂ ਵੈਦਿਕ ਦੀ ਪੋਥੀ ਵਿਚ ਲਿਖੀਆਂ ਹੋਈਆਂ ਹਨ ਉਹ ਹੀ ਦਸਦੇ ਹਨ। ਉਹ ਸਿਰ ਦਰਦ ਦੀ ਦੁਆਈ ਤੇ ਪਰਹੇਜ ਦਸਦੇ ਹਨ:

—ਪਹਿਲੇ ਸਰਨਾਇ ਲੈ ਲੈਣੀ। ਅਛੀ ਚੰਗੀ ਕੁਟ ਕੇ ਕਪੜਛਾਣ ਕਰਿ ਲੈਣੀ। ਨਾਲੇ ਧਣੀਆ ਲੈ ਕੇ ਜੁਦਾ ਕੁਟ ਕੇ ਕਪੜਛਾਣ ਕਰ ਲੈਣਾ। ਲਿਖਾ ਤਾ ਹੈ ਨਉ ਮਾਸੇ ਸਰਨਾਇ, ਨਉ ਮਾਸੇ ਧਣੀਆ ਰਲਾ ਕੇ ਫਕੀ ਲੈਣੀ ਸਵੇਰੇ ਨ੍ਹਾ ਕੇ ਪਾਣੀ ਦੇ ਘੁਟ ਨਾਲ ਲੰਘਾ ਲੈਣੀ। ਜਾ ਛੇ ਛੇ ਮਾਸੇ ਲੈਣੀ ਜੇ ਨਉ ਨਉ ਮਾਸੇ ਸਰੀਰ ਨਾ ਝਲੇ, ਸਤਿ ਸਤਿ ਮਾਸੇ ਤਾਈ, ਪਰ ਲਿਖਾ ਹੈ ਨਉ ਮਾਸੇ ਸਰਨਾਇ। ਫੇਰ ਜਿਤਨੀ ਮਾਫਕੁ ਹੋਵੇ ਓਤਨੀ ਲੈ ਲੈਣੀ ਇਕੀ ਦਿਨ, ਲੈਣੀ। ਫੇਰ ਇਕੀ ਦਿਨ ਛਡ ਕੇ ਧਣੀਆ ਨਾਲ ਲੈਣੀ, ਫੇਰ ਮਖਣੀ ਨਾਲ ਖਾਣੀ। ਜੇ ਫਾਇਦਾ ਹੋਵੇ ਤਾਂ ਇਕੀ ਦਿਨ ਛਡ ਕੇ ਫੇਰ ਏਸੇ ਤਰ੍ਹਾਂ ਇਕੀ ਦਿਨ ਲੈਣੀ ਅਰ ਕੰਮ ਨਾ ਕੁਛ ਕਰਨਾ ਜੋਰ ਦਾ। ਭਜਨ ਬਾਣੀ ਕਰਨਾ ਖਾਣਾ ਦਾਲ ਫੁਲਕਾ ਅਰੁ ਰਾਤ ਨੂ ਸੇਰ ਦੁਧ ਪੀਣਾ। ਲਸੀ ਨਹੀ ਪੀਣੀ ਦਹੀ ਬੀ ਨਹੀ ਖਾਣਾ, ਖਟਿਆਈ ਨਹੀ ਖਾਣੀ, ਕਚਾ ਮਿਠਾ ਨਹੀਂ ਖਾਣਾ, ਛੋਲਿਆ ਦੀ ਦਾਲ ਨਹੀ ਖਾਣੀ ਜੁਆਰ ਮਕੀ ਦੀ ਰੋਟੀ ਨਹੀਂ ਖਾਣੀ। ਘਿਉ ਖਾਣਾ ਰੋਟੀ ਦਾਲ ਨਾਲ ਇਹ ਦੁਆਈ ਉਲਾ ਦੀ, ਸਿਰ ਦੁਖਣ ਦੀ, ਨਜਰ ਦੀ ਵੀ ਹੈ ਤਾ ਅਛੀ ਅਗੇ ਫਾਇਦਾ ਤਾ ਗੁਰੂ ਸਾਹਿਬ ਨੇ ਕਰਨਾ ਹੈ।[53]

—ਹੁਕਮਨਾਮਾ-57

ਵੈਦਿਕ ਨੁਸਖਿਆਂ ਤੋਂ ਵੀ ਵਧ ਸਤਿਗੁਰੂ ਜੀ ਨਾਮ ਜਪਣ ਨੂੰ ਸਮਝਦੇ ਹਨ। ਇਸ ਨਾਲ ਭਰੋਸਾ ਬਣਨਾ ਹੈ ਹਿੰਮਤ ਆਉਂਦੀ ਹੈ, ਉੱਦਮੀ ਬਣ ਸਕੀਦਾ ਹੈ। ਤੇ ਨਜ਼ਰੀਆ ਆਸ਼ਾਵਾਦੀ ਬਣ ਜਾਂਦਾ ਹੈ, ਗੁਰਬਾਣੀ ਤੇ ਆਸਥਾ ਕਾਇਮ ਰਹਿੰਦੀ ਹੈ। ਆਪ ਨੇ ਲਿਖਿਆ ਹੈ:

—ਹੋਰ ਜੀ ਜਿਸ ਜਿਸ ਸਰੀਰ ਨੇ ਕਹਾ ਹੈ ਕੇ ਮੈਨੂ ਏਹੁ ਦੁਖੁ ਹੈ, ਇਹੁ ਦੁਖੁ ਹੈ, ਸੋ ਸਭੋ ਹੀ ਦੁਖ ਕਟਿ ਜਾਊਗਾ ਫੂਹੀ ਦੁਖੁ, ਸੁੰਨਪਾਤ, ਮਿਰਗੀ ਬੀ, ਭੂਤ ਭੀ,

ਹੋਰ ਬੀ ਜੋ ਮਾਨੁਖਾ ਨੇ ਮਨੁਖ ਦੁਖੁ ਦੇ ਰਹੈ ਹੋਰ ਬੀ ਜੋ ਨੰਗ ਭੁਖ ਦਾ ਦੁਖੁ ਹੈ ਸੋ ਸਾਰਾ ਹੀ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ।

ਗੁਰੂ ਜੀ ਦਾ ਹੁਕਮੁ ਹੈ ਸਰਬ ਰੋਗ ਦਾ ਅਉਖਧੁ ਨਾਮ। ਸੋ ਜੀ ਨਾਮ ਦਾ ਤੇ ਬਾਣੀ ਪੜਨ ਦਾ ਏਹੁ ਬਡਾ ਮਹਾਤਮ ਹੈ।[54] —ਹੁਕਮਨਾਮਾ-62

ਇਹੀ ਨਾਮ-ਬਾਣੀ ਤੇ ਭਰੋਸਾ ਰੱਖਣਾ ਹੀ, ਸੌ ਹੱਥ ਰੱਸਾ ਤੇ ਸਿਰੇ ਤੇ ਗੰਢ ਹੈ। ਜੇ ਕੋਈ ਚਰਨ-ਧੂੜ ਕਹੇ ਤਾਂ ਸਤਿਗੁਰੂ ਜੀ ਉਸ ਨੂੰ ਨਕਾਰਦੇ ਹਨ। ਬਿਮਾਰ ਹੋਈ ਜੁਆਲਾ ਦੇਈ ਨੇ ਸਰਧਾ ਵਸ ਸਤਿਗੁਰੂ ਜੀ ਦੀ ਚਰਨ-ਧੂੜ ਮੰਗ ਭੇਜੀ। ਆਪ ਸਮਝਦੇ ਸਨ ਕਿ ਇਹ ਅੰਧਵਿਸ਼ਵਾਸ਼ ਹੈ, ਭਰਮ ਹੈ ਆਪ ਨੇ ਇਸ ਨੂੰ ਤੋੜਨ ਵਾਸਤੇ ਕਿਹਾ :

—ਜੋ ਤੈ ਲਿਖਾ ਸੀ ਚਰਨ ਧੂੜ ਮਿਲੇ, ਸੋ ਤਾ ਮਿਟੀ ਦਾ ਤਾ ਕੁਛ ਘਾਟਾ ਨਹੀ। ਇਕ ਬਾਰ ਹਟਿ ਮਈ ਬਿਮਾਰੀ ਮਿਟੀ ਤੇ ਕਿ ਜਾਣੇ ਨਾ ਵੀ ਹਟੇ। ਫੇਰ ਕਦੇ ਬਿਮਾਰੀ ਹੋਇ, ਮਿਟੀ ਨਾ ਹੋਈ ਪਾਸ, ਫੇਰ ਬੀ ਤਾ ਉਤਨਾ ਹੀ ਕਜੀਆ ਰਿਹਾ। ਤਾ ਤੇ ਮਿਟੀ ਦੀ ਬਾਤ ਕੁਛ ਨਹੀ।[55] —ਹੁਕਮਨਾਮਾ-58

ਸੋ ਸਤਿਗੁਰੂ ਜੀ ਹੁਕਮਨਾਮਿਆਂ ਰਾਹੀ, ਦੁਆ ਦਾਰੂ ਨੁਸਖਿਆਂ ਅਤੇ ਨਾਮ ਬਾਣੀ ਤੇ ਭਰੋਸਾ ਰਖਣ ਦਾ ਰਾਹ ਦੱਦੇ ਹਨ।

(ਕ) ਸੰਸਾਰਕ-ਵਿਹਾਰਕ : ਸੰਸਾਰ ਵਿੱਚ ਵਿਚਰਨ ਸਮੇਂ ਮਨੁੱਖ ਨੂੰ ਸਦਾ ਸਾਵਧਾਨ ਤੇ ਸੁਚੇਤ ਰਹਿਣ ਦੀ ਲੋੜ ਹੁੰਦੀ ਹੈ। ਉਹ ਕਿਸੇ ਓਪਰੇ ਤੇ ਵਿਸ਼ਵਾਸ਼ ਤਾਂ ਕਰੇ, ਅੰਧ-ਵਿਸ਼ਵਾਸ਼ ਨਾ ਕਰੇ ਪਤਾ ਨਹੀ ਕੌਣ ਸਾਧ ਦੇ ਭੇਖ ਵਿਚ ਚੋਰ ਵਿਚਰ ਰਿਹਾ ਹੈ। ਕੌਣ ਮਿੱਠਾ ਬਣ ਕੇ ਕਿਸੇ ਕੋਲੋਂ ਭੇਤ ਲੈ ਕੇ ਆਪਣਾ ਉੱਲੂ ਸਿੱਧਾ ਕਰ ਰਿਹਾ ਹੋਵੈ ਤੇ ਦੂਜੇ ਦਾ ਨੁਕਸਾਨ ਕਰ ਰਿਹਾ ਹੋਵੇ।

ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ, ਉਹਨਾਂ ਨੂੰ ਭੇਟਾ ਦੇਣ, ਉਹਨਾਂ ਕੋਲੋਂ ਪਦਾਰਥ ਤੇ ਹੁਕਮਨਾਮੇ ਲਿਆਉਣ ਵਾਲੇ ਸਿੱਖ ਸਿੱਧੇ ਆਪਣੇ ਥਾਣੇ ਵਿਚ ਤਾਂ ਜਾਂਦੇ ਨਹੀ ਸਨ। ਉਹ ਭੇਸ ਬਦਲ ਕੇ ਚੋਰੀ ਜਾਂਦੇ ਸਨ। ਹਜ਼ਾਰਾਂ ਮੀਲ ਲੰਮਾ ਸਫ਼ਰ ਹੁੰਦਾ ਸੀ ਕਿਤੇ ਪੈਦਲ, ਕਿਤੇ ਗੱਡੀ, ਕਿਤੇ ਸਮੁੰਦਰੀ ਜਹਾਜ਼ ਦਾ ਤੇ ਮਿਲਣਾ ਵੀ ਜਾ ਕੇ ਚੋਰੀ ਹੁੰਦਾ ਸੀ। ਦਰਸ਼ਨ ਬਾਅਦ ਉਹਨਾਂ ਦੀ ਅਵਸਥਾ ਵੈਰਾਗੀ ਵਿਛੋੜੇ-ਮਿਲਾਪ ਦੀ ਹੁੰਦੀ ਸੀ; ਉਹ ਸਹਿਜ ਨਹੀ ਸਨ ਹੁੰਦੇ। ਪਰ ਉਹਨਾਂ ਦੀ ਬਿਖੜਾ ਲੰਮਾ ਪੈਂਡਾ ਤੈ ਕਰਨ ਦੀ ਥਕਾਵਟ ਤੇ ਦੂਰੀ ਮਿਟ ਜਾਂਦੀ ਸੀ, ਉਹ ਆਤਮਿਕ ਤੇ ਮਾਨਸਿਕ ਸੁਖ ਮਹਿਸੂਸ ਕਰਦੇ ਬਾਵਰੇ ਜਿਹੇ ਮਸਤਾਨੇ ਜਿਹੇ ਹੁੰਦੇ ਸਨ। ਸਤਿਗੁਰੂ ਜੀ ਹੁਕਮਨਾਮਿਆਂ ਰਾਹੀ ਉਹਨਾਂ ਨੂੰ ਪੂਰਨ ਤੌਰ ਤੇ ਚੇਤੰਨ, ਤਿਆਰ ਬਰ ਤਿਆਰ ਹੋ ਕੇ ਵਿਚਰਨ ਦਾ ਆਦੇਸ਼ ਦੇਂਦੇ ਸਨ ਤਾਂ ਹੀ ਉਹ ਸੁੱਖੀਸਾਂਦੀ ਜੋ ਉਹਨਾਂ ਨੂੰ ਮਿਲਿਆ ਹੈ ਲੈ ਕੇ ਵਾਪਸ ਟਿਕਾਣੇ ਪਹੁੰਚ ਸਕਦੇ ਸਨ।

ਸਤਿਗੁਰੂ ਜੀ ਨੇ ਭਾਈ ਸੁਬੇਗ ਸਿੰਘ, ਜੀਵਣ ਸਿੰਘ ਨੂੰ ਹੁਕਮਨਾਮੇ ਦੇ ਕੇ

ਨਾਲ ਕੁਝ ਮਾਇਆ ਦਿੱਤੀ ਤੇ ਕਿਹਾ ਸੌ ਰੁਪਈਏ ਰੁਕੜੀ ਦੇਣਾ, ਸਤਿਗੁਰੂ ਜੀ ਨਾਲ ਰਹਿ ਰਹੇ ਸੇਵਕ ਨਾਨੂੰ ਸਿੰਘ ਦੇ ਭਰਾ ਦਇਆ ਸਿੰਘ ਨੂੰ; ਦੋ ਰੁਪਈਏ ਤੇ 10 ਅਸ਼ਰਫੀਆਂ ਸਤਿਗੁਰੂ ਹਰੀ ਸਿੰਘ ਨੂੰ ਭੈਣੀ ਸਾਹਿਬ ਪਹੁੰਚਾਉਣੀਆ। ਅਤੇ ਜਾਣ ਸਮੇਂ:

—ਦੇਖਣਾ ਪਦਾਰਥ ਖਰੇ ਤਕੜੇ ਹੋ ਕੇ ਲੈ ਜਾਣਾ। ਕਿਸੇ ਦਾ ਵਸਾਹੁ ਨਹੀ ਕਰਨਾ, ਰਖ ਕੇ ਨਹੀ ਨਾਉਣਾ। ਇਕ ਨਾਏ ਤਾ ਇਕ ਸਰੀਰ ਗੰਡੜੀ ਖੂਬ ਕਛ ਮੈ ਦਬਾਇਕੇ ਰਖੇ, ਫੇਰ ਦੂਆ ਨਾਏ। ਉਹ ਬੀ ਗੰਡੜੀ ਖੂਬ ਸਾਭ ਕੇ ਰਖੇ। ਨਾ ਕਿਸੇ ਨੂ ਦਸਣਾ ਨਾ ਦਿਖਾਲਣਾ ਧਨ।

ਹੋਰ ਜੋ ਹਰਿਦਾਸਾ ਹੈ ਸੋ ਭੀ ਸਾਭ ਕੇ ਲੈ ਜਾਣੀਆ। ਨਾ ਕਿਤੇ ਡੋਗ ਦੇਣੀਆ ਨਾ ਕਿਸੇ ਨੂੰ ਦਿਖਾਉਣੀਆ, ਨਾ ਅਖਰ ਜੁੜ ਜਾਣ। ਦੇਖਣਾ ਬੜੀ ਮਿਹਨਤ ਕਰਕੇ ਲਿਖੀਆ ਹੈਨ। ਡਿਗਣ ਤੇ ਅਰ ਜੁੜਨ ਤੇ, ਕਿਸੇ ਨੂੰ ਦਖਾਣ ਤੇ ਹਰਿਦਾਸਾ ਦੀ ਬਹੁਤ ਤਕੜਈ ਰਖਣੀ।[56] —ਹੁਕਮਨਾਮਾ-6

ਹੁਕਮਨਾਮੇ ਦੇਖਣ ਦਾ ਪਤਾ ਨਹੀ ਕੌਣ ਫਾਇਦਾ ਉਠਾ ਲਏ ਤੇ ਡਿੱਗੇ ਵੀ ਕੋਈ ਸਰਕਾਰੀ ਕਰਮਚਾਰੀ ਹੱਥ ਪਹੁੰਚ ਜਾਏ ਤਾਂ ਕਰੜਾਈ ਵਧਣ ਦਾ ਡਰ ਹੈ ਹੀ। ਤਾਂ ਹੀ ਐਸਾ ਹੁਕਮ ਹੈ।

ਸਤਿਗੁਰੂ ਮਾਇਆ ਤੇ ਹੁਕਮਨਾਮਾ ਭੇਜਣ ਸਮੇਂ ਸਿਖਾਂ ਦਾ ਵੀ ਧਿਆਨ ਰਖਦੇ ਹਨ ਖ਼ਾਸ ਕਰਕੇ ਪਾਠੀਆਂ ਦਾ। ਉਹ ਇਹ ਵੀ ਧਿਆਨ ਰਖਦੇ ਹਨ ਕਿ ਕੋਈ ਆਰਥਿਕ ਔਕੜ ਕਾਰਨ ਪਾਠ ਕਰਨ ਤੇ ਪ੍ਰਸਾਦ ਕਰਾਕੇ ਭੋਗ ਪੁਆਉਣ ਤੋਂ ਘੌਲ ਨਾ ਕਰੇ। ਆਪ ਜੀ ਮੂੰਡੀਏ ਪਿੰਡ ਦੇ ਸਿੱਖਾਂ ਲਈ ਬਘੇਲ ਸਿੰਘ ਹੱਥ ਦਮੜੇ ਭੇਜ ਕੇ ਵੇਰਵਾ ਲਿਖਦੇ ਹਨ:

—ਮੂੰਡੀਏ ਸਵਾ ਪੰਜ ਦਮੜੇ ਦੇ ਜਾਣੇ ਬਚਿਤ੍ਰ ਸਿੰਘ ਦੇ ਲੜਕੇ ਹੀਰਾ ਸਿੰਘ ਨੂ। ਆਖਣਾ ਸਾਡੇ ਨਮਿਤ ਭੋਗ ਪਾਇ ਦੇਵੇ। ਪੰਜ ਦਮੜੇ ਉਤਮੀ ਨੂ ਦੇ ਜਾਣੇ। ਓਸਨੂ ਆਖ ਦੇਣਾ ਸਾਡੇ ਨਮਿਤ ਭੋਗ ਪਾਏ ਦੇਵੇ ਜਿਤਨਾ ਕੁ ਓਸ ਤੇ ਸਰੇ। ਸਵਾ ਦਸ (10.25) ਰੁਪੈ ਖਰਚਾ ਪ੍ਰਸਾਦਿ ਦਾ ਮੂੰਡੀਆਂ ਤੇ ਉਤਮੀ ਨੂੰ ਜੋੜ 20.50) (ਸਾਢੇ ਵੀਹ ਰੁਪਈਏ)। ਹਰਿਦਾਸਾ ਅਛੀ ਤਰਾ ਸਮਾਲ ਕੇ ਲੈ ਜਾਈ।[57]

ਲਿਖਣ ਬਾਰੇ ਤੇ ਚਿੱਠੀ ਭੇਜਣ ਬਾਰੇ ਉਹ ਤਾਕੀਦ ਕਰਦੇ ਹਨ ਕਿ ਵੱਡੀ ਸੰਗਤ ਕਲਕਤੇ ਰਹਿੰਦੇ ਬਾਬਾ ਜੀ ਦੀ ਮਦਦ ਲੈਣੀ। ਉਹ ਇਤਬਾਰੀ ਬੰਦਾ ਹੈ:

ਮਨੀ ਸਿੰਘ ਨੂ ਆਖਣਾ ਸਭ ਹਬਾਲ ਬਰੀਕ ਅਖਰੀ ਲਿਖ ਕੇ ਸਾਡੇ ਪਾਸ ਭੇਜ ਦੇਣਾ ਅੰਗ੍ਰੇਜ਼ੀ ਸਿਆਹੀ ਨਾਲ। ਅੰਗ੍ਰੇਜ਼ੀ ਸਿਆਹੀ ਦੇ ਅਖਰ ਜੁੜਦੇ ਨਹੀਂ ਚਾਹੇ ਪਾਣੀ ਮੈ ਭਿਜ ਜਾਣ।[58] —ਹੁਕਮਨਾਮਾ-10

ਸਤਿਗੁਰੂ ਜੀ ਚਾਹੁੰਦੇ ਸਨ ਕਿ ਉਹਨਾਂ ਨੂੰ ਲਿਖੀਆਂ ਚਿੱਠੀਆਂ ਵਿਚ

ਲੈਣ ਦੇਣ ਸਭ ਵੇਰਵੇ ਨਾਲ ਲਿਖਿਆ ਜਾਏ। ਉਹ ਗੁਰੂ ਹਰੀ ਸਿੰਘ ਨੂੰ ਆਖਦੇ ਹਨ :

—ਤੁਸੀ ਅਛੀ ਤਰ੍ਹਾਂ ਸਭ ਬਾਤ ਲਿਖ ਕੇ ਨਹੀ ਦਿੰਦੇ। ਕੁਛ ਮਖਣੇ ਦੀ ਬਾਤ ਨਹੀ ਲਿਖੀ। ਹੋਰ ਏਹੁ ਬੀ ਨਹੀ ਲਿਖਿਆ ਜੋ ਰੁਪਏ ਮਾਝੇ ਤੇ ਲੈਣੇ ਥੇ ਸੋ ਲੈ ਲਏ ਹੈਨ ਕਿ ਨਾਹੀ। ਔਰ ਬੀ ਕੁਛ ਸਾਰਾ ਹਵਾਲ ਨਹੀ ਲਿਖਦੇ। ਦੇਖੋ ਤਾ ਮੈ ਕੈਸੀ ਕੈਸੀ ਬਾਤਾ ਲਿਖਦਾ ਹਾ।[59] —ਹੁਕਮਨਾਮਾ-12

—ਹੋਰੁ ਭਾਈ ਹਰੀ ਸਿੰਘ ਜੀ ਜੇਹੜੇ ਪੈਸੇ ਰਖੇ ਥੇ ਉਹ ਸਾਰੇ ਵਰਤ ਲੈ ਹੈ ਕਿ ਨਹੀ, ਕੇ ਸਾਰੇ ਬਰਤੇ ਹੈ ਕੇ ਅਜੇ ਨਹੀ ਬਰਤੇ। ਜਦ ਕੋਈ ਫੇਰ ਕੋਈ ਆਵੇ ਤਾ ਏਸ ਬਾਤ ਦੀ ਖਬਰ ਲਿਖੀ, ਅਰੁ ਜੋ ਮੇਰੀ ਬਹੀ ਉਤੇ ਲਹਿਣਾ ਲੈਣਾ ਲਿਖਾ ਥਾ ਸੋ ਸਭ ਨੇ ਦਿਤਾ ਹੈ ਕਿ ਨਹੀਂ। ਜਿਨ ਨਹੀ ਦਿਤਾ ਸੋ ਵੀ ਲਿਖਣਾ। ਹੋਰ ਸਾਹਬੋ (ਗੁਰੂ ਹਰੀ ਸਿੰਘ ਦੇ ਮਹਿਲ) ਨੇ ਜੋ ਖਾਸੀ ਕੀ ਦਾਰੂ ਪੁਛੀ ਹੈ ਸੋ ਜੀ ਹਮਾਰੀ ਤੇ ਏਹੁ ਦਵਾਈ ਹੈ ਬਡੀ ਜੇ ਕੰਮੁ ਕੁਛੁ ਨਾ ਕੀਤਾ ਕਰੁ। ਰਾਤਿ ਦਿਨਿ ਭਜਨੁ ਕਰਿਆ ਕਰ ਤਕੜੀ ਹੋ ਕੇ।[60] —ਹੁਕਮਨਾਮਾ-15

ਸਤਿਗੁਰੂ ਜੀ ਕੇਵਲ ਜਾਣਕਾਰੀ ਲਈ ਪੁੱਛ-ਗਿੱਛ ਨਹੀ ਕਰਦੇ, ਉਹ ਇਸ ਲਈ ਪੁੱਛ ਗਿੱਛ ਕਰਦੇ ਹਨ ਕਿ ਸਮਸਿਆ ਦੇ ਹੱਲ ਲਈ ਕੋਈ ਰਾਹ ਨਿਕਲ ਸਕੇ। ਜਿਸ ਨੂੰ ਕੁਛ ਕਹਿਣਾ ਹੋਵੇ ਆਪ ਕਹਿ ਸਕਣ ਜਾਂ ਜਿਸ ਦਾ ਖਹਿੜਾ ਛਡਣਾ ਹੋਵੇ ਉਸ ਦਾ ਖਹਿੜਾ ਛਡ ਕੇ ਫਿਕਰ ਲਾਹਿਆ ਜਾਏ। ਮਾਤਾ ਸਾਹਿਬ ਕੌਰ ਨੂੰ ਬੁਢਾਪੇ ਤੇ ਕਮਜ਼ੋਰੀ ਕਾਰਨ ਖੰਘ ਤੰਗ ਕਰਦੀ ਹੋਵੇਗੀ ਸੋ ਇਸ ਦਾ ਇਲਾਜ ਆਰਾਮ ਤੇ ਮਨੋਬਲ ਭਜਨ ਬੰਦਗੀ ਹੈ। ਇਹੀ ਸਤਿਗੁਰੂ ਜੀ ਦਸਦੇ ਹਨ। ਉਹ ਸਤਿਗੁਰੂ ਹਰੀ ਸਿੰਘ ਨੂੰ ਘੱਟ ਵਸਤਾਂ, ਲੋੜ ਅਨੁਸਾਰ ਰੱਖਣ ਬਾਰੇ ਲਿਖਦੇ ਹਨ ਤਾਂਕਿ ਵਾਧੂ ਦਿਮਾਗ਼ ਤੇ ਭਾਰ ਨਾ ਰਹੇ। ਉਹ ਲਿਖਦੇ ਹਨ ਕਿ ਵਾਧੂ ਬਲਦ, ਗੱਡੇ, ਕਿਸੇ ਵੀ ਲੋੜਵੰਡ ਗ਼ਰੀਬ ਨੂੰ ਦੇ ਦਿਤੇ ਜਾਣ, ਅੰਨ ਤੇ ਬਸਤਰ ਵੀ ਵੰਡੇ ਜਾਣ। ਸਤਿਗੁਰੂ ਜੀ, ਗੁਰੂ ਹਰੀ ਸਿੰਘ ਨੂੰ ਘੋੜੇ ਵੀ ਚੰਗੇ ਵਧੀਆ ਸੋਹਣੇ ਪੰਜ ਤੱਕ ਰੱਖਣ ਦੀ ਸਲਾਹ ਦੇਂਦੇ ਹਨ। ਹੋਰ ਵਧ ਘੋੜੇ ਸੌਦਾ ਕਰਕੇ ਵੇਚ ਦਿਤੇ ਜਾਣ ਤਾਂਕਿ-ਖ਼ਰਚ ਤੇ ਖੇਚਲ ਬਚੇ। ਆਪ ਭਾਦਰੇ ਵਾਲੇ ਸਰੂਪ ਸਿੰਘ ਨੂੰ ਇਕ ਘੋੜੀ ਦੇਣ ਲਈ ਵੀ ਲਿਖਦੇ ਹਨ।

ਸਤਿਗੁਰੂ ਜੀ ਬ੍ਰਹਮਾ ਦੇ ਪੌਣ-ਪਾਣੀ ਨੂੰ ਵਾਹੀ-ਖੇਤੀ ਨਾਲ, ਮਾਲ-ਡੰਗਰ ਨਾਲ ਜੋੜ ਕੇ, ਪੰਜਾਬ ਨਾਲ ਮੇਲ ਦੇ ਵਿਹਾਰਕ ਜਾਣਕਾਰੀ ਲਿਖਦੇ ਹਨ :

ਗਾਈ ਤਾ ਬਿਲੇ ਖਾਇ ਲੈਣਗੇ, ਗਾਈ ਕੇ ਖਾਣੇ ਕਰਕੇ ਨਾ ਵੈਲ ਮਿਲੇਗਾ ਗਰੀਬ ਨੂ ਨਾ ਬਰਖਾ ਹੋਊਗੀ। ਏਹੁ ਤਾਂ ਹਿੰਦੂ ਦਾ ਬਡਾ ਦੇਸ ਹੈ, ਏਥੇ ਬੀ ਮੁਕ ਗਈਆ ਹੈ। ਅਰੁ ਏਥੇ ਸਾਨੂੰ ਗਾਇ ਲੈ ਕੇ ਦਿਤੀ ਸੀ ਸੌ ਰੁਪਏ ਨੂ ਦੋ ਸੇਰ ਕਚਾ ਦੁਧ ਦੇਂਦੀ ਸੀ ਅਰੁ ਤਿਨ ਤਿਨ ਸੌ ਰੁਪਏ ਨੁ ਗਊ ਆਉਂਦੀ ਹੈ ਏਸ

ਦੇਸ ਮੈ। ਬਰਖਾ ਨਾਲ ਧਾਨ ਹੋਇ ਜਾਦਾ ਹੈ। ਹੋਰ ਖੇਤੀ ਹੁੰਦੀ ਨਹੀਂ। ਏਸ ਕਰਕੇ ਲੰਘਦੀ ਹੈ। ਆਪਣੇ ਦੇਸ ਤਾ ਸਾਰੇ ਵਿਹਾਰ ਗਊਆ ਪਿਛੇ ਹੁੰਦੇ ਹੈਨ।[61]

—ਹੁਕਮਨਾਮਾ-16

ਸਤਿਗੁਰੂ ਜੀ ਗਊ ਨੂੰ ਪੂਜਣਯੋਗ ਪਵਿੱਤਰ ਪਸ਼ੂ ਨਹੀ ਸਮਝਦੇ ਉਹ ਤਾਂ ਇਸ ਪਸ਼ੂ ਧਨ ਨੂੰ ਕਿਰਸਾਨੀ ਨਾਲ ਜੋੜ ਦੇ ਵੇਖਦੇ ਸਨ ਤੇ ਉਂਜ ਹੀ ਵੇਖਣ ਦੀ ਦ੍ਰਿਸਟੀ ਦੇਂਦੇ ਸਨ। ਮਸ਼ੀਨੀ ਯੁੱਗ ਤੋਂ ਪਹਿਲਾਂ ਖੇਤੀ ਲਈ ਗਊ ਦੇ ਜਾਏ ਦਾ ਮਹੱਤਵ ਸੀ ਕਿਉਂ ਹਲ ਅਗੇ ਗੱਡੇ ਅਗੇ, ਫਲ੍ਹੇ ਅਗੇ, ਖੂਹ ਅਗੇ ਉਹੀ ਜੁੱਪਦਾ ਸੀ। ਅੱਜ ਵੀ ਜਿਥੇ ਮਸੀਨ ਦੀ ਪਹੁੰਚ ਜਾਂ ਸਮਰਥਾ ਨਹੀਂ ਹਲਵਾਹ ਲਈ ਇਹੀ ਲਾਹੇਵੰਦ ਹੈ। ਇਕ ਅਖਾਣ ਵੀ ਹੈ,

ਧੰਨ ਗਊ ਦਾ ਜਾਇਆ,<br>
ਜਿਸ ਨੇ ਸਾਰਾ ਦੇਸ ਵਸਾਇਆ।

ਗਊ ਦੇ ਦੁਧ ਤੇ ਉਸ ਤੋਂ ਬਣੇ ਪਦਾਰਥਾਂ ਮੱਖਣ, ਲੱਸੀ, ਦਹੀ, ਘਿਓ ਦਾ ਸਦਾ ਹੀ ਆਪਣਾ ਮਹੱਤਵ ਹੈ। ਸੋ ਗੋਰੇ ਦੇ ਗਾਂ ਖਾਣ ਨਾਲ ਸਭ ਤੇ ਬੁਰਾ ਪ੍ਰਭਾਵ ਪੈਂਦਾ ਹੈ।

ਸਤਿਗੁਰੂ ਜੀ ਨੂੰ ਬਦਲਦੇ ਹਾਲਾਤ ਅਨੁਸਾਰ ਵਾਪਸ ਪਰਤਣ ਦਾ ਮਹੌਲ ਬਣਦਾ ਲਗਦਾ ਹੈ। ਉਹ ਭੈਣੀ ਸਾਹਿਬ ਖੂਹ ਲੁਆਉਣ ਤਲਾਅ ਅਤੇ ਪਿੰਡ ਦਾ ਨਾ ਬਦਲਣ ਦੀ ਸੋਚ ਉਦੋਂ ਤਕ ਅਗੇ ਪਾਉਣ ਲਈ ਲਿਖਦੇ ਹਨ:

—ਹੋਰ ਭਾਈ ਕਾਨ ਸਿੰਘ ਜੀ ਤੁਸੀਂ ਜੋ ਰਾਮਸਰ ਉਤੇ ਖੂਹ ਲੌਣੇ ਦੀ ਬਾਤ ਪੁਛੀ ਹੈ ਜੀ ਜੇ ਤਾਂ ਮੈਂ ਡੇਰੇ ਆ ਗਿਆ ਤਾ ਖੂਹਾ ਬੀ ਲਗ ਜਾਊਗਾ ਅਰ ਤਲਾਇ ਦਾ ਨਾਉ ਬੀ ਰਾਮਸਰ ਸਦੀਏਗਾ, ਅਰ ਪਿੰਡ ਦਾ ਨਾਉ ਰਾਮਦਾਸ ਪੁਰਾ ਹੋਇ ਜਾਊਗਾ। ਜੇ ਨਾ ਮੈ ਡੇਰੇ ਪਹੁੰਚਾ, ਓਥਾ ਨਾਓ ਅਗਲਾ ਹੀ ਰਹੂਗਾ ਕੁਪਾ ਵਾਲਾ ਛਪੜ। ਪਿੰਡ ਦਾ ਬੀ ਨਾਉ ਅਗਲਾ ਈ ਰਹੂਗਾ ਭੂਦੜ ਭੈਣੀ। ਹੁਣੇ ਨਹੀ ਖੂਹਿ ਦਾ ਉਦਮ ਕਰਨਾ।[62] —ਹੁਕਮਨਾਮਾ-20

ਸਤਿਗੁਰੂ ਜੀ ਸੇਵਕ ਨਾਨੂੰ ਸਿੰਘ ਦੇ ਪਰਵਾਰ ਨੂੰ ਸੁਖੀ ਸੁਹੇਲਾ ਵੇਖਣ ਬਾਰੇ ਸੋਚਦੇ ਤੇ ਕੋਸ਼ਸ਼ ਕਰਦੇ ਹਨ। ਆਪ ਨੇ ਉਸ ਦੇ ਭਰਾ ਦਇਆ ਸਿੰਘ ਲਈ ਰੁੜਕੀ ਜ਼ਿਲ੍ਹਾ ਅੰਬਾਲਾ ਸੌ ਰੁਪਈਆ, ਸੁਬੇਗ ਸਿੰਘ, ਜੀਵਨ ਸਿੰਘ ਹੱਥ ਭੇਜਿਆ ਸੀ। ਉਹ ਰਕਮ ਤਾਂ ਉਸ ਨੂੰ ਉਸਦੇ ਚਾਚੇ ਦੇ ਪੁਤ ਭਰਾ ਮਿਹਰ ਸਿੰਘ ਨੂੰ ਮਰਜ਼ੀ ਅਨੁਸਾਰ ਵਰਤਣ ਲਈ ਲਿਖਦੇ ਹਨ। ਆਪ ਜੀ, ਨਾਲ ਹੀ ਦੋ ਚੰਗੀ ਨਸਲ ਦੀਆਂ ਦੁਧਾਰੂ, ਵੱਛੇ ਦੇਣ ਵਾਲੀਆਂ ਗਊਆਂ ਖ਼ਰੀਦਣ ਦਾ ਹੁਕਮ ਕਰਦੇ ਹਨ। ਉਹਨਾਂ ਦੀ ਜ਼ਮੀਨ ਨੂੰ ਸੰਭਾਲਣ, ਵਾਹੀ ਕਰਨ ਬਾਰੇ, ਸੀਰੀ ਨਾਲ ਵਿਹਾਰ ਰਖਣ ਬਾਰੇ ਆਪ ਲਿਖਦੇ ਹਨ:

—ਹੋਰ ਜਿਮੀ ਦਾ ਮਾਮਲਾ ਪਈ ਦਾ ਨਾ ਦੇਣਾ। ਇਆ ਤਾ ਸਾਝੀ ਰਲਾ

ਲੈਣੇ, ਨਾ ਰਲਣ ਤਾਂ ਮਾਮਲੇ ਖਰਚ ਉਤੇ ਦੇ ਦੇਣੀ ਜਮੀਨ ਕੁਛ ਬਾਧਾ ਮਿਲੇ। ਨਾ ਬਾਧਾ ਮਿਲੇ ਤਾ ਸਰਕਾਰੀ ਮਾਮਲੇ ਉਤੇ ਦੇ ਦੇਣੀ। ਜੇ ਬਟਾਈ ਮੈ ਨਫਾ ਹੋਵਹਿ ਤਾ ਬਟਾਈ ਉਤੇ ਜਮੀਨ ਦੇਣੀ ਅਛੇ ਭਲੇ ਮਾਣਸ ਨੂ ਜੇੜੇ ਬੇਈਮਾਨੀ ਨਾ ਕਰਨ। ਦੇਖਣਾ ਪਈ ਜਮੀਨ ਦਾ ਮਾਮਲਾ ਨਾ ਦੇਣਾ।

ਜੇ ਸੀਰੀ ਰਲੇ ਤਾ ਅਛਾ ਹੈ। ਆਪਣੀ ਵਲੋਂ ਜਰਾ ਸੀਰੀ ਨਾਲ ਨਰਮਾਣੀ ਰਖਣੀ, ਥੋੜੇ ਕਖ ਪਠੇ ਬਲੋਂ ਗਲ ਨਹੀ ਪੈਣਾ। ਜੇ ਆਪ ਨਰਮਾਈ ਰਖੋਗੇ, ਸੀਰੀ ਬੀ ਅਛਾ ਕਰਨਗੇ।[63] —ਹੁਕਮਨਾਮਾ-35

ਸਤਿਗੁਰੂ ਜੀ ਦੇ ਦਰਸ਼ਨ ਕਰਨ ਬਘੇਲ ਸਿੰਘ ਆਇਆ। ਉਸ ਨੂੰ ਸਤਿਗੁਰੂ ਜੀ ਨੇ ਪੰਜਾਬ ਤੇ ਆਲੇ ਦੁਆਲੇ ਦੀ ਜਾਣਕਾਰੀ ਲੈਣ ਲਈ ਕਈ ਗੱਲਾਂ ਪੁਛੀਆਂ। ਆਪ ਨੇ ਭੈਣੀ ਸਾਹਿਬ, ਮਾਝੇ ਦੇ ਸਿੰਘਾਂ, ਅਨਾਜ ਦੇ ਭਾਅ, ਰੂਸ ਦੀ ਫ਼ੌਜੀ ਹਿਲਜੁਲ, ਹੁਕਮੀ ਦੇ ਸਹੁਰੇ ਜਾਣ, ਉਹ ਕਿਥੋਂ ਖ਼ਰਚਾ ਲੈ ਕੇ ਆਇਆ ਹੈ ਉਸ ਬਾਰੇ, ਕਿਸ ਨਾਲ ਆਇਆ, ਕਿਥੇ ਰੁਕਿਆ ਆਦਿ ਬਾਰੇ ਪੁਛਿਆ। ਆਪ ਨੇ ਦੜਪ ਦੀ ਸੰਗਤ ਦਾ ਹਾਲ ਤੇ ਮਹਾਰਾਜਾ ਪਟਿਆਲਾ ਮਹਿੰਦਰ ਸਿੰਘ ਨੂੰ 14 ਅਪ੍ਰੈਲ 1876 ਈ. ਨੂੰ ਮੁਸਲਮਾਨ ਵਜ਼ੀਰ ਰਾਹੀ ਜ਼ਹਿਰ ਦੇ ਕੇ ਮਾਰਨ ਦੀ ਸਚਾਈ ਜਾਨਣੀ ਚਾਹੀ।

ਸਤਿਗੁਰੂ ਜੀ ਨੂੰ ਸੰਗਤ ਜੋ ਭੇਟਾਂ ਭਿਜਵਾਉਂਦੀ ਹੈ, ਉਹ ਵੀ ਭੈਣੀ ਸਾਹਿਬ ਲੰਗਰ ਵਿਚ ਪੌਣ ਦੀ ਤਾਕੀਦ ਕਰਕੇ ਵਾਪਸ ਭੇਜ ਦੇਂਦੇ ਹਨ। ਮਲਵਈਆਂ ਕਿਹਾ ਤਾਂ ਉਹਨਾਂ ਦਾ ਉੱਤਰ ਸੀ, ਕੁਝ ਨਹੀ ਲੈਣਾ, 'ਅਸੀ ਓਨਾ ਪਾਸੋ ਇਕ ਪੈਸਾ ਨਹੀ ਲਿਆ। ਜਿਨ੍ਹਾਂ ਸਿੱਖਾਂ ਦੀ ਦਰਸ਼ਨ ਕਰਨ ਦੀ ਤੀਬਰ ਇੱਛ ਹੈ ਪਰ ਉਹਨਾਂ ਕੋਲ ਪੈਸਾ ਨਹੀ ਉਹਨਾਂ ਲਈ ਸਤਿਗੁਰੂ ਜੀ ਦਾ ਹੁਕਮ ਹੈ:

—ਸੋ ਭਾਈ ਜਿਸ ਦੇ ਪਾਸ ਖਰਚਾ ਨਾ ਹੋਵੇ ਸੋ ਦੇਸੋ ਨਾ ਆਵੇ। ਓਸ ਨੇ ਏਥੇ ਕਿਉ ਆਉਣਾ ਹੈ ਪ੍ਰਦੇਸ ਮੈ। ਘਰ ਬੈਠ ਕੇ ਭਜਨ ਬਾਣੀ ਕਰੇ ਤਾ ਭਲਾ ਹੈ।[64] —ਹੁਕਮਨਾਮਾ-42

ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਗੁਰਦੁਆਰੇ ਜੇ ਕੋਈ ਵਿਹਲੜ ਬੈਠਾ ਹੈ ਤਾਂ ਉਸ ਨੂੰ ਪਸੰਦ ਨਹੀ ਕਰਦੇ। ਉਸਨੂੰ ਤਾੜਨਾ ਕਰਦੇ ਹਨ ਕੁਝ ਨਾ ਕੁਝ ਕਰੇ ਭਾਵੇਂ ਪਾਠ ਕਰੇ ਜਾਂ ਭਜਨ ਹੀ ਕਰੇ। ਉਹ ਪੂਜਾ ਦਾ ਧਾਨ ਖਾਣ ਦੇ ਹੱਕ ਵਿਚ ਨਹੀ, ਭਾਵੇਂ ਉਹਨਾਂ ਦੇ ਦੋਹਤਰੇ, ਬੀਬੀ ਨੰਦਾਂ ਦੇ ਪੁਤਰ ਵੀ ਹੋਣ। ਉਹ ਹੁਕਮ ਕਰਦੇ ਹਨ:

—ਜੇ ਨਹੀ ਭਜਨੁ ਬਾਣੀ ਹੋਇ ਸਕਦਾ ਤਾਂ ਰੋਟੀਆਂ ਪਕਾਇਆਂ ਕਰੋ। ਘਾਹੁ ਖੋਤਿਆ ਕਰੋ ਜੋ ਦੋ ਮੈ ਤੇ ਕੁਛੁ ਨਹੀ ਕਰਿਨਾ ਤਾਂ ਡੇਰੇ ਤੇ ਚਲੇ ਜਾਣਾ ਸਿਮਰੁ ਪਾਸ। ਜੋ ਧ੍ਯਾਨੂੰ ਤਿਨਾ ਬਾਤਾਂ ਮੈ ਤੇ ਅਛੀ ਲਗੇ ਸੋ ਕਰਿ ਲੈਣੀ। ਹੋਰੁ ਵੀ ਭਜਨੁ ਬਾਣੀ ਨਾ ਕਰੇ, ਓਸਕੋ ਬੀ ਡੇਰੇ ਤੇ ਨਿਕਾਲ ਦੇਣਾ। ਜੋ ਡੇਰੇ ਰਹਿ ਕੇ ਚੋਰੀ ਜਾਰੀ

ਕਰੇ, ਸਭ ਕੋ ਡੇਰੇ ਤੇ ਕਢਿ ਦੇਣਾ, ਜਨਾਨਾ ਹੋਵੇ ਭਾਮੇ ਮ੍ਰਦਾਨਾ ਹੋਵੇ।[65]

—ਹੁਕਮਨਾਮਾ-63

ਸਤਿਗੁਰੂ ਜੀ ਦੇ ਹੁਕਮਨਾਮਿਆਂ ਨੂੰ ਵਾਚਿਆ ਸਾਨੂੰ ਤਦਵਕਤੀ ਸਮਸਿਆਵਾਂ ਦੇ ਹੱਲ ਲਈ ਹੀ ਰਹਿਨੁਮਾਈ ਹੀ ਨਹੀ ਮਿਲਦੀ ਸਗੋਂ ਡੇਢ ਕੁ ਸਦੀ ਬੀਤਣ ਬਾਅਦ ਵੀ ਉਹਨਾਂ ਦੀ ਸਾਰਥਕਤਾ ਬਣੀ ਹੋਈ ਹੈ ਉਹ ਵੀ ਸਮੁਚੇ ਜਗਤ ਲਈ ਜਿਸ ਵਿਚ ਮਨੁੱਖਤਾ ਦਾ ਭਲਾ ਹੈ। ਡਾ. ਰਾਏ ਜਸਬੀਰ ਸਿੰਘ ਦੇ ਇਹ ਸ਼ਬਦ ਬਹੁਤ ਮੁਲਵਾਨ ਹਨ।

"ਸਤਿਗੁਰੂ ਜੀ ਦੇ ਹੁਕਮਨਾਮੇ ਇਕੀਵੀ ਸਦੀ ਰਾਹੀ ਪ੍ਰਸਤੁਤ ਚੁਣੌਤੀਆਂ ਦਾ ਸਾਰਥਕ ਹੱਲ ਪੇਸ਼ ਕਰਦੇ ਹਨ। ਇਹਨਾਂ ਦਾ ਘੇਰਾ ਕੇਵਲ ਨਾਮਧਾਰੀ ਸਮਾਜ ਹੀ ਨਹੀਂ ਕਿਉਂਕਿ ਸਤਿਗੁਰੂ ਜੀ ਦੀ ਪਹੁੰਚ ਵਿਚ ਫਿਰਕਾਪ੍ਰਸਤੀ ਦੇ ਅੰਸ ਦੀ ਅਣਹੋਂਦ ਸੀ, ਉਨ੍ਹਾਂ ਸਾਹਵੇਂ ਸਾਰਾ ਪੰਜਾਬ ਤਾਂ ਕੀ ਹਿੰਦੁਸਤਾਨ ਦੀ ਸਮੁੱਚੀ ਮਾਨਵਤਾ ਸੀ। ਸਤਿਗੁਰੂ ਦੀ ਸਿਖਿਆ ਸਰਬ ਮਾਨਵਤਾ ਦੇ ਸਾਹਮਣੇ ਚਾਨਣ ਮੁਨਾਰੇ ਵਾਂਗ ਹੈ।"[66]

—ਨਾਮਧਾਰੀ ਲਹਿਰ

ਸੋ ਇਹ ਹੁਕਮਨਾਮੇ ਸਾਹਿਤਿਕ ਪਖੋਂ ਹੀ ਮਹੱਤਵ ਪੂਰਨ ਨਹੀ ਹੋਰ ਬਹੁਤ ਸਾਰੇ ਪੱਖਾਂ ਤੋਂ ਇਹਨਾਂ ਦੀ ਦੀਰਘ ਕਾਲੀ ਮਹੱਤਤਾ ਹੈ।

## ਹਵਾਲੇ


1. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ, ਐਮ.ਏ.
2. ਓਹੀ
3. ਓਹੀ
4. ਓਹੀ
5. ਓਹੀ
6. ਓਹੀ
7. ਓਹੀ
8. ਓਹੀ
9. ਓਹੀ
10. ਓਹੀ
11. ਓਹੀ

12. ਓਹੀ
13. ਓਹੀ
14. ਨਾਮਧਾਰੀ ਲਹਿਰ—ਸੰਪਾਦਕ ਡਾ. ਹਰਮਿਦਰ ਸਿੰਘ ਬੇਦੀ, ਜਸਵਿੰਦਰ ਸਿੰਘ
15. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ
16. ਓਹੀ
17. ਓਹੀ
18. ਓਹੀ
19. ਓਹੀ
20. ਓਹੀ
21. ਓਹੀ
22. ਓਹੀ
23. ਓਹੀ
24. ਓਹੀ
25. ਨਾਮਧਾਰੀ ਲਹਿਰ—ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
26. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
27. ਓਹੀ
28. ਓਹੀ
29. ਓਹੀ
30. ਓਹੀ
31. ਕੂਕਾ ਲਹਿਰ ਦਾ ਪੰਜਾਬੀ ਸਾਹਿਤ—ਸੁਵਰਨ ਸਿੰਘ ਵਿਰਕ
32. ਪੰਚਨਦ—ਸ. ਜੈਤੇਗ ਸਿੰਘ ਅਨੰਤ
33. ਸਤਿਗਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
34. ਓਹੀ
35. ਓਹੀ
36. ਓਹੀ
37. ਓਹੀ
38. ਓਹੀ
39. ਓਹੀ
40. ਓਹੀ
41. ਓਹੀ
42. ਮਨੂ ਸਿਮ੍ਰਿਤੀ
43. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
44. ਓਹੀ

45. ਸ੍ਰੀ ਆਦਿ ਗ੍ਰੰਥ ਸਾਹਿਬ
46. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
47. ਓਹੀ
48. ਓਹੀ
49. ਓਹੀ
50. ਓਹੀ
51. ਓਹੀ
52. ਓਹੀ
53. ਓਹੀ
54. ਓਹੀ
55. ਓਹੀ
56. ਓਹੀ
57. ਓਹੀ
58. ਓਹੀ
59. ਓਹੀ
60. ਓਹੀ
61. ਓਹੀ
62. ਓਹੀ
63. ਓਹੀ
64. ਓਹੀ
65. ਓਹੀ
66. ਨਾਮਧਾਰੀ ਲਹਿਰ—ਸੰਪਾਦਕ : ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ

# ਹੁਕਮਨਾਮਿਆਂ ਦੇ ਵਿਗਾੜ ਸੰਬੰਧੀ

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਸੰਚੀ, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ (ਪੰਜਾਬ) 1998 ਈ. ਵਿੱਚ ਪ੍ਰਕਾਸ਼ਿਤ ਕੀਤੀ। ਸਤਿਗੁਰੂ ਜੀ ਵਲੋਂ ਭੇਜੇ ਇਹਨਾਂ ਹੁਕਮਨਾਮਿਆਂ ਦਾ ਸਮਾਂ 1875 ਈ. ਤੋਂ 1880 ਈ. ਤੱਕ ਦਾ ਹੈ। ਇਹ ਰੰਗੂਨੋ ਭੇਜੇ ਗਏ ਹਨ। ਉਂਜ ਤਾਂ ਹੋਰ ਵੀ ਬਹੁਤ ਸਾਰੇ ਦਸਤਾਵੇਜ਼ ਤੇ ਖਰੜੇ ਲਿਖੇ ਜਾਣ ਤੋਂ ਸੈਂਕੜੇ ਸਾਲ ਬਾਅਦ ਪ੍ਰਕਾਸ਼ਿਤ ਹੋ ਸਕੇ ਫਿਰ ਵੀ ਇਹ ਸੁਆਲ ਪੈਦਾ ਕੀਤਾ ਜਾ ਸਕਦਾ ਹੈ ਕਿ ਇਹ ਹੁਕਮਨਾਮੇ ਇਕ ਸਦੀ ਤੋਂ ਵਧ ਸਮੇਂ ਪਿਛੋਂ ਹੀ ਕਿਉਂ ਛਾਪੇ ਗਏ? ਇਹਨਾਂ ਵਿੱਚ ਵਿਗਾੜ ਜਾਂ ਵਿਰੂਪਣ ਬਾਰੇ ਵੀ ਸੁਆਲ ਖੜਾ ਹੋ ਜਾਂਦਾ ਹੈ। ਉਹ ਵੀ ਇਸ ਕਰਕੇ ਕਿ ਡਾ. ਗੰਡਾ ਸਿੰਘ ਦੀ 1944 ਈ. ਵਿੱਚ ਛਪੀ ਪੁਸਤਕ ਕੂਕਿਆ ਦੀ ਵਿਥਿਆਂ ਵਿੱਚ ਕੁਝ ਹੁਕਮਨਾਮਿਆਂ ਦਾ ਹਵਾਲਾ ਆ ਚੁੱਕਾ ਹੈ ਜਾਂ ਉਹ ਉਹਨਾਂ ਨੂੰ ਉਸ ਵਿਚ ਹੂਬਹੂ ਛਾਪਣ ਦਾ ਉਹ ਦਾਅਵਾ ਕਰ ਚੁੱਕਾ ਹੈ। ਪਰ ਉਹ ਇਹਨਾਂ ਨਾਲ ਨਹੀ ਮਿਲਦੇ। ਉਹ ਕਿਸੇ ਟਹਿਲ ਸਿੰਘ ਫ਼ਕਰ ਦਾ ਹਵਾਲਾ ਦੇਂਦਾ ਹੈ, ਜਿਸ ਤੋਂ ਲੈ ਕੇ ਉਸ ਨੇ ਛਾਪੇ।

ਇਸ ਬਾਰੇ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਹੁਕਮਨਾਮੇਠ ਰੰਗੂਨ ਤੋਂ ਚੋਰੀ ਛਿਪੇ, ਭੇਸ ਬਦਲ ਕੇ ਹੀ ਸਿੱਖ ਲਿਆਉਂਦੇ ਰਹੇ ਤੇ ਇਹ ਪੜ੍ਹੇ ਵੀ ਲੁਕ ਕੇ ਹੀ ਜਾਂਦੇ ਰਹੇ। ਸਰਧਾਲੂ ਉਹਨਾਂ ਦੇ ਉਤਾਰੇ ਵੀ ਕਰਦੇ ਰਹੇ। ਕਈ ਹੁਕਮਨਾਮੇ 10-10, 20-20 ਦੇ ਸਮੂਹ ਨੂੰ ਉਹਨਾਂ ਦੇ ਨਾਂਵਾਂ ਸਹਿਤ ਸੰਬੋਧਿਤ ਹੁੰਦੇ ਸਨ ਸੋ ਉਹ ਹੁਕਮਨਾਮਿਆਂ ਦੀ ਨਕਲ ਕਰਵਾ ਕੇ ਆਪਣੇ ਕੋਲ ਰੱਖਣਾ ਚਾਹੁੰਦੇ ਹੋਣਗੇ ਤਾਂਕਿ ਉਹ ਇਸ ਖ਼ੁਸ਼ੀ ਨੂੰ ਆਪਣਿਆਂ ਹਮਸਾਇਆਂ ਨਾਲ ਸਾਂਝਾ ਕਰ ਸਕਣ ਕਿ ਰੰਗੂਨ (ਬ੍ਰਹਮਾ) ਬੈਠੇ ਸਤਿਗੁਰੂ ਜੀ ਉਹਨਾਂ ਉਤੇ ਕਿਰਪਾ ਰੱਖ ਰਹੇ ਹਨ। ਇਸ ਕਿਰਪਾ ਦ੍ਰਿਸ਼ਟੀ ਦੀ ਪ੍ਰਮਾਣਿਕਤਾ ਲਈ ਹੁਕਮਨਾਮਿਆਂ ਦੇ ਉਤਾਰੇ ਹੁੰਦੇ ਰਹੇ। ਇਹ ਉਤਾਰੇ ਤਾਂ ਸਰਕਾਰ ਕੋਲੋਂ ਡਰ ਡਰ ਕੇ, ਲੁਕ ਲੁਕਾ ਕੇ ਕਰਨੇ ਹੁੰਦੇ ਸਨ ਸੋ ਕਾਹਲੀ ਵੀ ਹੁੰਦੀ ਸੀ। ਤੇ ਕਾਹਲੀ ਅਗੇ ਟੋਏ ਡਿਗਣ ਨਵੇਂ ਨਰੋਏ। ਸੋ ਉਤਾਰੇ ਕਰਦਿਆਂ ਸੁਭਾਵਕ ਹੀ ਕਾਹਲੀ ਵਿਚ ਲਗ ਮਾਤਰ ਅਣਚਾਹੇ ਲਿਖਣੋਂ ਰਹਿ ਗਈ ਜਾਂ ਵਧ ਘੱਟ ਲਿਖੇ ਗਏ।

ਉਤਾਰੇ ਕਰਨ ਵਾਲਿਆਂ ਦੀ ਸ੍ਰੀ ਸਤਿਗੁਰੂ ਜੀ ਨਾਲ ਕੇਵਲ ਬੌਧਿਕ ਪਧਰ ਤੇ ਸਾਂਝ ਨਹੀ ਸੀ, ਉਹਨਾਂ ਦੀ ਆਤਮਿਕ ਸਾਂਝ ਸੀ। ਉਹਨਾਂ ਦੇ ਬਚਨ ਕਰ ਕੇ ਉਹ ਭਾਵੁਕ ਹੋ ਜਾਂਦੇ ਸਨ। ਕਈ ਵਾਰ ਇਕੱਲੇ ਬੈਠੇ ਸਿਸਕੀਆਂ, ਹਟਕੋਰੇ

ਭਰਦੇ ਰਹਿੰਦੇ; ਵੈਰਾਗੇ ਨੈਣ, ਤ੍ਰਿਪ ਤ੍ਰਿਪ ਵਗਦੇ ਰਹਿੰਦੇ। ਇਹ ਨਾਮਧਾਰੀ ਸਿੰਘਾਂ ਦੀ ਮਸਤਾਨੀ ਅਵਸਥਾ ਸੀ। ਮਸਤਾਨੇ ਸਿੱਖਾਂ ਦਾ ਨਕਲ ਜਾਂ ਉਤਾਰਾ ਕਰਨ ਵੇਲੇ ਮਨ ਭਰ ਆਉਂਦਾ। ਨੈਣੋਂ ਨੀਰ ਵਹਿ ਤੁਰਦਾ ਜੋ ਕਈ ਵਾਰ ਸਾਮ੍ਹਣੇ ਪਏ ਅਸਲ ਹੁਕਮਨਾਮੇ ਨੂੰ ਵੀ ਭਿਉਂ ਦੇਂਦਾ। ਤ੍ਰਿਪ ਤ੍ਰਿਪ ਵਰਦੇ ਨੇਤਰਾਂ ਦਾ ਡੁਲ੍ਹਾ ਖਾਰਾ ਪਾਣੀ ਅੱਖਰਾਂ ਦੀ ਸ਼ਕਲ ਐਨੀ ਵਿਗਾੜ ਦੇਂਦਾ ਕਿ ਪੜ੍ਹਨਾ ਵੀ ਔਖਾ ਹੋ ਜਾਂਦਾ। ਸੋ ਅਸਲ ਜਾਂ ਉਤਾਰੇ ਦੀ ਲਿਖਤ ਜ਼ੋਰ ਲਾ ਕੇ ਸਮਝਣੀ ਪੈਂਦੀ ਸੀ।

ਹੁਕਮਨਾਮੇ ਡਾਕ ਪ੍ਰਬੰਧ ਰਾਹੀ ਜਾਂ ਨਿਜੀ ਹਰਕਾਰੇ ਰਾਹੀ ਸਿੱਧੇ ਇੱਕ ਥਾਂ ਨਹੀਂ ਭੇਜੇ ਗਏ। ਸੋ ਕਿਸੇ ਇੱਕ ਥਾਂ ਤੋਂ ਇਕੱਠੇ ਮਿਲਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਕਿਸ ਪਿੰਡ, ਕਿਸ ਘਰ ਉਤਾਰੇ ਪਏ ਹਨ ਕਿਸ ਘਰ ਅਸਲ ਹੋ ਸਕਦੇ ਹਨ, ਵੱਖਰਾ ਖੋਜ ਦਾ ਵਿਸ਼ਾ ਰਿਹਾ।

ਜਿਹੜੇ ਸਿਧੇ ਇਕ ਥਾਂ ਆ ਸਕਦੇ ਸਨ ਜਿਵੇਂ ਕਿ 11 ਹੁਕਮਨਾਮੇ ਸਿੱਧੇ ਸਤਿਗੁਰੂ ਹਰੀ ਸਿੰਘ ਨੂੰ ਲਿਖੇ ਸਨ। ਉਹ ਵੀ ਸਿਧੇ ਨਹੀ ਆਏ ਹੋਣੇ। ਕਾਰਨ ਪੁਲਿਸ ਦਾ ਡਰ। ਪੁਲਿਸ ਚੌਕੀ ਤਾਂ ਡਿਉਢੀ ਵਿੱਚ ਬੈਠੀ ਸੀ ਉਹ ਵੀ ਬੇਦੀਨਿਆਂ ਦੀ ਪੁਲਿਸ ਸਦਾ ਹੀ ਨਕੋਂ ਅਠੂੰਹੇ ਡੇਗਦੀ ਸੀ, ਅਪਮਾਨਜਨਕ ਸ਼ਬਦ ਵਰਤਦੀ ਸੀ, ਤਲਾਸ਼ੀ ਲੈਂਦੀ ਸੀ। ਸੋ ਹਰ ਨਾਮਧਾਰੀ ਡਰਦਾ-ਡਰਦਾ ਆਉਂਦਾ ਸੀ। ਇਸ ਦੀ ਬੜੀ ਸੰਭਾਵਨਾ ਹੈ ਕਿ ਹੁਕਮਨਾਮਾ ਲਿਆਉਣ ਵਾਲਾ ਉਤਾਰਾ ਕਰਕੇ ਆਪਣੇ ਕੋਲ ਅਸਲ ਰੱਖ ਲੈਂਦਾ ਹੋਵੇ ਜਾਂ ਉਤਾਰਾ ਭੈਣੀ ਸਾਹਿਬ ਪਹੁੰਚਵਾ ਦੇਂਦਾ ਹੋਵੇ, ਫੜੇ ਜਾਣ ਦੇ ਡਰ ਤੋਂ।

ਮੁਖ਼ਬਰਾਂ ਨੂੰ ਕਿਸੇ ਨਾਮਧਾਰੀ ਨਾਲ ਮਾਂਹ ਦੇ ਦਾਣੇ ਵਿਚਲੀ ਸਫੈਦੀ ਜਿੰਨੀ ਵੀ ਹਮਦਰਦੀ ਤੇ ਪੀੜ ਨਹੀ ਸੀ। ਈਸ਼ਰ ਸਿੰਘ ਰਵਿਦਾਸੀਆਂ, ਭੈਣੀ ਸਾਹਿਬ ਗੁਰਦੁਆਰੇ ਰਹਿੰਦਾ ਸੀ। ਉਂਜ ਤਾਂ ਉਹ ਸੇਵਾ ਭਾਵਨਾ ਦਾ ਵਖਾਲਾ ਕਰਦਾ ਹੋਵੇਗਾ, ਲੋਹ ਲੰਗਰ ਲਈ ਲਕੜ ਥਾਲਣ ਦੀ ਸੇਵਾ ਜਾਂ ਪਸ਼ੂਆਂ ਲਈ ਪੱਠੇ-ਦੱਥੇ ਦੀ ਸੇਵਾ। ਪਰ ਜਦੋਂ ਪਤਾ ਲਗਾ ਕਿ ਉਹ ਸਰਕਾਰ ਦਾ ਸੂਹੀਆ ਹੈ ਨਾਂ ਮੱਥਾ ਠਣਕਿਆ। ਉਹ ਅੰਦਰ ਹੋ ਰਹੀਆਂ ਗੱਲਾਂ ਦੀ ਸੂਹ ਸਰਕਾਰ ਨੂੰ ਦੇਂਦਾ ਸੀ ਤੇ ਦਾਅ ਲਾ ਕੇ ਹੁਕਮਨਾਮੇ ਦਾ ਚੋਰੀ ਭਾਵੇਂ ਅਧਾ-ਅਧੂਰਾ ਹੋਵੇ ਉਤਾਰਾ ਕਰਕੇ ਪਹੁੰਚਾ ਕੇ ਵਫਾਦਾਰੀ ਦਾ ਸਬੂਤ ਦੇਂਦਾ ਹੀ ਹੋਵੇਗਾ ਜਦੋਂ ਤੱਕ ਉਸ ਨੂੰ ਕਢਿਆ ਜਾਂਦਾ, ਪੁਲਾਂ ਹੇਠੋਂ ਬੜਾ ਪਾਣੀ ਲੰਘ ਚੁੱਕਾ ਸੀ ਤੇ ਪੰਥਕ ਨੁਕਸਾਨ ਹੋ ਚੁੱਕਾ ਸੀ।

ਹੁਕਮਨਾਮੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਸ੍ਰੀ ਭੈਣੀ ਸਾਹਿਬ ਇਕੱਠੇ ਹੋਣੇ ਸ਼ੁਰੂ ਹੋਏ। ਆਮ ਤੌਰ ਤੇ ਇਹ ਉਤਾਰੇ ਹੀ ਸਨ। ਸਭ ਦਾ ਪਾਠ ਕਰਨਾ ਜੁੜਵੇ ਅੱਖਰਾਂ ਕਰਕੇ ਹੋਰ ਵੀ ਔਖਾ ਸੀ, ਪਰ ਉਸ ਸਮੇਂ ਜੁੜਵੇਂ ਅੱਖਰ ਹੀ ਲਿਖੇ ਜਾਂਦੇ ਸਨ। ਏਥੋਂ ਤਕ ਕਿ ਦਰਬਾਰ ਸਾਹਿਬ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬੀੜਾਂ, ਸੈਂਚੀਆਂ, ਪੋਥੀਆਂ, ਗੁਟਕੇ ਵੀ ਜੁੜਵੇਂ ਅੱਖਰਾਂ ਵਿੱਚ ਸਨ-ਹੱਥ ਲਿਖਤ ਤੇ ਛਪੇ। ਨਾਮਧਾਰੀ ਐਸੀਆਂ ਬੀੜਾਂ ਦੇ

ਅਖੰਡ-ਪਾਠੀ ਸਨ। ਸੋ ਹੁਕਮਨਾਮੇ ਵੀ ਸਹਿਜੇ ਹੀ ਪੜ੍ਹ ਲੈਂਦੇ ਸਨ। ਸਤਿਗੁਰੂ ਜੀ ਹਰ ਸਾਲ ਹੁੰਦੇ ਜਪ-ਪ੍ਰਯੋਗ ਦੇ ਮੇਲਿਆਂ ਵਿੱਚ ਇਹਨਾਂ ਦਾ ਪਾਠ, ਸਾਧ ਸੰਗਤ ਨੂੰ ਸੁਣਾਇਆ ਕਰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵੀ ਉਹਨਾਂ ਦਾ ਪਾਠ ਚਲਦਾ ਰਿਹਾ ਅਤੇ ਹੋ ਰਿਹਾ ਹੈ।

ਪ੍ਰਾਪਤ ਹੁਕਮਨਾਮਿਆਂ ਬਾਰੇ ਸੰਚੀ ਦੇ ਸੰਪਾਦਕ ਸ. ਜਸਵਿੰਦਰ ਸਿੰਘ ਲਿਖਦੇ ਹਨ:

"ਹੁਕਮਨਾਮਿਆਂ ਦੇ ਕੇਵਲ ਉਤਾਰੇ ਹੀ ਹੁਣ ਉਪਲਬੱਧ ਹਨ ਜੋ ਸਰਧਾਲੂ ਸਿੰਘਾਂ ਨੇ ਕਰਕੇ ਆਪਣੇ ਕੋਲ ਰੱਖ ਲਏ ਸਨ। ਸਖ਼ਤੀ ਦੇ ਉਸ ਦੌਰ ਵਿਚ ਜਿਸ ਕਿਸੇ ਨੂੰ ਜਿਨਾਂ ਕੁ ਵੀ ਮੌਕਾ ਮਿਲਿਆ। ਉਹ ਉਨਾਂ ਹੀ ਉਤਾਰਾ ਕਰ ਕੇ ਲੈ ਗਿਆ। ਇਸ ਤਰ੍ਹਾਂ ਹੁਕਮਨਾਮਿਆਂ ਦੇ ਕਈ ਹਿੱਸੇ ਵੀ ਬਣੇ। ਉਪਰੋਕਤ ਹਾਲਤਾਂ ਵਿੱਚੋਂ ਦੀ ਲੰਘ ਕੇ ਜੋ ਉਤਾਰੇ ਮੈਨੂੰ ਪ੍ਰਾਪਤ ਹੋਏ ਹਨ, ਉਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਨਾਲ ਛਾਪ ਦਿਤੇ ਗਏ ਹਨ।"[1] —ਹੁਕਮਨਾਮਿਆਂ ਬਾਰੇ

ਵਿਗਾੜੇ ਹੁਕਮਨਾਮਿਆਂ ਬਾਰੇ ਸ. ਜਸਵਿੰਦਰ ਸਿੰਘ ਨੇ ਲਿਖਿਆ ਹੈ:

"ਕਾਫੀ ਸਾਮਾਂ ਪਹਿਲਾਂ ਅੰਗ੍ਰੇਜ਼ਾਂ ਦੀ ਸ਼ਹਿ ਨਾਲ ਨਾਮਧਾਰੀ ਸਮਾਜ ਨਾਲ ਮਤ-ਭੇਦ ਰੱਖਣ ਵਾਲੇ ਸਿੱਖਾਂ ਨੇ ਨਾਮਧਾਰੀ ਸਮਾਜ ਵਿਚੋਂ ਕੱਢੇ ਟਹਿਲ ਸਿੰਘ ਨੂੰ ਆਪਣੇ ਨਾਲ ਰਲਾ ਲਿਆ ਅਤੇ ਉਸ ਪਾਸੋਂ ਹੁਕਮਨਾਮਿਆਂ ਦੀਆਂ ਨਕਲਾਂ ਪ੍ਰਾਪਤ ਕਰ, ਵਿਗਾੜ ਕਰਕੇ ਛਪਵਾ ਦਿੱਤੇ ਅਤੇ ਬਾਅਦ ਵਿੱਚ ਡਾਕਟਰ ਗੰਡਾ ਸਿੰਘ ਨੇ ਵੀ ਐਸਾ ਹੀ ਕੰਮ ਕੀਤਾ ਅਤੇ ਕੂਕਿਆਂ ਦੀ ਵਿਥਿਆ ਪੁਸਤਕ ਦੇ ਅਖ਼ੀਰ ਵਿੱਚ ਉਹੀ ਆਖੇਪਕ ਹੁਕਮਨਾਮੇ ਛਾਪ ਦਿਤੇ। ਇਹਨਾਂ ਮਾੜੀਆਂ ਹਰਕਤਾਂ ਦਾ ਨਾਮਧਾਰੀ ਸਮਾਜ ਨੇ ਉਸ ਸਮੇਂ ਡਟ ਕੇ ਵਿਰੋਧ ਕੀਤਾ ਸੀ, ਪਰ ਕੋਈ ਅਸਰ ਨਾ ਹੋਇਆ।"[2]

—ਹੁਕਮਨਾਮਿਆਂ ਬਾਰੇ

ਵਿਗਾੜੇ ਹੁਕਮਨਾਮੇ ਛਾਪਣ ਦੀ ਕੋਝੀ ਹਰਕਤ ਦੂਜੇ ਵਿਸ਼ਵ ਯੁਧ ਦੇ ਸਮੇਂ ਦੀ ਹੈ। ਉਦੋਂ ਹਿਟਲਰ ਨੇ ਜੋਰ ਨਾਲ ਆਪਣੇ ਆਲੇ ਦੁਆਲੇ ਦੇ ਕਈ ਮੁਲਕਮਾਰ ਲਏ ਸਨ। ਲੰਡਨ ਤੇ ਫਰਾਂਸ ਵੀ ਉਸ ਤੋਂ ਕੰਬਦੇ ਸਨ। ਉਸ ਸਮੇਂ ਦਾ ਹਵਾਲਾ ਦੇ ਕੇ ਤਰਨ ਸਿੰਘ ਵਹਿਮੀ ਹੁਰੀ ਲਿਖਦੇ ਹਨ, "ਏਨੀ ਦਿਨੀ ਹੀ ਪਤਾ ਲਗਾ ਕਿ ਸਿੰਘ ਸਭੀਏ ਤੇ ਸਮਾਚਾਰ ਵਾਲੇ ਭਾਈ ਵੀਰ ਸਿੰਘ ਜੀ ਟਹਿਲ ਸਿੰਘ ਤੋਂ ਮਿਲੇ ਗਲਤ, ਮਨ ਮਰਜੀ ਦੀ ਮਿਲਾਵਟ ਵਾਲੇ ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ ਦੇ ਕਹਿ ਲਿਖ ਛਪਵਾਣਗੇ। ਸਤਿਗੁਰੂ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ) ਤੇ ਨਾਮਧਾਰੀ ਦਰਬਾਰ ਨੇ ਸਤਿਜੁਗ ਤੇ ਲਿਖਵਾਇਆ ਕਿ ਸਰਕਾਰ ਉਸ ਨੂੰ, ਪੰਥ ਧੱਕੇ ਦੇ ਲਿਖੇ ਤੇ ਝੂਠੇ ਹੁਕਮਨਾਮੇ ਨਾ ਛਾਪਣ ਦੇਵੇ ਤੇ ਸਿੰਘ ਸਭੀਏ ਇਹ ਸ਼ਰਾਰਤ ਨਾ ਕਰਨ। ਪਰ ਕਿਸੇ ਨਾ ਗੌਲਿਆ, ਕਿਉਂਕਿ ਅੰਗਰੇਜ਼ ਹੀ ਤੇ ਸਭ ਕਰਾ ਰਿਹਾ ਸੀ।"[3]

—ਜੱਸ ਜੀਵਨ ਭਾਗ ਤੀਜਾ

ਸਿੰਘ ਸਭਾ ਤਾਂ ਅੰਗਰੇਜ਼ ਹਜ਼ੂਰ ਦੀ ਸਾਜੀ ਨਿਵਾਜੀ ਜਮਾਤ ਸੀ। ਉਸ ਦਾ ਇੱਕ ਅਸੂਲ ਸੀ :

—ਅੰਗਰੇਜ਼ ਹਕੂਮਤ ਨਾਲ ਜੁੜ ਕੇ ਚਲਣਾ ਤੇ ਹੋਰ ਜ਼ਰੂਰੀ ਨੇਮ ਸਨ :

—ਸ਼ੈਰਖਾਹੀ ਕੌਮ ਫਰਨਾ ਬਰਦਾਰੀ ਸਰਕਾਰੀ

—ਸਿੰਘ ਸਭਾ ਨੂੰ ਅੰਗਰੇਜ਼ ਸਰਕਾਰ ਦੀ ਭਗਤੀ ਦੀਆਂ ਲੀਹਾਂ ਉਤੇ ਚਲਾਉਣ ਦਾ ਯਤਨ ਕਰਨਾ

ਸੋ ਉਹਨਾਂ ਦਾ ਸ਼ਾਇਦ ਸ਼ੈਰਖਾਹੀ ਪ੍ਰਗਟ ਕਰਨ ਦਾ ਇਹ ਵੀ ਇਕ ਅਸੂਲ ਜਾਂ ਢੰਗ ਤਰੀਕਾ ਹੋਵੇ ਕਿ ਸਰਕਾਰ ਵਿਰੋਧੀਆਂ ਦੇ ਵਿਰੋਧੀ ਨੂੰ ਮਿੱਤ ਬਣਾਉਣਾ।

ਸਮਾਚਾਰ ਵਾਲਿਆਂ ਨੇ ਤਾਂ ਗਿਆਨੀ ਗਿਆਨ ਸਿੰਘ ਨਾਲ ਕੀਤੇ ਇਕਰਾਰ ਤੋਂ ਮੂੰਹ ਮੋੜਿਆ ਤੇ ਉਸ ਦੀਆਂ ਲਿਖਤਾਂ ਨਾਲ ਛੇੜ ਛਾੜ ਕੀਤੀ ਜਾਂ ਇੰਜ ਕਹੁ ਤੋੜ ਮਰੋੜ ਕੇ, ਵਿਗਾੜ ਕੇ, ਆਪਣੇ ਮੁਆਫ਼ਕ ਕਰਨ ਲਈ ਪੇਸ਼ ਕੀਤਾ। ਗਿਆਨੀ ਜੀ ਨੇ ਦੁਖੀ ਹੋ ਕੇ ਇਸ ਬਾਰੇ ਲਿਖਿਆ ਸੀ।

ਉਹਨਾਂ ਨਾਲ ਇਕਰਾਰ ਕਰਨ ਵਾਲੇ ਸਨ :

—ਚਰਨ ਸਿੰਘ ਥਾ ਡਾਕਟਰ ਅਰ ਵਜ਼ੀਰ ਸਿੰਘ ਵੀਰ।
ਸੁਰਜਨ ਸਿੰਘ ਤ੍ਰੈ ਨੈਨ ਸਿੰਘ, ਇਤਕ ਸਜਨ ਥੇ ਤੀਰ।[4]

—ਰਿਪੁਦਮਨ ਪ੍ਰਕਾਸ਼

—ਮਿਹਨਤ ਮੇਰੀ ਬ੍ਰਿਧਿ ਕੀ ਤੀਸ ਬਰਸ ਕੀ ਜੋਇ।
ਬੇਕਦਰਿਆਂ ਨਾਸ਼ੁਕਰਿਆਂ, ਬ੍ਰਿਥਾ ਰਾਖੀ ਸੋਇ।
....
—ਪੰਥਕ ਸੇਵਾ ਸ਼ੋਰ ਮਚਾਤੇ, ਇਨ ਬਿਧ ਠਗ ਕਰ ਲੋਕਾਂ ਖਾਤੇ।
ਫਿਰ ਮੈ ਨਿਜ ਮਨ ਕੋ ਸਮਝਾਯੋ। ਭੋ ਮਨ ਤੈਂ ਬਡ ਧੋਖਾ ਖਾਯੋ।[5]

ਰਿਪੁਦਮਨ ਪ੍ਰਕਾਸ

ਭਲਾ ਐਸੀਆਂ ਸਭਾ ਸੁਸਾਇਟੀਆਂ ਚਲਾਣ ਵਾਲਿਆਂ ਨੂੰ ਨਾਮਧਾਰੀ ਪੰਥ ਨਾਲ ਦੀ ਹਮਦਰਦੀ ਹੋ ਸਕਦੀ ਸੀ। ਉਹਨਾਂ ਤਾਂ ਉਹ ਕਰਨਾ ਸੀ ਜਿਸ ਨਾਲ ਉਹਨਾਂ ਦਾ ਮਤਲਬ ਹਲ ਹੋਵੇ, ਨਾਮਧਾਰੀਆਂ ਦਾ ਨੁਕਸਾਨ ਹੋਵੇ, ਇਤਿਹਾਸ ਵਿਗੜੇ, ਭੁਲੇਖੇ ਪੈਣ। ਉਜ ਮਾਂ ਨਾਲੋ ਹੇਜਲੀ ਫਫੇਕੁੱਟਣੀ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਚਾਹੁੰਦੇ ਸਨ ਕਿ ਇਹ ਸ਼ਰਾਰਤ ਰੁਕੇ। ਉਹ ਇਸ ਪਿਛੇ ਸਰਕਾਰ ਦੀ ਵੱਡੀ ਸ਼ਰਾਰਤ ਵੇਖ ਰਹੇ ਸਨ। ਉਹਨਾਂ ਸੰਗਤ ਵਿੱਚ ਇੱਕ ਮੁਹਿੰਮ ਛੇੜੀ ਇਸ ਖਿਲਾਫ। ਤਰਨ ਸਿੰਘ ਵਹਿਮੀ ਦੇ ਸ਼ਬਦਾਂ ਵਿੱਚ :

"ਸਤਿਗੁਰੂ ਜੀ ਵਿਸਾਖ ਚੜ੍ਹਦੇ (1995 ਬਿ., 1938 ਈ.) ਮੇਲੇ ਤੇ ਭੀ ਮਤਾ ਪਾਸ ਕੀਤਾ ਤੇ ਹਰ ਜ਼ਿਲ੍ਹੇ ਵਿਚ ਸੰਗਤ ਦਾ ਇਕੱਠ ਕਰ ਲਿਖਾ ਭੇਜਿਆ, ਉਪਰ ਸਰਕਾਰ ਵੱਲ ਕਿ ਸਾਡਾ ਇਤਿਹਾਸ ਵਿਗਾੜਨ ਵਾਲਾ ਤੇ ਸਿੱਖਾਂ ਦੀ ਆਪੋ ਵਿਚ

ਦੁਬਿਧਾ ਦੇ ਵਧਾਉਣ ਵਾਲਾ ਹੁਕਮਨਾਮੇ ਗ਼ਲਤ ਛਾਪਣ ਦਾ ਕੰਮ ਸਰਕਾਰ ਰੋਕੇ ਪਰ ਕਿਸੇ ਕੋਈ ਨਾ ਉਤਰ, ਨਾ ਮੰਨੀ ਕਿਉਂਕਿ ਅੰਗ੍ਰੇਜ਼ ਤੇ ਸਗੋਂ ਇਹ ਗਲ ਚਾਹੁੰਦੇ ਸੀ ਤੇ ਸਿੰਘ ਸਭੀਏ ਪੈਦਾਇਸ਼ ਹੀ ਇਸੇ ਗਲ ਸੀ। ਸਗੋਂ ਉਹਨਾਂ ਟਹਿਲ ਸਿੰਘ ਨੂੰ ਥਾਪੜਾ ਦੇ ਰਕਮ ਤੇ ਪ੍ਰੈਸ ਦੇਣ ਦਾ ਹੀ ਰੁਕ ਰਖਿਆ। ਫਿਰ ਸਤਿਗੁਰੂ ਜੀ ਮੋਟੇ ਅੱਖਰਾਂ ਵਿਚ, "ਇਸ ਸ਼ਰਾਰਤ ਨੂੰ ਰੋਕੋ" ਪ੍ਰੈਸ ਅਤੇ ਸਰਕਾਰ ਦੇ ਧਿਆਨ ਜੋਗ ਸਤਿਜੁਗ ਤੇ ਸੰਤ ਇਦਰ ਸਿੰਘ ਜੀ ਤੋਂ ਵਧੀਆ ਲੇਖ ਉਚੇਚਾ ਛਪਵਾਇਆ ਤੇ 25 ਵਸਾਖ ਭੈਣੀ ਸਾਹਿਬ ਪੰਥ ਦੇ ਸੂਬੇ ਜਥੇਦਾਰ ਸਦ ਮਤਾ ਪਾਸ ਕੀਤਾ:

1) ਟਹਿਲ ਸਿੰਘ ਨਾਲ ਮਿਲ ਜੋ ਸ਼ਰਾਰਤ ਕਿਸੇ ਕਰਨੀ ਹੈ, ਨਾ ਕਰੇ ਕਿਉਂਕਿ ਇਹ ਨਾਮਧਾਰੀ ਪੰਥ ਵਿੱਚੋਂ ਧਕਿਆ ਹੋਇਆ ਹੈ।

2) ਕੋਈ ਪ੍ਰੈਸ ਹੁਕਮਨਾਮਾ ਨਾ ਛਾਪੇ ਜਿਚਰ ਨਾਮਧਾਰੀ ਦਰਬਾਰ ਵਲੋਂ ਉਸ ਨੂੰ ਅਸਲ ਕਾਪੀ ਨਾ ਪ੍ਰਾਪਤ ਹੋਵੇ।

3) ਨਾਮਧਾਰੀ ਦਰਬਾਰ ਸਰਕਾਰ ਨੂੰ ਕਹਿੰਦਾ ਹੈ, ਉਹ ਟਹਿਲ ਸਿੰਘ ਤੇ ਉਸ ਦੇ ਸਾਥੀਆਂ ਦੀ ਇਸ ਸ਼ਰਾਰਤ ਨੂੰ ਰੋਕੇ।

ਜਿਵੇਂ ਇਹ ਮਤੇ ਪਾਸ ਕੀਤੇ ਸਭ ਅਖਬਾਰਾਂ ਆਖੇ ਲਗਣ ਵਾਲਿਆਂ ਨੂੰ ਭੀ ਦਿਤੇ ਤੇ ਸਤਿਜੁਗ ਤੇ ਵੀ ਛਾਪਿਆ ਹਰ ਜ਼ਿਲ੍ਹੇ ਵਿਚ ਫੇਰ ਮੇਲੇ ਭੀ ਕਰ ਇਹ ਪ੍ਰਚਾਰ ਕਰਾਇਆ। ਪਰ ਸਰਕਾਰ ਤੇ ਸਿੰਘ-ਸਭੀਏ ਉਕਾ ਨਾ ਮਨ ਆਈ ਤੋਂ ਟਲੇ।[6]" —ਜਸ ਜੀਵਨ ਭਾਗ ਤਿੰਨ

ਸਤਿਗੁਰੂ ਜੀ ਆਪਣੇ ਉਚੇ ਰੁਤਬੇ ਦੀ ਪਰਵਾਹ ਨਾ ਕਰਦਿਆਂ ਖੁਦ ਭਾਈ ਵਜ਼ੀਰ ਸਿੰਘ, ਵੀਰ ਸਿੰਘ ਨੂੰ ਮਿਲਣ ਗਏ। ਉਹ ਚਾਹੁੰਦੇ ਸਨ ਕਿ ਉਹ ਇਹ ਹੁਕਮਨਾਮੇ ਛਾਪ ਕੇ ਨਾਮਧਾਰੀ ਪੰਥ ਦੇ ਮਾਮਲਿਆਂ ਵਿਚ ਬੇਲੋੜਾ ਦਖ਼ਲ ਦੇਣ ਦਾ ਕੋਝਾ ਯਤਨ ਨਾ ਕਰਨ। ਸਿੱਖਾਂ ਅੰਦਰ ਵਿਰੋਧ ਦੀ ਭਾਵਨਾ ਨਾ ਪੈਦਾ ਹੋਏ। ਪਰ ਭਾਈ ਵੀਰ ਸਿੰਘ ਤਾਂ ਅੰਦਰ ਬੈਠਾ ਨਾ ਮਿਲਿਆ, ਉਸ ਦਾ ਕੋਮਲ ਕਵੀ ਮਨ ਕਠੋਰ ਹੋ ਗਿਆ। ਵਜੀਰ ਸਿੰਘ ਦਾ ਵੀ ਇਹੋ ਹਾਲ ਸੀ। ਤਾਂ ਖਾਲਸਾ ਸਮਾਚਾਰ ਦੇ ਸੰਪਾਦਕ ਸੇਵਾ ਸਿੰਘ ਨੇ ਸਰਸਰੀ ਸਤਿਕਾਰ ਪ੍ਰਗਟ ਕਰਕੇ ਉਹਨਾਂ ਵਲੋਂ ਨਾ ਮਿਲਣ ਦਾ ਬਹਾਨਾ ਘੜਿਆ।

ਕਿਸੇ ਸੰਸਥਾ ਨਾਲ ਸੰਬੰਧਿਤ ਸਾਹਿਤ, ਇਤਿਹਾਸ ਤੇ ਮਰਯਾਦਾਵਾਂ ਬਾਰੇ ਉਸ ਦੇ ਕਾਰਕੁਨਾਂ ਤੋਂ ਵੱਧ ਹੋਰ ਕੋਈ ਪ੍ਰਮਾਣਿਕ ਗੱਲ ਨਹੀਂ ਕਰ ਸਕਦਾ। ਫਿਰ ਜਿਸ ਬਾਰੇ ਸੰਸਥਾ ਦਾ ਰਹਿਬਰ ਹੀ ਕਹਿ ਕਿ ਤੁਸੀ ਗ਼ਲਤ ਲਿਖਤ ਨੂੰ ਹਵਾ ਨਾ ਦਿਉ ਤਾਂ ਮੰਨਣਾ ਹੀ ਸਿਆਣੇ ਬੰਦੇ ਲਈ ਬਿਹਤਰ ਰਹਿੰਦਾ ਹੈ। ਜੇ ਕੋਈ ਫੇਰ ਵੀ ਮਨਮਤ ਵਰਤੇ ਤਾਂ ਉਸ ਦੀ ਨੀਯਤ ਵਿਚ ਖੋਟ ਬਾਰੇ ਸੋਚਣਾ ਗ਼ਲਤ ਨਹੀ।

ਸਾਹਿਤਿਕ ਰਚਨਾਵਾਂ ਬਾਰੇ ਇਹ ਵਾਧਾ ਘਾਟਾ ਹੋ ਸਕਦਾ ਹੈ। ਪ੍ਰਸਿੱਧ ਕਿਸੇ ਹੀਰ ਵਾਰਸ ਸ਼ਾਹ ਵਿੱਚ ਵਿਦਵਾਨਾਂ ਅਨੁਸਾਰ ਹਜ਼ਾਰਾਂ ਸਿਅਰਾਂ ਦਾ ਵਾਧਾ ਹੈ। ਇਕ ਵਿਦਵਾਨ ਨੇ ਦਸਿਆ ਸੀ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਵੱਖ ਵੱਖ

ਸਮੇਂ ਛਪੀਆਂ ਜਾਂ ਹੱਥ ਲਿਖਤ ਬੀੜਾਂ ਇਕ ਨਹੀ ਹਨ। ਦਸਮ ਗ੍ਰੰਥ ਬਾਰੇ ਕੁਝ ਸਾਲਾਂ ਪਿੱਛੋਂ ਵੀ ਵਾਦ ਵਿਵਾਦ ਖੜਾ ਹੋ ਹੀ ਜਾਂਦਾ ਹੈ ਕਿ ਇਹ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਦੀ ਰਚਨਾ ਹੈ ਕਿ ਨਹੀ। ਕਿਉਂਕਿ ਇਹ ਕਵੀ ਜਾਂ ਬਾਣੀਕਾਰ ਦੀਆਂ ਹੱਥ ਲਿਖਤ ਰਚਨਾਵਾਂ ਵਿੱਚ ਨਹੀ ਤੇ ਨਾ ਹੀ ਉਸ ਦਾ ਸਹੀ ਉਤਾਰਾ ਹਨ। ਫਿਰ ਵੀ ਪ੍ਰਕਾਸ਼ਕ ਸ਼ੁੱਧ ਛਾਪਣ ਦਾ ਹਰ ਸੰਭਵ ਯਤਨ ਕਰਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਭਾਵੇਂ ਲੰਮਾਂ ਸਮਾਂ ਪ੍ਰਕਾਸ਼ਿਤ ਨਹੀ ਹੋ ਸਕੇ, ਉਹ ਸਤਿਗੁਰੂ ਸਾਹਿਬਾਨ ਦੀ ਹਜ਼ੂਰੀ ਵਿੱਚ ਪੜ੍ਹੇ ਜਾਂਦੇ ਰਹੇ ਹਨ। ਉਹਨਾਂ ਅੰਦਰਲੀ ਪ੍ਰਮਾਣਿਕਤਾ ਨੂੰ ਸਤਿਗੁਰੂ ਜੀ ਜਾਣਦੇ ਤੇ ਸਮਝਦੇ ਹਨ। ਉਹਨਾਂ ਨੇ ਜਿਨ੍ਹਾਂ ਉਤਾਰਿਆਂ ਤੇ ਪ੍ਰਮਾਣਿਕਤਾ ਦੀ ਮੁਹਰ ਲਾਈ ਹੈ। ਉਹ ਹੀ ਪ੍ਰਕਾਸ਼ਿਤ ਹੋਏ ਹਨ, ਪਰ ਜੁੜਵੇਂ ਅੱਖਰਾਂ ਵਿੱਚ ਨਹੀ। ਇਸ ਬਾਰੇ ਜਸਵਿੰਦਰ ਸਿੰਘ ਹੁਰਾਂ ਲਿਖਿਆ ਹੈ:

"ਪਹਿਲਾਂ ਜੁੜਵੇਂ ਅਖਰਾਂ ਦੇ ਢੰਗ ਨਾਲ ਹੀ ਲਿਖਿਆ ਜਾਂਦਾ ਸੀ। ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਇਕੋ ਲਾਈਨ ਹੁੰਦੀ ਸੀ ਜੁੜੀ ਹੋਈ। ਕਿਉਂਕਿ ਅੱਜ ਕਲ੍ਹ ਇਸ ਤਰ੍ਹਾਂ ਦੇ ਲਿਖਣ ਦਾ ਚਲਨ ਨਹੀ ਰਿਹਾ ਹੈ। ਇਸ ਲਈ ਜੁੜਵੇਂ ਅੱਖਰਾਂ ਨੂੰ ਪੜ੍ਹਨਾ ਔਖਾ ਹੁੰਦਾ ਹੈ। ਜੋ ਉਤਾਰੇ ਮਿਲੇ ਹਨ ਉਹ ਵੀ ਜੁੜਵੇਂ ਅੱਖਰਾਂ ਵਾਲੀ ਲਿਖਤ ਵਿਚ ਹਨ। ਪਰ ਅਸੀ ਛਾਪਦੇ ਹੋਏ ਸ਼ਬਦ ਜੁਦਾ ਜੁਦਾ ਕਰਕੇ ਅਤੇ ਪੈਰੇ ਬਣਾ ਕੇ ਛਾਪੇ ਹਨ ਤਾਂ ਜੋ ਪਾਠਕ ਸੌਖਿਆਂ ਪੜ੍ਹ ਸਕਣ।"[7] —ਹੁਕਮਨਾਮਿਆਂ ਬਾਰੇ

ਹੁਕਨਾਮਿਆਂ ਦੀ ਪ੍ਰਕਾਸ਼ਕਾਂ ਤੇ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਖ਼ੁਦ ਇਹਨਾਂ ਹੁਕਮਨਾਮਿਆਂ ਦਾ ਪਾਠ ਕੀਤਾ ਹੈ। ਆਪ ਜੀ ਨੇ ਵਿਦਵਾਨਾਂ ਦੇ ਸਮੂਹ ਵਿੱਚ, ਛਪਣ ਤੋਂ ਪਹਿਲਾਂ ਪੜ੍ਹੇ ਜਾ ਰਹੇ ਹੁਕਮਨਾਮਿਆਂ ਦਾ ਪਾਠ ਸੁਣਨ ਸਮੇਂ ਦਰਸ਼ਨ ਦਿਤੇ ਹਨ। ਜੇ ਕਿਤੇ ਕਿਸੇ ਨੁਕਤੇ ਤੇ ਵਿਦਵਾਨ ਸਪਸ਼ਟੀਕਰਨ ਚਾਹੁੰਦੇ ਸਨ ਤਾਂ ਆਪ ਜੀ ਨੇ ਸਮਝਾ ਦਿੱਤਾ ਤੇ ਉਹ ਨੁਕਤਾ ਵਾਦ-ਵਿਵਾਦ ਦਾ ਨੁਕਤਾ ਨਹੀ ਬਣਿਆ। ਡਾ. ਹਰਿਭਜਨ ਸਿੰਘ ਦੇ ਹੁਕਮਨਾਮਿਆਂ ਦੀ ਪ੍ਰਮਾਣਿਕਤਾ ਬਾਰੇ ਇਹ ਸ਼ਬਦ ਕਾਫੀ ਮਹੱਤਵ ਪੂਰਨ ਹਨ:

"ਸ. ਜਸਵਿੰਦਰ ਸਿੰਘ ਦਾ ਜਤਨ ਸੀ ਕਿ ਕੇਵਲ ਪ੍ਰਮਾਣੀਕ ਚਿੱਠੀਆਂ ਹੀ ਛਾਪੀਆਂ ਜਾਣ। ਇਸ ਸੰਬੰਧੀ ਉਹਨਾਂ ਆਪਣੇ ਵਲੋਂ ਜ਼ਰੂਰੀ ਟਿਪਣੀਆਂ ਵੀ ਕਿਤੇ ਕਿਤੇ ਲਿਖੀਆਂ ਹਨ। ਉਹ ਵੀ ਏਥੇ ਸ਼ਾਮਲ ਹਨ?

ਇਹਨਾਂ ਦੀ ਪ੍ਰਮਾਣੀਕਤਾ ਹੈ ਕਿਉਂਕਿ ਇਹਨਾਂ ਨੂੰ ਆਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਾਚਿਆ ਹੈ ਅਤੇ ਇਹਨਾਂ ਉਤੇ ਪ੍ਰਵਾਨਗੀ ਦੀ ਮੋਹਰ ਲਾਈ ਹੈ। ਉਹਨਾਂ ਦੀ ਆਗਿਆ ਸਹਿਤ ਹੀ ਇਹਨਾਂ ਨੂੰ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ।"[8] —ਸੇਵਾ

ਸੋ ਇਹਨਾਂ ਦੀ ਪ੍ਰਮਾਣਿਕਤਾ ਨਿਰਵਿਵਾਦ ਹੈ। ਹਾਂ ਪੌਣੀ ਸਦੀ ਪਹਿਲਾਂ ਮਨਮਤ ਅਨੁਸਾਰ ਇਹਨਾਂ ਨੂੰ ਛਾਪਣ ਦਾ ਜੋ ਬੇਲੋੜਾ ਕੰਮ ਹੋਇਆ ਉਸ ਕਰਕੇ ਹੀ

ਹੁਕਮਨਾਮਿਆਂ ਦੇ ਵਿਗਾੜ ਸੰਬੰਧੀ ਲਿਖਣਾ ਜ਼ਰੂਰੀ ਸਮਝਿਆ ਗਿਆ। ਵਿਦਵਾਨਾਂ ਨੂੰ ਦੋਹਾਂ ਤਰ੍ਹਾਂ ਦੇ ਹੁਕਮਨਾਮਿਆਂ ਦਾ ਗਿਆਨ ਹੈ। ਪਰ ਕਈ ਫਿਰ ਵੀ ਕੇਵਲ ਕੂਕਿਆਂ ਦੀ ਵਿਥਿਆ ਵਿੱਚ ਛਪੇ ਹੁਕਮਨਾਮਿਆਂ ਨੂੰ ਆਧਾਰ ਬਣਾ ਕੇ ਨਾਮਧਾਰੀ ਲਹਿਰ ਬਾਰੇ ਆਪਣਾ ਲੇਖਾਜੋਖਾ ਪੇਸ਼ ਕਰਦੇ ਹਨ ਜਿਵੇਂ ਡਾ. ਨਵਤੇਜ ਸਿੰਘ ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਤ ਪੁਸਤਕ Re-explosing Baba Ram Singh and Kuka Movement ਵਿੱਚ ਆਪਣੇ ਲੇਖ Hukamnama of Baba Ram Singh : impressons and Apprehensions of the Namdhari Movement. ਲੇਖ ਵਿੱਚ ਕੀਤਾ ਹੈ। ਇਸ ਤਰ੍ਹਾਂ ਦੀਆਂ ਲਿਖਤਾਂ ਤੋਂ ਕਿਸੇ ਤਰ੍ਹਾਂ ਦੇ ਪੈਣ ਵਾਲੇ ਭੁਲੇਖੇ ਨੂੰ ਧਿਆਨ ਵਿਚ ਰਖਦਿਆਂ ਲੇਖ ਲਿਖਿਆ ਗਿਆ ਹੈ। ਵਰਤਮਾਨ ਲਿਖਤ ਨਾਲ ਪਾਠਕਾਂ ਕੋਲ ਸਹੀ ਪੱਖ ਆ ਜਾਵੇਗਾ ਤੇ ਉਹ ਸਹੀ ਦ੍ਰਿਸ਼ਟੀਕੋਣ ਸੋਖਾ ਹੀ ਬਣਾ ਸਕੇਗਾ।

## ਹਵਾਲੇ


1. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ, ਐਮ.ਏ.
2. ਉਹੀ
3. ਜੱਸ ਜੀਵਨ ਭਾਗ ਤੀਜਾ—ਤਰਨ ਸਿੰਘ ਵਹਿਮੀ
4. ਰਿਪੁਦਮਨ ਪ੍ਰਕਾਸ਼—ਗਿਆਨੀ ਗਿਆਨ ਸਿੰਘ
5. ਓਹੀ
6. ਜਸਜੀਵਨ ਭਾਗ ਤੀਜਾ—ਤਰਨ ਸਿੰਘ ਵਹਿਮੀ
7. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸ. ਜਸਵਿੰਦਰ ਸਿੰਘ ਐਮ.ਏ.
8. ਓਹੀ
9. Re-exploring Baba Ram Singh and Kuka Movement
   —Dr. Navtej Singh

# ਰਹਿਤਨਾਮਾ

## ੧ਓ ਸਤਿਗੁਰਿ ਪ੍ਰਸਾਦਿ।

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ, ਸੰਬੂਹ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕਾ ਖਾਲਸਾ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ। ਦੋ ਵਾਰੀ ਗੜਵਾ ਮਾਜਨਾ। ਮਦਾਨ ਬਸਤ੍ਰ ਲਾਹਿ ਕੇ ਜਾਣਾ, ਦਾਤਣ ਕਰਨੀ। ਫੇਰ ਇਸਨਾਨੁ ਕਰਨਾ, ਬਾਣੀ ਪੜਨੀ। ਜੇ ਕੰਠ ਨਾ ਹੋਵੇ ਤਾ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ। ਜਪੁ ਜਾਪੁ ਦੁਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ, ਆਰਤੀ ਸੋਹਿਲਾ ਏਤਨੀ ਤਾ ਜਰੂਰ ਹੀ ਕੰਠ ਕਰਨੀ, ਤੇ ਸੀਲ ਸੰਤੋਖੁ ਸਭ ਨੇ ਰਖਣਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ।

ਹੋਰੁ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।' ਜੋ ਕੋਈ ਭਜਨੁ ਪੁਛਕੇ ਨਾ ਕਰੂਗਾ ਉਸਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰੁ ਜੀ ਕਿਸੇ ਨੇ ਮੰਦਾ ਫਿਕਾ ਨਹੀ ਬੋਲਣਾ, ਖਿਮਾ ਕਰਨੀ। ਬੋਲੁ ਕੁਬੋਲੁ ਸਹਿ ਜਾਣਾ ਸਭ ਦਾ। ਜੋ ਕੋਈ ਮਾਰੇ ਕੁਛ, ਤਾ ਭੀ ਖਿਮਾ ਕਰਨੀ, ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਬਖਤ ਦੁਵਾਨੁ ਲਾਉਣਾ, ਹਰਿ ਦਿਨ ਸਬਦੁ ਕੀਤਰਨੁ ਕਰਨਾ।

ਜੇਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਡੇ ਕੋਰੇ ਲਿਆਉਣੇ। ਚੌਕੇ ਵਿਚ ਚਰਨ ਧੋਇਕੇ ਬੜਨਾ ਅਰ ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ ਹੋਮ ਦੀ ਜਗਾ, ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾ ਬੇਰੀ ਦੀ ਪਾਉਣੀ। ਫੂਕ ਨਹੀ ਮਾਰਨੀ ਹੋਮ ਵਿਚ। ਹੋਮ ਦੀ ਅਗ ਨੂ ਪਖੀ ਨਾਲ ਝਲਣਾ। ਪੰਜ

ਆਦਮੀ ਹੋਮ ਵਿਚ ਪੋਥੀਆ ਉਤੋ ਬਾਣੀ ਪੜਨੀ। ਚਉਪਈ ਜਪੁ, ਜਾਪੁ, ਚੰਡੀ ਚਰਿਤ੍ਰ, ਅਕਾਲ ਉਸਤਤ[1], ਛੇਵਾ ਆਦਮੀ[2] ਅਹੂਤੀਆ ਪਾਵੇ। ਸਤਵਾ ਮਗਰੋ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੇ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾ ਕਿਸੇ ਹੀ ਥਾ ਦੁਵਾਨੁ ਬਿਚ ਨਹੀ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾ ਸਭਨਾ ਨੇ ਇਹੁ ਅਰਦਾਸ ਕਰਨੀ ਜੀ ਏਹੁ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ।

ਹੋਰੁ ਜੀ ਮੇਰੀ ਮਤ ਬਹੁਤ ਥੋੜੀ ਹੈ। ਤੁਸੀ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰੁ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ ਜੋ ਹੇ ਮਹਾਰਾਜ ਸਾਡਾ ਧਰਮੁ ਬਣਿਆ ਰਹੇ ਜੀ। ਹੋਰੁ ਕਛਾ ਰਖਣੀਆ, ਪਉਚਾ ਪਾਕੇ ਪਉਚਾ ਲਹੁਣਾ। ਹੋਰੁ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀ ਕਿਸੇ ਨੇ। ਹੋਰੁ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ, ਬਟਾ ਨਹੀ ਕਰਨਾ। ਸਦਾ ਗੁਰੂ ਗੁਰੂ ਜਪਦੇ ਰਹਿਣਾ।

ਸਾਰੇ ਬਹੀਰ ਨੂ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀ ਖਾਣਾ ਪੀਣਾ। ਖੌਫ ਰਖਣਾ ਗੁਰੂ ਦਾ ਹਰਿ ਦਮ।

1. ਚੰਡੀ ਦੀ ਵਾਰ ਅਤੇ ਉਗ੍ਰਦੰਤੀ ਇਹ ਬਾਣੀਆਂ ਹਵਨ ਵਿੱਚ ਪੜ੍ਹਨ ਦਾ ਹੁਕਮ ਸਤਿਗੁਰੂ ਹਰੀ ਸਿੰਘ ਜੀ ਨੇ ਦਿੱਤਾ ਸੀ।
2. ਭਜਨ ਵੀ ਕਰੇ।

## ਹੁਕਮਨਾਮਾ

## 2

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੁਮ ਰਾਮ ਸਿੰਘ ਤੇ ਸਾਹਿਬ ਸਿੰਘ, ਹੋਰ ਸੰਬੂਹਿ ਖਾਲਸਾ ਜੀ ਭੈਣੀ ਦੇ 'ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ। ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ,' ਜੋਗ ਉਪਮਾ ਸਿੰਘ ਸਾਹਿਬ ਨਿਹੰਗ ਸਿੰਘ ਕਾਨ੍ਹ ਸਿੰਘ ਜੀ[1], ਜਵਾਹਰ ਸਿੰਘ ਜੀ[2] ਤੇ ਸੁਧ ਸਿੰਘ ਜੀ[3], ਰਮੇਸਰ ਸਿੰਘ ਜੀ, ਹੁਕਮਾ ਸਿੰਘ ਜੀ[4] ਅਤੇ ਸਮੁੰਦ ਸਿੰਘ ਜੀ[5], ਉਤਮ ਸਿੰਘ ਦੋਨੋਂ[6] ਤੇ ਜੋਗਾ ਸਿੰਘ[7] ਮਾਨ ਸਿੰਘ ਜੀ[8] ਤੇ ਹੋਰ ਸੰਬੂਹਿ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਜੀ ਬਿਵਾਹ ਦੀ ਬਾਤ ਖਰੀ ਚੰਗੀ ਹੈ। ਸੁਆਗਮ ਕੇ ਬਿਚ ਹੀ ਵਿਆਹਿ ਦਾ ਅਨੰਦ ਪੜ ਲੈਣਾ। ਹੋਰੁ ਸਾਰੀ ਸੰਗਤ ਨੇ ਸਾਤਗੀ ਏਹੀ ਜੇਹੀ ਫੜਨੀ, ਕੋਈ ਕਿਸੇ ਤਰਾ ਦੀ ਨਿੰਦਿਆ ਕਰੇ ਉਸਦੇ ਬਲ ਧਿਆਨ ਨਹੀ ਕਰਨਾ। ਚਾਹੇ ਕੋਈ ਕਿਸੇ ਨੂ ਮਾਰੇ ਤਾ ਬੀ ਸਬਰ ਕਰ ਜਾਣਾ। ਪ੍ਰਮੇਸਰ ਖਿਮਾ ਧੀਰਜ ਵਾਲਿਆ ਦੇ ਸਦਾ ਅੰਗ ਸੰਗ ਹੈ ਜੀ। ਗੁਰੂ ਜੀ ਲਿਖਾ ਹੈ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ। ਹੋਰ ਜੀ ਉਸ ਦੀ ਸਲਾਹਿ ਫੇਰ ਮਿਲਣ ਦੀ ਹੋਵੇ ਤਾ ਫੇਰ ਮਿਲਾਇ ਲੇਵੇ। ਜੋ ਕੋਈ ਏਸ ਧਰਮ ਵਿਚ ਚਲੂਗਾ ਤਾ ਉਸਨੂ ਸਭ ਸੁਖ ਪ੍ਰਾਪਤ ਹੋਇ ਜਾਣਗੇ, ਸਤਿ ਕਰਕੇ ਮੰਨਣਾ, ਪਰ ਕੰਮ ਖਿਮਾ ਦਾ ਬਹੁਤ ਹੈ ਬਡਾ।

ਹੋਰੁ ਮਹਾਰਾਜ ਜੀ ਸਬੂਹਿ ਖਾਲਸੇ ਨੇ ਆਪ ਵਿਚਾਰ ਲੈਣਾ ਜੋ ਭਲਾਈ ਦੇ ਕੰਮ ਹੈਨ। ਮੇਰੀ ਬੁਧ ਬਹੁਤ ਥੋੜੀ ਹੈ, ਮੈ ਤਾ ਕੁਛ ਜਪੁ ਤਪੁ ਨਹੀ ਕੀਤਾ। ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ। ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ। ਮੇਰੀ ਲਜਿਆ ਤੁਸੀ ਸਾਧ ਸੰਗਤ ਨੇ ਰਖਣੀ ਹੈ। ਜੇਕਰ ਤੁਸੀ ਭਲੇ ਹੋਵਹੁਗੇ ਤਾ ਮੈਨੂ ਬੁਰਾ ਕਿਸੇ ਨਹੀ ਆਖਣਾ

ਤੁਹਾਡੇ ਪਿਛੇ ਅਰ ਮੈਨੂ ਬੀ ਬਖਸ ਦੇਊਗਾ ਗੁਰੂ। ਸਭ ਮਹੰਤ ਪੰਚ ਨੇ ਦ੍ਰਿੜ ਰਹਿਨਾ।

1. ਪੁੱਤਰ ਸ੍ਰ. ਨੱਥਾ ਸਿੰਘ, ਪਿੰਡ ਚੱਕ, ਰਿਆਸਤ ਮਲੇਰਕੋਟਲਾ।
2. ਪੁੱਤਰ ਸ੍ਰ. ਦਲ ਸਿੰਘ।
3. ਪੁੱਤਰ ਸ੍ਰ. ਰਣ ਸਿੰਘ, ਪਿੰਡ ਮਢੌਰ ਜ਼ਿਲ੍ਹਾ ਅੰਬਾਲਾ।
4. ਪਿੰਡ ਪਿੱਥੋ, ਰਿਆਸਤ ਪਟਿਆਲਾ।
5. ਪੁੱਤਰ ਸ੍ਰ. ਸਾਧਾ ਸਿੰਘ, ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ।
6. ਉੱਤਮ ਸਿੰਘ ਪੁੱਤਰ ਸ੍ਰ. ਕਾਹਨ ਸਿੰਘ, ਪਿੰਡ ਅੱਛਰਵਾਲ, ਜ਼ਿਲ੍ਹਾ ਲੁਧਿਆਣਾ, ਅਤੇ ਉੱਤਮ ਸਿੰਘ ਪੁੱਤਰ ਸ੍ਰ. ਜੀਵਾ ਸਿੰਘ, ਪਿੰਡ ਰਾਏਸਰ ਜ਼ਿਲ੍ਹਾ ਲੁਧਿਆਣਾ।
7. ਪੁੱਤਰ ਸ੍ਰ. ਗਰਜਾ ਸਿੰਘ, ਪਿੰਡ ਧੂੜਕੋਟ ਜ਼ਿਲ੍ਹਾ ਫ਼ਿਰੋਜ਼ਪੁਰ।
8. ਪੁੱਤਰ ਸ੍ਰ. ਮੱਖਣ ਸਿੰਘ, ਪਿੰਡ ਸੈਦੋ ਜ਼ਿਲ੍ਹਾ ਫ਼ਿਰੋਜ਼ਪੁਰ।

## 3

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਸਰਬ ਉਪਮਾ ਜੋਗ ਸੰਬ੍ਰਹਿ ਸੰਗਤ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਨੀ ਜੀ, ਪ੍ਰਮਾਨ ਕਰਨੀ। ਸੰਬ੍ਰਹ ਮਾਈ ਬੀਬੀ ਕੋ ਰਾਮਸਤਿ ਬੁਲਾਈ ਬਾਚਨੀ। ਹੋਰੁ ਅਸੀ ਅਨੰਦ ਖੁਸੀ ਹੈ ਜੀ, ਸੰਬ੍ਰਹ ਸੰਗਤਿ ਕੀ ਸੁਖ ਮੰਗਦੇ ਹਾ ਹਮੇਸਾ ਅਕਾਲ ਪੁਰਖ ਪਾਸੋ।

ਹੋਰ ਤਾ ਖਾਲਸਾ ਜੀ ਕੋਈ ਦੁਖ ਨਹੀ ਇਕ ਸੰਗਤ ਦੇ ਬਛੋੜੇ ਦਾ ਹੋਇ ਰਹਿਆ ਹੈ। ਸੋ ਏ ਦੂਖ ਗੁਰੂ ਸਾਹਿਬ ਦੇ ਮੇਟਣ ਦਾ ਹੈ। ਜਦ ਗੁਰੂ ਚਾਹੂਗਾ ਤੁਰਤ ਹੀ ਮੇਟ ਦੇਊਗਾ। ਸੋ ਜੀ ਸੰਬ੍ਰਹ ਸੰਗਤ ਦੀ ਸੁਖ ਅਨੰਦ ਦੀ ਖਵਰ ਪਾਈ। ਜਿਸ ਜਿਸ ਦੀ ਚਿਠੀ ਆਈ ਹੈ ਅਰ ਜਿਸ ਜਿਸ ਜੋ ਚੀਜ ਭੇਜੀ ਹੈ ਸਾਡੇ ਵਾਸਤੇ ਸੋ ਸਾਨੂ ਸਭ ਚੀਜ ਮਿਲੀ ਰੁਪਏ ਕਪੜੇ ਤੇ ਆਦ, ਗਲਾਸ ਦੁਇ ਬੀ ਮਿਲੇ। ਇਕ ਜਾਨਬਰ ਭੀ ਮਿਲਾ[1]। ਸਭ ਸੰਗਤ ਦੀ ਖਵਰ ਸੁਨਕੇ ਹਰੇ ਹੋ ਗਏ ਹਾ। ਸਭਨੇ ਜੋ ਬਚਨ ਬਲਾਸ ਬੋਲਿਆ ਹੈ ਸੋ ਸਭ ਸਮਝਾ ਅਛੀ ਤਰਾ। ਇਕ ਨਾਮ ਗਾਮ ਸਮਝ ਤਾ ਲਏ ਸਭਦੇ, ਭਿੰਨ ਭਿੰਨ ਕਰਕੇ ਨਹੀ ਲਿਖੇ। ਭਿੰਨ ਭਿੰਨ ਲਿਖਣੇ ਤੇ ਕਾਗਦ ਬਹੁਤ ਬਧ ਜਾਦਾ ਹੈ ਨਾਲੇ ਭਜਨ ਬਾਣੀ ਦਾ ਹਰਜਾ ਹੁੰਦਾ ਹੈ। ਮੈ ਇਕੇਲਾ ਲਿਖਣ ਬਾਲਾ ਹਾ।

ਮੈ ਇਹ ਬਾਤ ਸਮਝੀ ਜੋ ਸੰਗਤਿ ਕੋ ਬੀ ਬਡਾ ਭਾਰੀ ਦੁਖ ਵਿਛੋੜੇ ਦਾ ਹੈ। ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਨਗੇ, ਸਤਿ ਕਰ ਮੰਨਣਾ। ਗੁਰੂ ਜੀ ਕਾ ਬਚਨ ਹੈ ਸਰਬ ਰੋਗ ਕਾ ਅਉਖਧੁ ਨਾਮੁ। ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ। ਦੇਖੋ ਨਾਮ ਵਿਚ ਕੇਡੀ ਕਲਾ ਹੈ। ਸੋ ਕਈ ਹਜਾਰ

ਭੋਗ ਪਿਆ ਹੈ ਨਾਮ ਕੀ ਕਲਾ ਸੇ, ਅਰ ਕਈ ਹਜਾਰ ਸਿੰਘ ਬਾਣੀ ਦੇ ਉਚਾਰ ਨੂ ਲਗਾ ਹੈ, ਅਰ ਬਾਣੀ ਨਾਮ ਕੇ ਗੁਣਾ ਕੋ ਉਚਾਰ ਕਰਦੀ ਹੈ। ਸੋ ਏ ਦੋਨੋ ਅਮੋਲਕ ਚੀਜਾ ਹੈ। ਏਨਾ ਕਾ ਕੁਛ ਮੁਲ ਨਹੀ ਕਹਿਆ ਜਾਦਾ। ਸਿਖਾ ਨੂ ਖਾਲਸਾ ਜੀ ਆਪ ਗੁਰੂ ਸਾਹਿਬ ਕ੍ਰਿਪਾ ਕਰਕੇ ਦਾਨ ਦਿਤਾ ਹੈ। ਸੋ ਤੁਸੀ ਤਕੜੇ ਹੋ ਕੇ ਉਚਾਰ ਕਰਨਾ ਸਾਰੀ ਸੰਗਤਿ ਨੇ ਤੁਰਦੇ ਫਿਰਦੇ ਕੰਮ ਕਿਰਤ ਕਰਦੇ।

ਗੁਰੂ ਜੀ ਦਾ ਹੁਕਮ ਹੈ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ। ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ। ਸੋ ਖਾਲਸਾ ਜੀ ਜੰਮਣਾ ਮਰਨਾ ਜੂਨਾ ਨੂ ਬੜਾ ਈ ਦੁਖ ਹੈ। ਮਨੁਖਾ ਜਨਮ ਤੇ ਬਿਨਾ ਕਹਾ ਨਾਮ ਦਾਨ ਇਸਨਾਨ ਹਥ ਆਵਦਾ ਹੈ। ਏਹੁ ਬੀ ਗੁਰੂ ਜੀ ਦਾ ਹੁਕਮ ਹੈ ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ। ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ। ਹਰਿ ਨਾਮ ਵਿਚ ਵਡਾਈਆ ਗੁਰੂ ਜੀ ਨੇ ਕਹੀਆ ਹੈ। ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥ ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ।

ਨਾਮ ਕੀ ਤਾ ਅਮਿਤ ਵਡਾਈ ਹੈ। ਮੈ ਜੀਉ ਕਿਆ ਕਹਿ ਸਕਦਾ ਹਾ। ਸੋ ਮੈ ਬਾਰ ਬਾਰ ਲਿਖਦਾ ਹਾ ਸੰਗਤ ਕੀ ਓਰ ਜੋ ਬਡੇ ਝਲ੍ਹਾਗੇ ਨਾਵਣਾ।[2] ਸੋ ਗੁਰੂ ਸਾਹਿਬ ਦਾ ਹੁਕਮ ਹੈ ਜੋ ਸਵਾ ਪਹਿਰ ਰਾਤ ਰਹਿੰਦੀ ਕੇ ਸਾਥ ਇਸਨਾਨ ਕਰੇ ਸਮੇਤ ਕੇਸੀ, ਗੁਰਬਾਣੀ ਦਾ ਤੇ ਨਾਮ ਦਾ ਉਚਾਰ ਕਰੇ ਉਸਕੋ ਮੋਤੀ ਦਾਨ ਦਾ ਪੁਨ ਹੁੰਦਾ ਹੈ, ਫੇਰ ਸੁਵਰਨ ਦਾ, ਫੇਰ ਰੁਪੇ ਦਾ, ਫੇਰ ਤਾਬੇ ਦਾ, ਫੇਰ ਅੰਨ ਦਾ, ਫੇਰ ਦੁਧ ਦਾ, ਫੇਰ ਜਲ ਦਾ। ਫੇਰ ਦਿਨ ਚੜੇ ਪੁਨ ਕੁਛ ਨਹੀ, ਪਿੰਡਾ ਧੋ ਲੈਣਾ ਹੈ। ਸੋ ਜੀ ਏਹੁ ਮਹਾਤਮੁ ਦਸਮੇ ਪਾਤਸਾਹ ਨੇ ਮੁਖਾਰਬਿੰਦ ਤੇ ਉਚਾਰ ਆਪ ਕੀਤਾ ਹੈ। ਸੋ ਜਿਤਨਾ ਬਣ ਆਵੇ ਉਤਨੀ ਰਾਤ ਤੇ ਕਰਨਾ ਜਰੂਰ।

ਹੋਰੁ ਭਾਈ ਖਾਲਸਾ ਜੀ ਜਿਤਨੇ ਪੁਜ ਆਵਣ ਉਤਨੇ ਭੋਗ ਗ੍ਰੰਥ ਸਾਹਿਬ ਦੇ ਪੁਆਉਣੇ ਤੇ ਆਪ ਪਾਉਣੇ। ਜੇਕਰ ਇਕ ਘਰ ਤੇ ਨਾ ਪੁਜ ਆਵੇ ਤਾ ਦੁਹਿ ਚਹੁ ਸਿੰਘਾ ਨੇ ਰਲ ਕੇ ਭੋਗ ਪੁਆ ਦੇਣੇ। ਬੜਾ ਅਡੰਬਰ ਨਹੀ ਕਰਨਾ। ਬਹੁਤੇ ਸਿੰਘ ਦੂਸਰੇ ਪਿੰਡਾ ਦੇ ਨਾ ਕਠੇ ਕਰਨੇ। ਜਥਾ ਸਕਤ ਪ੍ਰਸਾਦਿ ਕਰਕੇ ਭੋਗ ਪਾ ਦੇਣਾ।

ਹੋਰੁ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀ ਪੜ ਹੁੰਦੇ, ਮੈਨੂ ਆਉਦੇ ਨਹੀ। ਗੁਰੂ ਜੀ ਨੇ ਕਹਾ ਅਛਾ ਸਿਖਾ ਤੂ ਏਸ ਜਗਾ ਇਕ ਪਥਰ ਹਮੇਸਾ ਸਿਟ ਜਾਇਆ ਕਰ, ਤਾ ਉਹ ਸਿਖ ਲਗਾ ਇਕ ਪਥਰ ਹਮੇਸਾ ਸਿਟਣ ਤਾ ਪਥਰਾ ਦਾ ਢੇਰ ਲਗ ਗਇਆ। ਤਾ ਗੁਰੂ ਜੀ ਨੇ ਕਿਹਾ ਇਕ ਇਕ ਅਖਰੁ ਸਿਖੇ ਜੇ ਹਮੇਸਾ ਤਾ ਅਖਰ ਸਿਖੇ। ਪਥਰਾ ਦੇ ਸਿਟਣ ਤੇ ਏਡਾ ਢੇਰ ਲਗ ਗਇਆ, ਸੋ ਅਜੇ ਤੈਨੂ ਆਉਦੇ ਨਹੀ ਤਾ ਆਇ ਜਾਣਗੇ। ਤਾ ਉਹ ਸਿਖ ਹੁਕਮ ਮੰਨਕੇ ਅਖਰ ਪੜਨ ਲਗ ਗਇਆ, ਫੇਰ ਅਖਰ ਪੜ ਗਇਆ। ਸੋ ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ।

ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ। ਜੋ ਬਾਣੀ ਪੜੇਗਾ ਅਰ ਭਜਨ ਤ੍ਰੇਗਾ ਸੋ ਉਸ ਕੇ ਵਾਸਤੇ ਸਭ ਸੁਖ ਹੋਨਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਣਾ। ਗੁਰਮੰਤ੍ਰ ਹੀਣ ਪ੍ਰਾਣੀ ਕੂਕਰ ਸੂਕਰ ਗਰਧਪ ਸਰਪਨ ਕੀ ਨਿਆਈ ਹੈ ਮਨੁਖ। ਸੋ ਜੀ ਮੈ ਏਸੇ ਬਾਸਤੇ ਬਾਰ ਬਾਰ ਬਾਣੀ ਕੰਠ ਕਰਨ ਨੂ ਲਿਖਦਾ ਹਾ ਅਰ ਆਪ ਬੀ ਮੈ ਕੁਛ ਨਹੀ ਲਿਖ ਸਕਦਾ ਹਾ। ਜਦ ਹਰਦਾਸ ਲਿਖਣ ਲਗਦਾ ਹਾ ਤਦ ਹੀ ਗੁਰੂ ਸਾਹਿਬ ਅਗੇ ਪਹਿਲੇ ਹਥ ਜੋੜਕੇ ਬੇਨਤੀ ਕਰਦਾ ਹਾ 'ਹੇ ਗੁਰੂ ਸਾਹਿਬ ਜੀ ਜੋ ਤੈਨੂ ਅਛੀ ਲਗੇ ਸੋ ਮੇਰੇ ਤੇ ਲਿਖਾਈ।' ਜੋ ਮੇਰੇ ਤੇ ਗੁਰੂ ਸਾਹਿਬ ਲਿਖਾਵਦਾ ਹੈ ਸੋ ਮੈ ਸੰਗਤ ਕੀ ਓਰ ਲਿਖ ਭੇਜਦਾ ਹਾ। ਮੇਰੇ ਮੈ ਜੀ ਕਹਾ ਮਤ ਹੈ। ਜੇ ਮੇਰੇ ਮੈ ਮਤ ਹੁੰਦੀ ਤਾ ਮੈ ਮਲੇਛਾ ਦੀ ਕੈਦ ਵਿਚ ਕਿਓ ਆਵਦਾ। ਦੇਖੋ ਖਾਲਸਾ ਜੀ ਕਰਤਾਰ ਦੇ ਰੰਗ ਤਮਾਸੇ, ਕਰਤਾਰ ਕੀ ਦਿਖਾਵਦਾ ਹੈ।

ਹੋਰੁ ਜੀ ਏਥੇ ਅਸੀ ਆਇਕੇ ਸਾਖੀਆ ਦੇ ਬਹੁਤ ਅਰਥ ਸਮਝੇ ਹਾ ਗੁਰੂ ਸਾਹਿਬ ਦੀ ਮਿਹਰ ਨਾਲ। ਅਗੇ ਸਾਖੀਆ ਵਲ ਥੋੜਾ ਧਿਆਨ ਸੀ। ਕਿਸ ਕਰਕੇ, ਕੋਈ ਦੁਖ ਨਹੀ ਥਾ। ਭਜਨ ਬਾਣੀ ਸੁਖ ਸਹਿਤ ਕਰਦੇ ਸੀ। ਖਾਣ ਪੈਨਣ ਦੀ ਕੁਛ ਕਮੀ ਨਹੀ ਸੀ। ਗੁਰੂ ਜੀ ਦਾ ਦਾਨ ਕੁਛ ਘਾਟਾ ਨਹੀ ਥਾ,

ਸੁਖ ਸੇ। ਹੁਣ ਜਦ ਦੁਖ ਹੋਣ ਲਗਾ ਤਾ ਗੁਰੂ ਜੀ ਦੇ ਬਚਨਾ ਬਲਿ ਢੂਡਿ ਲਗੇ ਕਰਨਿ। ਕਿਓ ਜੋ ਦੁਖ ਬਣਦਾ ਹੈ ਤਾ ਵੈਦਾ ਦੀ ਢੂਡਿ ਕਰੀਦੀ ਹੈ। ਬਿਨਾ ਦੁਖ ਵੈਦਾ ਦੀ ਢੂਡਿ ਨਹੀ ਕਰੀਦੀ। ਦੁਖ ਬਣਿਆ ਤਾ ਦੇਖਣ ਲਗੇ। ਸੋ ਭਾਈ ਸਾਖੀਆ ਦੇ ਬਚਨ ਸਤਿ ਹੈ।

ਅਰਥ ਬੋਧ ਗੁਰੂ ਜੀ ਕੇ ਕਰਾਏ ਬਿਨਾ ਨਹੀ ਹੁੰਦਾ। ਪਹਿਲਾ ਤਾ ਅਸੀ ਆਖਦੇ ਥੇ ਭਾਈ ਏ ਸਿਖ ਸਾਧ ਸਾਡੇ ਨਾਲ ਵਿਰੋਧ ਕਿਉ ਕਰਦੇ ਹੈ? ਸੋ ਏਨਾ ਨੂ ਬੀ ਗੁਰੂ ਜੀ ਦਾ ਬਚਨ ਹੈ 'ਗਿਆਨੀ ਧਿਆਨੀ ਗੁਣੀ ਧਨਾਢ। ਨਾਮ ਜਪਤ ਘਰ ਘਰ ਮੈ ਆਢ।' ਨਾਮ ਜਪਣ ਵਾਲਿਆ ਕੇ ਸਾਥ ਹਰਿ ਜਾਗਾ ਆਢਾ ਕਰਨਗੇ, ਸੋ ਪੁਜ ਕੇ ਕੀਤਾ ਸਿਰ ਤਾਈ। ਸੋ ਜੀ ਕਿਸੇ ਸਮੇ ਦੇ ਸਰਾਫੇ ਹੋਇ ਹੈਨਿ, ਏਨਾ ਦੇ ਕੀ ਬਸ ਹੈ। ਸਭ ਕੇ ਜੋ ਮੂਹ ਮੈ ਆਇਆ ਹੈ ਸੋ ਕਿਛੁ ਬਕਨੇ ਮੈ ਸੰਕਾ ਨਹੀ ਰਖੀ।

ਹੋਰੁ ਖਾਲਸਾ ਜੀ ਸਾਖੀਆ ਦੇ ਬਚਨ ਸਤਿ ਹੈ। ਲਿਖਾ ਹੈ ਏਹੀ 'ਨੀਤ ਕਰਤੇ ਸਤਿ ਸਾਤਿ।' ਸਤਿ ਤੇ ਸਤਿ ਚੌਦਾ। 'ਫੇਰ ਬਰਸ ਬੀਤ ਜਾਵੇ ਦਸ ਸਾਤਿ।' ਦਸ ਸਤ ਸਤਾਰਾ। 'ਫੇਰ ਦੋ ਸਾਲ।' ਫੇਰ ਤਾ ਮੈ ਮਿਲਕੇ ਸਭ ਹੋਇ ਬਰਸ ਤੇਤੀਸ[3]। ਫੇਰ ਗੁਰੂ ਸਾਹਿਬਾ ਦਾ ਬਚਨ ਹੈ ਚੌਤੀ ਸਾਲ ਚੜੇ ਤੇ 'ਰੌਲੀ ਪਵੈ ਦੇਸ ਸਭ ਰੁਲੈ।' ਸੋ ਖਾਲਸਾ ਜੀ ਚੜਦੇ ਚੌਤੀਏ ਰੌਲੀ ਤਾ ਪੈ ਗਈ ਹੈ,[4] ਅਗੇ ਜੋ ਸਚੇ ਪਾਤਿਸਾਹ ਕਲਗੀ ਵਾਲੇ ਦਾ ਹੁਕਮ ਹੈ ਸੋ ਸਭ ਪੂਰਾ ਵਰਤੇਗਾ, ਸਤਿ ਕਰਕੇ ਮੰਨਣਾ।

ਹੋਰ ਬਹੁਤਾ ਕੀ ਲਿਖਣਾ ਹੈ ਤੁਸੀ ਸਮਝ ਲੈਣਾ। ਅਗੇ ਤਾ ਵਿਲਿਆ ਦੇ ਵਾਸਤੇ ਨਾਸ ਤੇ ਗਰਕ ਹੋ ਜਾਣ ਦੇ ਬਚਨ ਹੈਨ, ਸੋ ਸਭ ਪੂਰੇ ਹੋਵਨਿਗੇ। ਸੁਰੂ ਹੋਣਾ ਚੌਤੀਏ ਤੇ ਹੈ। ਅਸੀ ਬੀ ਆਖੇ ਸੇ ਭਾਈ ਜੋ ਕੁਛ ਚੌਤੀਏ ਮੈ ਹੋਇਆ ਤਾ ਅਗੇ ਬੀ ਸਭ ਕਿਛੁ ਹੋਊ। ਸੋ ਚੌਤੀਏ ਮੈ ਜੋ ਕਹਾ ਥਾ ਸੋ ਸੁਰੂ ਹੋ ਗਿਆ। ਅਗੇ ਦੇਖੋ ਕਰਤਾਰ ਦੇ ਰੰਗ ਤਮਾਸੇ, ਕੀ ਦਿਖਾਉਦਾ ਹੈ। ਹੋਰ ਜੋ ਸੰਗਤ ਨੇ ਲਿਖਾ ਥਾ ਤੁਸੀ ਕਦ ਆਵੋਗੇ ਸੋ ਖਾਲਸਾ ਜੀ ਜਦ ਸੰਬਰ ਸੂਰੀ ਫਿਰੂਗੀ ਤਦ ਆਵਾਗੇ। ਭਾਈ ਅਗੇ ਗੁਰੂ ਬਿਅੰਤ ਹੈ। ਅਪਨੇ ਕਰਤਬ ਜਾਨੇ ਆਪ।

ਹੋਰ ਏਹੁ ਸੰਗਤਿ ਨੇ ਲਿਖਾ ਥਾ ਜੋ ਦੁੰਦ ਪਵੇ ਤਾ ਕਿਥੇ ਕਟੀਏ ਦੁੰਦ ਸਮਾ। ਸਭ ਸਿੰਘ ਮਿਲਕੇ ਅਛੀ ਜਗਾ ਵਿਚਾਰ ਲੈਣੀ, ਉਥੇ ਕਟਿ ਲੈਣਾ।

ਪਰ ਅਜੇ ਤਾ ਵਿਖੇੜਾ ਦੂਰ ਹੈ ਨਾਲੇ ਅਛੀ ਤਰਾ ਸੇ ਅਗ ਮਚੀ ਨਹੀ। ਲਕੜੀਆ ਬਾਲਣ ਇਕਠਾ ਹੁੰਦਾ ਹੈ। ਹੋਰ ਖਾਲਸਾ ਜੀ ਪ੍ਰਤੀਤ ਰਖਣੀ ਏਹੁ ਜੋ ਭਜਨ ਬਾਣੀ ਨਾਮ ਦਾਨੁ ਇਸਨਾਨ ਪਾਠੁ ਭੋਗ ਏਹੁ ਘਾਲ ਕਰੂਗਾ ਉਸ ਦਾ ਬ੍ਰਿਥਾ ਨਾ ਜਾਊਗਾ। ਗੁਰੂ ਜੀ ਦਾ ਬਚਨ ਹੈ ਇਕੁ ਤਿਲੁ ਨਹੀ ਭੰਨੈ ਘਾਲਿਆ। ਪ੍ਰਤੀਤ ਰਖਣੀ ਏਸ ਬਚਨ ਦੀ।

ਹੋਰੁ ਖਾਲਸਾ ਜੀ ਜੇ ਸਰਬੰਧੀ ਸਰੀਰ ਛੋਡ ਜਾਇ ਤਾ ਉਸ ਦੇ ਪਿਛੇ ਰੋਣਾ ਪਿਟਣਾ ਨਹੀ। ਜੇ ਕਿਛ ਬਨਿ ਆਵੈ ਜਥਾ ਸਕਤ ਪੁਨ ਦਾਨੁ ਭੋਗ ਪਾਠ, ਸਿਖਾ ਨੂ ਪ੍ਰਸਾਦਿ ਬਸਤਰ ਪੋਸਾਕ ਜਿਤਨੀ ਬਣ ਆਵੈ ਸੋ ਕਰਨਾ। ਰੋਏ ਪਿੱਟੇ ਤੇ ਇਕ ਤਾ ਪ੍ਰਮੇਸਰ ਤੇ ਬੇਮੁਖੀ ਹੂੰਦੀ ਹੈ ਅਰ ਸਰੀਰ ਨੂ ਬੀ ਕਸਟ ਹੁੰਦਾ ਹੈ, ਨਾਲੇ ਹਥ ਪਲੇ ਬੀ ਕੁਛੁ ਨਹੀ ਪੈਦਾ। ਨਾਲੇ ਸੁਣਿਆ ਹੈ ਜਿਸ ਨੂ ਰੋਂਦੇ ਹੈਨਿ ਉਸ ਨੂ ਭੀ ਖੇਦ ਹੁੰਦਾ ਹੈ। ਸੀਢ ਅਰ ਰੋਣ ਦਾ ਪਾਣੀ ਉਸ ਪ੍ਰਾਣੀ ਦੇ ਉਤੇ ਗਿਰਦਾ ਹੈ ਤਾ ਓਹ ਪ੍ਰਾਣੀ ਆਖਦਾ ਹੈ ਹੇ ਪਰਮੇਸਰ ਏਨਾ ਦਾ ਕੋਈ ਹੋਰ ਮਰੇ ਤਾ ਅਛਾ ਹੈ, ਏ ਮੇਰਾ ਪਿਛਾ ਕਿਮੇ ਛਡਨਿ। ਸੋ ਜੀ ਨਾ ਕਿਸੇ ਨੂ ਸੁਖ ਹੋਆ, ਨਾ ਕਿਛੁ ਹਥਿ ਪਲੇ ਆਇਆ, ਨਾ ਕੁਛੁ ਪ੍ਰਮੇਸਰ ਨਾਲ ਗੰਢ ਲਗਾ। ਸੋ ਐਸਾ ਕੰਮ ਮੂਲ ਨਹੀ ਕੀਤਾ ਚਾਹੀਦਾ।

ਹੋਰੁ ਖਾਲਸਾ ਜੀ ਭਜਨ ਬਾਣੀ ਪੜ ਕਰਕੇ ਗੁਰੂ ਸਾਹਿਬਾ ਅਗੇ ਗਲ ਮੈ ਪਲਾ ਪਾਕੇ ਹਥ ਜੋੜਕੇ ਗੁਰੂ ਸਾਹਿਬਾ ਤੇ ਗੁਰਮਤ, ਸਿਦਕ ਭਰੋਸਾ, ਨਾਮ ਦਾਨ ਮੰਗਣਾ ਬੇਨਤੀ ਕਰਕੇ। ਅਗੇ ਜੋ ਗੁਰੂ ਨੂ ਭਾਵੇ। ਖਾਲਸਾ ਜੀ ਹਮੇਸਾ ਭੰਡੀ ਸਾਡੇ ਈ ਪਿਛੇ ਨਹੀ ਰਹਿਣੀ। ਸਮਾ ਸੋ ਬੀਤ ਜਾਇਗਾ। ਖਵਰ ਨਹੀ ਸਾਡੇ ਕਿਤਨੇ ਕੁ ਪਾਪ ਥੇ ਗੁਰੂ ਜੀ ਨੇ ਥੋੜੇ ਮੈ ਹੀ ਦੂਰ ਕੀਤੇ ਹੈਨਿ ਨਿੰਦ ਚਿੰਦ ਕਰਵਾਕੇ। ਮੈ ਤਾ ਇਉ ਜਾਨਦਾ ਹਾ ਠੀਕ।

ਹੋਰੁ ਭਾਈ ਨੈਣਾ ਸਿੰਘ[5] ਤੇ ਭਗਵਾਨ ਸਿੰਘ[6] ਤੇ ਨਿਧਾਨ ਸਿੰਘ ਜੀ[7] ਇਹੁ ਅਰਦਾਸ ਸਾਰੀ ਸੰਗਤ ਨੂ ਸੁਣਾ ਦੇਣੀ, ਸਭ ਦੇਸਾ ਦੇ ਖਾਲਸੇ ਨੂ। ਜੋ ਏਸ ਅਰਦਾਸ ਦੇ ਬਚਨ ਮੰਨੂਗਾ, ਓਸਦਾ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਸੋ ਭਾਈ ਖਾਲਸਾ ਜੀ ਅਸੀ ਸਾਰੀ ਬਾਤ ਆਪਣੀ ਅਖੀ ਦੇਖੀ ਹੈ ਭਜਨ ਬਾਣੀ ਦੀ, ਤਾ ਸੰਗਤ ਵਲਿ ਲਿਖਦੇ ਹਾ। ਸਾਡਾ ਕੋਈ ਕੰਮ ਨਾਹੀ ਸਾ, ਪਰਉਪਕਾਰ ਵਾਸਤੇ ਲਿਖੀ ਹੈ। ਗੁਰੂ ਸਾਹਿਬ ਦੀ ਓਟ ਕਰਕੇ ਇਹੁ ਦਿਨ ਕਟੇ ਹੈ, ਨਹੀਂ ਤਾ ਹੋਰ ਸਾਡਾ ਕੋਈ ਠਕਾਣਾ ਨਹੀ ਥਾ ਗੁਰੂ ਬਿਨਾ।

ਕਰਮੁ ਸਾਨੂ ਇਸ ਜਗਾ ਮੈ ਲੈ ਆਇਆ ਹੈ। ਖੋਟੀ ਏਹੁ ਜਾਗਾ ਮਹਾ ਦੁਖਾ ਦੀ ਹੈ ਸੀ, ਸੋ ਅਸੀ ਥੋੜਾ ਕੁਛ ਭਜਨ ਬਾਣੀ ਕ਼ੀਤਾ ਸੀ ਨਾਮਧਰੀਕ ਈ, ਸੋ ਸਾਨੂ ਏਤਨੀ ਹੀ ਗੁਰੂ ਜੀ ਦੀ ਸਰਨਿ ਨੇ ਕੋਈ ਦੁਖ ਨਹੀ ਨੇੜੇ ਆਵਣਿ ਦਿਤੇ ਗੁਰੂ ਜੀ ਨੇ। ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ।

ਭਾਈ ਅਬਲ ਤੇ ਏਹੁ ਚਿਠੀ ਸਭ ਦੇਸਾ ਦੇ ਵਾਸਤੇ ਲਿਖੀ ਹੈ, ਸਾਰੇ ਦੇਸਾ ਦੇ ਵਾਸਤੇ ਸੁਣਾ ਦੇਣੀ। ਜਿਥੇ ਤੁਸੀ ਜਾਓ ਜੇਹੜਾ ਤੁਹਾਡੇ ਪਾਸ ਆਵੇ ਸਭ ਨੂ ਸੁਣਾ ਦੇਣੀ। ਜੇਕਰ ਦੋ ਚਾਹੋ ਤਾ ਏਸ ਦੇ ਉਪਰੋ ਉਤਾਰ ਕਰਕੇ ਜਿਥੇ ਮਰਜੀ ਹੋਵੇ ਭੇਜ ਦੇਣੀ। ਜਿਤਨੀਆ ਚਾਹੋ ਉਤਨੀਆ ਬਣਾ ਲੈਣੀਆ ਪਰ ਨੈਣਾ ਸਿੰਘ ਆਧਾ ਸੀ ਮੇਰੇ ਪਾਸ ਰਹੇ ਤਾ ਅਛੀ ਹੈ ਮੈ ਲਿਖਣਾ ਨਹੀ ਜਾਣਦਾ। ਭਾਈ ਨੈਣਾ ਸਿੰਘ ਜੀ ਜੇ ਤੈ ਰਖੀ ਆਪ ਦੇ ਪਾਸ ਤਾ ਤੂ ਭਾਈ ਬਹੁਤੀ ਥਾਈ ਜਾਕੇ ਦਿਖਾਲ ਦੇਈ। ਅੰਮ੍ਰਿਤਸਰ ਭੀ ਦਿਖਾਲੀ ਅਰ ਲਾਹੌਰ ਭੀ। ਅਛੀ ਤਰਾ ਸੇ ਸਾਭ ਕੇ ਲੈ ਜਾਣੀ। ਪਿੰਡੇ ਨਾਲ ਲਗਾ ਕੇ ਨਾ ਜੋੜ ਲੈਣੀ ਪ੍ਰਸੀਨੇ ਕੇ ਸਾਥ।

ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮੁ ਹੈ, ਅਗੇ ਗੁਰੂ ਜਾਣੇ। ਹੋਰ ਜੀ ਸਾਡੀ ਬਲਿ ਕੋਈ ਅਰਦਾਸ ਲਿਖੇ ਤਾ ਸੁਧ ਲਿਖਣੀ। ਕੋਈ ਕੋਈ ਚਿਠੀ ਐਸੀ ਆਈ ਹੈ ਬਹੁਤੁ ਖੰਡਿਤ, ਕੁਛ ਸਿਰਪੈਰ ਨਹੀ ਆਉਦਾ। ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ, ਨਿੰਦਾ ਵਾਲੇ ਨੂ ਨਿੰਦਾ ਕਾ, ਆਪ ਸਭ ਕੇ ਸਾਥ ਅਨੰਦ ਰਹਿਣਾ।

ਏਨਾ ਬਿਲਿਆ ਨੂ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਅਗੇ ਵਾਗੂ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾ ਦਾ ਕਹਾ ਮੰਨਕੇ। ਹਮਾਰੀ ਤਾ ਮਨਸਾ ਕਿਸੇ ਦਾ ਕਖ ਖੋਹਣ ਦੀ ਨਹੀ ਸੀ। ਇਕੁ ਗਾਈ ਦਾ ਤਰਸ ਠੀਕ ਆਉਦਾ ਹੈ ਹੁਣ ਭੀ, ਜੋ ਗਾਈ ਮੈ ਬਹੁਤ ਗੁਣ ਹੈਨ ਔਗੁਣ ਕੋਈ ਬੀ ਨਹੀ, ਬਿਚਾਰ ਲੇਹੁ। ਭੂਲ ਚੂਕ ਲਿਖਣ ਵਾਲੇ ਨੂ ਬਖਸਣੀ ਗੁਰੂ ਜੀ।

1. ਚਾਂਦੀ ਦੇ ਦੋ ਗਿਲਾਸ ਭਾਈ ਕਾਨ੍ਹ ਸਿੰਘ ਜੀ ਬੁਰਜਾਂ ਵਾਲਿਆਂ ਨੇ ਭੇਜੇ ਸਨ। ਜਾਨਵਰ ਚਿੜੀ ਦੀ ਸ਼ਕਲ ਦਾ ਸੀ। ਇਹ ਭੰਨ ਕੇ ਗੁਰਦੁਆਰੇ ਲੰਗਰ ਵਿੱਚ ਭੇਜ ਦਿੱਤਾ ਸੀ ਸ੍ਰੀ ਸਤਿਗੁਰੂ ਜੀ ਨੇ।
2. ਅੰਮ੍ਰਿਤ ਵੇਲੇ, ਦਿਨ ਦਾ ਚਾਨਣ ਹੋਣ ਤੋਂ ਬਹੁਤ ਪਹਿਲੋਂ।
3. ਨੀਤ ਕਰਤੇ ਸਤਿ ਸਾਤਿ। 7+7=14

   ਫੇਰ ਬਰਸ ਬੀਤ ਜਾਵੇ ਦਸ ਸਾਤਿ। 10+7=17

   ਫੇਰ ਦੋ ਸਾਲ। +2=02

   ਫੇਰ ਤਾ ਮੈ ਮਿਲਕੇ ਸਭ ਹੋਈ ਕੁਲ =33

   ਬਰਸ ਤੇਤੀਸ।

   ਅਰਥਾਤ-1933 ਬਿਕਰਮੀ/1876-77 ਈ.।
4. 1934 ਬਿਕਰਮੀ/1877-78 ਈ., ਰੂਸ-ਟਰਕੀ ਲੜਾਈ ਵੱਲ ਸੰਕੇਤ ਹੈ।
5. ਪਿੰਡ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ, ਪਿਤਾ ਸ੍ਰ. ਸਮੁੰਦ ਸਿੰਘ।
6. ਪਿੰਡ ਫੱਤੇਵਾਲ ਜ਼ਿਲ੍ਹਾ ਅੰਮ੍ਰਿਤਸਰ, ਪਿਤਾ ਸ੍ਰ. ਗੁਰਦਿੱਤ ਸਿੰਘ।
7. ਪਿੰਡ ਚੰਬਾ, ਜ਼ਿਲ੍ਹਾ ਅੰਮ੍ਰਿਤਸਰ। ਸਰਕਾਰੀ ਰਿਕਾਰਡਾਂ ਅਨੁਸਾਰ ਨਿਧਾਨ ਸਿੰਘ, ਜ਼ਿਲ੍ਹਾ ਜਲੰਧਰ ਦੇ ਪਿੰਡ ਦੁਰਗਾਪੁਰ ਦਾ ਹਮੀਰ ਸਿੰਘ ਸੈਣੀ ਸੀ।

   —ਹੋਮ ਜੁਡੀਸ਼ਿਅਲ ਬੀ, ਅਕਤੂਬਰ 1881, ਨੰ. 188-195।

## 4

### ੧ਓ ਸਤਿਗੁਰਿ ਪ੍ਰਸਾਦਿ।

ਹੋਰੁ ਨੈਣਾ ਸਿੰਘ ਜੀ ਤੁਮਾਰੇ ਲਿਖੇ ਕਾ ਸਭ ਉਤਰ ਦੀਆ ਹੈ। ਹੁਕਮ ਕੌਰ[1] ਨੂ ਮੇਰੀ ਰਾਮਸਤਿ ਵਾਚਣੀ ਬਹੁਤ ਕਰਕੇ। ਬੜਾ ਗਜਬ ਹੋਇਆ ਮੁਟਿਆਰ ਕੁੜੀ ਦਾ ਰੰਡੀ ਹੋਇ ਜਾਣਾ। ਕੁਛ ਬਸ ਨਹੀ ਹੈ ਕਿਸੇ ਦੇ, ਰਜਾਇ ਪ੍ਰਮੇਸਰ ਦੀ। ਕੁੜੀਏ ਭਜਨ ਬਾਣੀ ਕਰ ਤਕੜੀ ਹੋ ਕੇ। ਹੋਰ ਤਾ ਕੋਈ ਜਤਨ ਨਹੀ ਹੋਇ ਸਕਦਾ ਹੈ, ਹੁਣ ਗੋਬਿੰਦ ਦਾ ਭਾਣਾ ਮੰਨੋ।

ਹੋਰੁ ਭਾਈ ਨੈਣਾ ਸਿੰਘ[2] ਜਿਤਨੇ ਹੁਕਮਨਾਮੇ ਚਾਹੋ ਓਤਨੇ ਉਤਾਰ ਕਰਕੇ ਭਾਵੇ ਦਸ ਬਣਾਇ ਲੈ। ਮੈ ਤਾ ਏਹੋ ਇਕੋ ਈ ਲਿਖਾ ਹੈ। ਪਾਠ ਹਮੇਸਾ ਈ ਗ੍ਰੰਥ ਸਾਹਿਬ ਦਾ ਕਰਨਾ। ਅਰਦਾਸਾ ਏਓ ਬਹੁਤ ਹੈ। ਅਰ ਕੁਛਾਲ ਸਿੰਘ[3] ਤੇ ਬਡਾ ਮਲੇਛ ਹੈ। ਓਧੇ ਨਾਲ ਨਹੀ ਬਰਤਣਾ। ਅਰ ਕਾਨ੍ਹ ਸਿੰਘ ਜੋ ਐਸੇ ਨੇਮ ਧਰਮ ਕਰਦਾ ਹੈ ਤਾ ਉਸਨੂ ਰਲਾਇ ਲੈਣਾ ਸੰਗਤ ਮੈ। ਓਹ ਜਾਣੇ ਕੋਈ ਅੰਤ੍ਰਜਾਮੀ ਤੇ ਨਹੀ ਨਾ ਕਹਿਣ ਬਾਲੇ। ਜੋ ਕੁੜੀ ਮਾਰੇ ਕੇ ਤਾ ਬੇਚੇ ਕੇ ਤਾ ਬਟਾ ਕਰੇ, ਅਰ ਜੇਕਰ ਅਛੀ ਤਰਾ ਮਲੂਮੀ ਹੋਏ ਜਾਵੇ ਤਾ ਓਸਦੇ ਨਾਲ ਨਹੀ ਬਰਤਣਾ। ਨਾ ਓਸ ਨੂ ਸੰਗਤ ਮੈ ਬੜਨ ਦੇਣਾ।

ਹੋਰੁ ਨਿਧਾਨ ਸਿੰਘ ਜੀ[4] ਜਿਤਨਾ ਕੁ ਭਜਨ ਬਾਣੀ (ਹੋਵੇ) ਓਤਨਾ ਕਰਨਾ। ਹੋਰ ਬਾਧੇ ਦੇ ਬਾਸਤੇ ਅਰਜ ਕਰਨੀ, ਬੇਨਤੀ ਕਰਦੇ ਰਹਿਆ ਕਰੋ ਅੰਤ੍ਰਜਾਮੀ ਪ੍ਰਮੇਸਰ ਅਗੇ। ਪ੍ਰਮੇਸਰ ਸਭ ਸੁਣਦਾ ਬੀ ਹੈ ਤੇ ਸਭ ਕੁਛ ਦੇਣ ਨੂ ਸਮਰਥ ਹੈ, ਸਤਿ ਕਰਕੇ ਮੰਨਣੀ ਏਹੁ ਬਾਤ। ਜੇਕਰ ਬੋਲ ਕੇ ਹੋਵੇ ਤਾ ਬੋਲ ਕੇ ਭੀ ਕਰਨੀ ਅਰਜ ਬੇਨਤੀ, ਨਾ ਤੇ ਅੰਦਰੋ ਕਰਨੀ। ਪ੍ਰਮੇਸਰ ਸਾਰੇ ਈ ਸੁਣਨੇ ਜੋਗ ਹੈ।

ਹੋਰ ਭਾਈ ਹਮੀਰ ਸਿੰਘ ਸਾਨੂ ਕੀ ਆਖਦਾ ਹੈ ਏਸ ਬਾਤ ਨੂ, ਜਿਤਨਾ ਕੁਛ ਤੂ ਲੈ ਆਇਆ ਹੈ ਸੋ ਤੂ ਜਾਣ ਤੇਰੇ ਪਾਸ ਹੈ। ਤੂਹੀ ਖਰਚਨ ਬਾਲਾ

ਹੈ। ਜਿਉ ਸਰੇ ਤਿਉ ਸਾਰ ਲੈ, ਸਾਨੂ ਕੁਛ ਥੋੜੀ ਈ ਲੋੜ ਹੈ ਧਨ ਪਦਾਰਥ ਦੀ। ਹੋਰ ਮਾਈ ਦਾਖਾ ਨੂ ਮੇਰਾ ਮਥਾ ਟੇਕਣਾ ਬਹੁਤ ਕਰਕੇ। ਨੈਣਾ ਸਿੰਘ ਸਰਬ ਸਿੰਘਾ ਨੂ ਫਤੇ ਗਜਾ ਦੇਣੀ।

1. ਮਾਈ ਹੁਕਮੀ, ਸੂਬਾ।
2. ਪਿਤਾ ਸ੍ਰ. ਸਮੁੰਦ ਸਿੰਘ, ਪਿੰਡ ਵਰਿਆਂਹ, ਜ਼ਿਲ੍ਹਾ ਅੰਮ੍ਰਿਤਸਰ।
3. ਪਿੰਡ ਬੁਰਜ, ਜ਼ਿਲ੍ਹਾ ਅੰਮ੍ਰਿਤਸਰ।
4. ਪਿੰਡ ਚੰਬਾ, ਜ਼ਿਲ੍ਹਾ ਅੰਮ੍ਰਿਤਸਰ।

## 5

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਰੀਗਾ ਵਾਲਾ ਮਸਤਾਨਾ ਸਿੰਘ[1] ਜੋਗ ਹਰੀ ਸਿੰਘ ਤੇ ਕੁਸਾਲ ਸਿੰਘ[2], ਸੁੰਦਰ ਸਿੰਘ ਕਲ੍ਹੈਰੀ, ਸੁੰਦਰ ਸਿੰਘ ਖੋਟੇ ਕੇ, ਭਾਈ ਹਰਨਾਮ ਸਿੰਘ ਸੁਚਾਲਾ[3], ਮਨੀ ਸਿੰਘ[4], ਮੰਗਲ ਸਿੰਘ ਸੂਦਾਰ[5], ਉਤਮ ਸਿੰਘ ਰਾਇਸਰੀਆ[6], ਗੁਰਬਖਸ ਸਿੰਘ[7] ਕਾਨ੍ਹ ਸਿੰਘ ਵਾਜੇ ਕਾ[8], ਜੈਤਾ ਸਿੰਘ[9] ਲਾਲ ਸਿੰਘ ਗੁਮਟੀ ਕਾ, ਪੰਜਾਬ ਸਿੰਘ ਜੋਗੇ ਦਾ, ਜੀਉਣ ਸਿੰਘ ਹਰਿਨਾਮ ਸਿੰਘ ਮਿਹਰ ਸਿੰਘ ਉਭੇਦਾ, ਆਕਲੀਏ ਬਾਲੇ ਦੋਹਾ ਸਿੰਘਾ ਨੂ[10], ਸਰਬ ਪਿਥੋ ਕੇ ਸਿੰਘਾ ਨੂ, ਹੋਰ ਸਰਬ ਮੁਕਤਸਰੀਆ ਕੋ; ਨਾਉ ਗਾਉ ਲਿਖਣੇ ਤੇ ਕਾਗਤੁ ਬਧ ਜਾਦਾ ਹੈ, ਅਗੇ ਸਬੂਹ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਹਥ ਜੋੜਕੇ।

ਹੋਰੁ ਅਸੀ ਅਨੰਦ ਹਾ ਹਰਿ ਤਰਾ ਸੇ। ਇਕ ਸੰਗਤ ਦੇ ਬਛੋੜੇ ਦਾ ਬਡਾ ਦੁਖ ਹੈ। ਸੋ ਏਹੁ ਦੁਖ ਗੁਰੂ ਸਾਹਿਬ ਦੇ ਮੇਟਣ ਦਾ ਹੈ, ਜਦ ਗੁਰੂ ਚਾਹੂ ਤੁਰਤ ਹੀ ਮੇਟ ਦੇਊਗਾ। ਹੋਰੁ ਸੰਗਤ ਸਾਰੀ ਦੀ ਖਬਰ ਸੁਣਕੇ ਬਡੇ ਅਨੰਦ ਹੋਇ, ਪਰ ਏਹੁ ਬਾਤ ਬੀ ਜਾਣੀ ਹੈ ਜੋ ਸੰਗਤ ਕੋ ਬੀ ਬਿਛੋੜੇ ਦਾ ਦੁਖ ਬਡਾ ਹੋਇ ਰਿਹਾ ਹੈ। ਸੋ ਖਾਲਸਾ ਜੀ ਤੁਸੀ ਸਭੇ ਗੁਰੂ ਸਾਹਿਬ ਦੇ ਬਚਨਾ ਉਪਰ ਪਰਤੀਤ ਰਖੋ, ਏਹੁ ਬੀ ਦੁਖ ਮੇਟ ਦੇਵੇਗਾ।

ਦੇਖੋ ਪਹਿਲੇ ਜੋ ਮਲੇਛ ਕਾ ਪੂਰਬ ਤੇ ਆਉਣਾ ਸੀ ਸੋ ਬੀ ਹੋਆ, ਅਰ ਫੇਰ 1278 ਸੰਤ ਖਾਲਸਾ ਬੀ ਹੂਆ, ਫੇਰ 1288 ਮੈ 80 ਸੀਸ ਬੀ ਲਗੇ।[11] ਫੇਰ ਏਸ ਤਰਫ ਕੋ ਬੀ ਆਇ ਪ੍ਰਦੇਸ ਮੈ। ਫੇਰ ਦੇਸ ਮੈ ਅਉਣਾ ਕਹਾ ਹੈ।[12] ਅਰ ਦੂਆ ਮਲੇਛ ਬੀ ਪਛਮ ਤੇ ਉਤਪਤ ਹੋਇ ਆਇਆ ਹੈ।

ਸੋ ਭਾਈ ਮੜੀ ਗੋਰ ਦਾ ਜੋ ਹੁਕਮੁ ਥੀ ਢਾਹੁਣੇ ਦਾ ਸੋ ਤਾ ਤੁਸਾ ਦੀ ਹਥੀ ਵਰਤਿਆ ਹੈ। ਸੋ ਭਾਈ ਏਤਨੇ ਬਚਨ ਪੂਰੇ ਹੋਏ ਤਾ ਸੰਗਤ ਦੇ ਜੋ ਦਰਸਨ ਦਾ ਹੁਕਮੁ ਹੈ ਸੋ ਬੀ ਮੈਨੂ ਜਰੂਰ ਹੋਣਾ ਚਾਹੀਏ। ਸੋ ਭਾਈ ਈਸਰਾ

ਦੇ ਬਚਨ ਸਤਿ ਹੁੰਦੇ ਹੈਨ। ਗੁਰਾ ਦੇ ਬਚਨਾ ਉਤੇ ਸਿਦਕ ਭਰੋਸਾ ਰਖੇ ਸਾਰੀ ਸੰਗਤਿ। ਸਮੇ ਸਮੇ ਨਾਲ ਸਭ ਕੁਛ ਬਣਦਾ ਆਇਆ ਹੈ ਬਡਾ ਛੋਟਾ ਕਾਰਜੁ ਸਹਿਜੇ ਈ।

ਸੋ ਭਾਈ ਸਾਡੇ ਈ ਮਗਰ ਨਹੀ ਰਹਿਣੀ ਬਖੇਪਤਾ ਅਰ ਭੰਡੀ, ਸਾਡੇ ਮਗਰ ਤਾ ਬਹੁਤ ਹੋਇ ਚੁਕੀ ਹੈ ਥਿਤ ਮਾਫਕ। ਹੁਣ ਤਾ ਮਲੇਛਾ ਦੇ ਘਰ ਜਾਣ ਦਾ ਹੁਕਮ ਹੈ। ਕਲਹਿ ਮਾਈ ਨੂ ਤਾ ਨਿਉਦਾ ਹੁਣ ਮਲੇਛਾ ਦੇ ਘਰ ਜਾਣ ਦਾ ਹੁਕਮ ਹੋਇ ਗਿਆ ਹੈ। ਥੋੜੇ ਦਿਨਾ ਨੂ ਪ੍ਰਸਾਦਿ ਛਕਣ ਲਗ ਜਾਦੀ ਹੈ ਕਲ੍ਹਾ ਮਾਈ। ਅਰ ਛਕਾ ਬੀ ਬਹੁਤ ਹੈ। ਰੂਸ ਮੈ ਅਗੇ ਬਡੇ ਦੂੰਦ ਦੀ ਤਿਆਰੀ ਹੈ। ਅਗੇ ਭਾਈ ਗੁਰੂ ਬੇਅੰਤ ਹੈ।

ਹੋਰੁ ਭਾਈ ਸੰਗਤ ਨੇ ਤਾ ਬਡੀ ਮਿਹਰਮਾਨੀ ਕੀਤੀ ਮੇਰੇ ਉਤੇ ਜੋ ਐਤਨੇ ਭੋਗ ਪਾਠ ਕੀਏ ਮੇਰੇ ਨਮਿਤ। ਹੋਰ ਯਮੁੰਦ ਸਿੰਘ ਜੀ[13] ਤੇਰੇ ਸਰੀਰ ਨੇ ਬਡਾ ਪਰਉਪਕਾਰ ਕੀਤਾ, ਬਡੇ ਪਾਠ ਕਰਾਇ ਹਮਾਰੇ ਬਾਸਤੇ। ਧੰਨ ਸੰਗਤ ਹੈ ਧੰਨ ਗੁਰੂ ਹੈ ਘਟਾ ਦਾ ਪ੍ਰੇਰਕ। ਸੋ ਜੀ ਮੇਰਾ ਤਾ ਏਹੁ ਈ ਆਖਣਾ ਹੈ ਸਾਰੀ ਸੰਗਤ ਨੂ ਜੋ ਭਜਨੁ ਕਰਨਾ, ਪਾਠ ਭੋਗ ਪੁਆਉਣ, ਬਾਣੀ ਕੰਠ ਕਰਨੀ ਤੇ ਪੜਨੀ। ਇਸਨਾਨ ਕਰਨਾ ਬਡੇ ਸਵੇਰੇ। ਜਥਾ ਸਕਤਿ ਦਾਨ ਕਰਨਾ। ਸਿਖਾ ਨੂ ਪ੍ਰਸਾਦਿ ਛਕਾਉਣਾ ਭਜਨੁ ਬਾਣੀ ਕਰਨ ਬਾਲਿਆ ਨੂ। ਅਰ ਭੁਖਾ ਕੋਈ ਬੀ ਹੋਵੇ ਚਾਹੇ, ਭੁਖੇ ਨੂ ਅੰਨ ਦੇਣ ਦਾ ਵਡਾ ਪੁੰਨ ਹੈ, ਗੁਰੂ ਸਾਹਿਬ ਦਾ ਹੁਕਮ ਹੈ।

1. ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸੰਕੇਤਕ ਨਾਂ।
2. ਪਿਤਾ ਸ੍ਰ. ਕਰਮ ਸਿੰਘ, ਪਿੰਡ ਥਰਾਜ, ਮਾਤਾ ਜੀਵਨ ਕੌਰ ਦੇ ਪਿਤਾ।
3. ਪਿੰਡ ਸੁਚਾਲਾਂ ਦਾ ਹਰਨਾਮ ਸਿੰਘ ਲੰਗੜਾ।
4. ਮਾਈ ਅਤਰੀ ਦਾ ਚਾਚਾ।
5. ਪਿਤਾ ਸ੍ਰ. ਹੀਰਾ ਸਿੰਘ।
6. ਸਪੁੱਤਰ ਸ੍ਰ. ਜੀਵਾ ਸਿੰਘ।
7. ਸਪੁੱਤਰ ਸ੍ਰ. ਸਾਧੂ ਸਿੰਘ।
8. ਸਪੁੱਤਰ ਸ੍ਰ. ਸੋਹੇਲ ਸਿੰਘ।
9. ਪਿੰਡ ਘਣੀਏ ਦਾ ਰਹਿਣ ਵਾਲਾ।

10. ਨਾਭਾ ਰਿਆਸਤ ਦੇ ਰਹਿਣ ਵਾਲੇ ਦੋ ਨਾਮਧਾਰੀ ਰਾਮ ਸਿੰਘ ਤੇ ਕਾਲਾ ਸਿੰਘ।
11. ਹਿਜ਼ਰੀ ਸੰਮਤ।
12. ਪ੍ਰਹਿਲਾਦ ਸਰ ਵਾਲੀ ਪੋਥੀ ਦਾ ਸੰਦਰਭ ਹੈ।
13. ਸਪੁੱਤਰ ਸ੍ਰ. ਸਾਧਾ ਸਿੰਘ, ਜ਼ਿਲ੍ਹਾ ਫ਼ਿਰੋਜ਼ਪੁਰ।

## 6
### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ·ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਅਗੇ ਜੋਗ ਭ਼ਾਈ ਸਵੇਗ ਸਿੰਘ ਤੇ ਜੀਵਣ ਸਿੰਘ, ਹੋਰ ਸਮੂਹ ਸਾਧ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈਆ ਬੀਬੀਆ ਕੋ ਰਾਮਸਤਿ ਬਾਚਣੀ।

ਹੋਰੁ ਜੀ ਏਥੇ ਸੁਖ ਅਨੰਦ ਹੈ, ਆਪਕੀ ਸੁਖ ਗੁਰੂ ਮਹਾਰਾਜ ਜੀ ਪਾਸੋ ਮੰਗਦੇ ਹਾ ਜੀ। ਤੁਸਾ ਦਾ ਧੰਨ ਜਨਮ ਹੈ ਜੋ ਤੁਸੀ ਸਾਨੂ ਐਤਨੀ ਦੂਰ ਸਮੁੰਦਰੋ ਪਾਰ ਚਲਕੇ ਦਰਸਨ ਦਿਤੇ ਨਾਲੇ ਪਦਾਰਥ ਦੀਆ। ਏਹੁ ਕੰਮ ਹਰਿ ਕਿਸੇ ਤੇ ਨਹੀ ਹੋਇ ਸਕਦਾ। ਗੁਰੂ ਦੀ ਕਿਰਪਾ ਨਾਲ ਧਰਮ ਡੰਡ ਕੋਈ ਹੀ ਸਹਿ ਸਕਦਾ ਹੈ। ਐਥੇ ਆਕੇ ਬੀ ਕਈ ਸਿੰਘ ਦੋ ਦੋ ਬਰਸ ਰਹਿ ਕੇ ਖਾਲੀ ਚਲੇ ਗਏ ਹੈਨ ਨਾਲੇ ਵੇਮਾਰਿ ਹੋਕੇ ਗਏ ਹੈਨ। ਤੁਸੀ ਤਾ ਭਾਈ ਸਿਖਾ ਵਾਲੀ ਕੀਤੀ, ਮੇਰੇ ਵਿੱਚ ਤਾ ਗੁਰੂ ਲਛਨ ਬਾਲ ਜਿਨਾ ਬੀ ਨਹੀ ਹੈ।

ਅਸੀ ਕੁਛ ਪਦਾਰਥ ਜੋ ਥੁਆਨੂ ਦਿਤਾ ਹੈ, ਤੁਸੀ 100 ਸੌ ਰਪਈਆ ਤਾ ਰੁੜਕੀ ਦੇ ਜਾਣਾ ਦਿਆ ਸਿੰਘਾਂ ਨੂ, 200 ਦੋ ਸੌ ਡੇਰੇ ਭਾਈ ਹਰੀ ਸਿੰਘ ਨੂ ਦੇਣਾ। 10 ਦਸ ਸਰਫੀਆ ਭਾਈ ਹਰੀ ਸਿੰਘ ਜੀ ਨੂ ਦੇ ਦੇਣੀਆ। ਦੇਖਣਾ ਪਦਾਰਥ ਖਰੇ ਤਕੜੇ ਹੋ ਕੇ ਲੈ ਜਾਣਾ। ਕਿਸੇ ਦਾ ਵਸਾਹੁ ਨਹੀ ਕਰਨਾ, ਰਖ ਕੇ ਨਹੀ ਨਾਉਣਾ। ਇਕ ਨਾਏ ਤਾ ਇਕ ਸਰੀਰ ਗੰਡੜੀ ਖੂਬ ਕਛ ਮੈ ਦਬਾਇਕੇ ਰਖੇ, ਫੇਰ ਦੂਆ ਨਾਏ। ਉਹ ਬੀ ਗੰਡੜੀ ਖੂਬ ਸਾਭਕੇ ਰਖੇ। ਨਾ ਕਿਸੇ ਨੂ ਦਸਣਾ, ਨਾ ਦਿਖਾਲਣਾ ਧਨ।

ਹੋਰ ਜੋ ਹਰਿਦਾਸਾ ਹੈ ਸੋ ਭੀ ਸਾਭ ਕੇ ਲੈ ਜਾਣੀਆ। ਨਾ ਕਿਤੇ ਡੇਗ ਦੇਣੀਆ ਨਾ ਕਿਸੇ ਨੂ ਦਿਖਾਉਣੀਆ, ਨਾ ਅਖਰ ਜੁੜ ਜਾਣ। ਦੇਖਣਾ ਬੜੀ ਮਿਹਨਤ ਕਰਕੇ ਲਿਖੀਆ ਹੈਨ। ਡਿਗਣ ਤੇ ਅਰ ਜੁੜਨ ਤੇ, ਕਿਸੇ ਨੂ ਦਖਾਣ ਤੇ ਹਰਿਦਾਸਾ ਦੀ ਬਹੁਤ ਤਕੜਾਈ ਰਖਣੀ।

ਅਰੁ ਮੁਠਡੀ ਉਤਰ ਕੇ ਸਾਡੀ ਸੁਖ ਅਨੰਦ ਦੀ ਖਬਰ ਦੇ ਦੇਣੀ ਅਰ ਆਪਣੇ ਬਾਲੀ ਹਰਿਦਾਸ ਦਖਾਉਣੀ। ਮੁਠਡੀ ਆਖਣਾ ਭਾਈ ਸਾਰੀ ਸੰਗਤ ਨੂ ਏਹੁ ਹੁਕਮ ਹੈ ਸੋ ਸਭ ਹੀ ਕੋ ਮੰਨਣਾ ਜੋਗ ਹੈ। ਅਰੁ ਨਾਲੇ ਸਾਡੀ ਸਿਰੀ ਵਾਹਿਗੁਰੂ ਜੀ ਦੀ ਫਤੇ ਬੁਲਾਉਣੀ ਮੁਠਡਿਆ ਕੀ ਸਾਰੀ ਸੰਗਤ ਕੋ ਨਾਲੇ ਆਖਣਾ ਭਾਈ ਸਾਡੀ ਬਲਿ ਬੀ ਮੁਠਡਿਆ ਤੇ ਕਿਸੇ ਆਉਣ ਬਾਲੇ ਸਿੰਘ ਪਾਸ ਆਪਣੀ ਸੁਖ ਅਨੰਦ ਦੀ ਖਬਰ ਲਿਖਕੇ ਭੇਜਣੀ।

ਜੀਉਣ ਸਿੰਘ ਤੁਸੀ ਆਪ ਜਾਣਾ ਮੁਠਡੀ। ਨੇ ਜਾਣੀਏ ਕੋਈ ਦੇਖੇ ਪੁਛੇ ਕਿਥੋ ਆਦਾ ਹੈ ਪਦਾਰਥ? ਕਹਿਣਾ ਨੌਕਰੀ ਲਗੀ ਤਾ ਕਰਾਗੇ ਨਹੀ ਕੁਛ ਸੌਦਾ ਲੈ ਜਾਵਾਗੇ ਕਲਕਤੇ ਤੇ.ਬਨਾਤ ਹੋਰ ਲੀੜਾ, ਇਉ ਆਖ ਦੇਣਾ। ਅਬਲਾ ਤਾ ਕੌਣ ਪੁਛਦਾ ਹੈ। ਇਹੁ ਚਿਠੀ ਤੁਸੀ ਆਪਣੇ ਪਾਸਿ ਰਖਣੀ। ਇਹੁ ਚਿਠੀ ਤੁਸਾਡੀ ਹੈ ਖਬਰਦਾਰੀ ਦੀ ਭੀ ਹੈ।

ਹੋਰੁ ਭਾਈ ਸੁਵੇਗ ਸਿੰਘ ਜੀ ਤੇ ਜੀਵਣ ਸਿੰਘ ਜੀ ਪਹਿਰੇ ਦਾ ਸਾਨੂ ਕੋਈ ਦੁਖ ਨਹੀ। ਇਕ ਐਤਨਾ ਦੁਖ ਹੈ ਆਏ ਸਿੰਘ ਨਾਲ ਅਛੀ ਤਰਾ ਮੇਲਾ ਨਹੀ ਹੁੰਦਾ। ਹੋਰ ਸਾਨੂ ਪਹਿਰੇ ਦਾ ਕੋਈ ਦੁਖ ਨਹੀ। ਏਨਾ ਨੂ ਏਹੁ ਬਡਾ ਭਰਮੁ ਹੈ, ਚਿਠੀ ਦੀ ਬਡੀ ਤਕੜਾਈ ਰਖਦੇ ਹੈਨ ਮੇਰੀ। ਕਹਿੰਦੇ ਹੈਨ ਕਿਤੇ ਚਿਠੀ ਭੇਜਕੇ ਸੂੜ ਨ ਕਰਾਇ ਦੇਵੇ। ਏਧੇ ਪਿਛੇ ਬਹੁਤ ਆਦਮੀ ਹੈ।

ਏਨਾ ਦਾ ਐਥੇ ਬੀ ਇਕ ਸਾਡੇ ਪਾਸ ਆਦਮੀ ਰਹਿੰਦਾ ਸੀ, ਉਸਨੇ ਬਡੇ ਗੋਰੇ ਪਾਸ ਜਾ ਕੇ ਆਖਿਆ, ਮੇਰਾ ਨਾਉ ਲੈ ਕੇ ਆਖੇ, ਏਹੁ ਆਧਾ ਬੀ ਜੇ ਮੈ ਜਾਣਦਾ ਮੈਨੂ ਕਾਲੇ ਪਾਣੀ ਲੈ ਆਉਣਗੇ ਤਾ ਮੈ ਪੰਜਾਬ ਭਰ ਦੀ ਕੁਰਸੀ ਸਭ ਖਾਲੀ ਕਰਾਇ ਦਿੰਦਾ। ਇਹੁ ਏਨਾ ਨੂ ਮੇਰਾ ਬਡਾ ਭਰਮ ਹੈ ਕਿਤੇ ਖਿਲਿਆ ਦਾ ਸੂੜ੍ਹ ਨਾ ਕਰਾ ਦੇਵੇ। ਅਰੁ ਮੈ ਭਾਈ ਆਪਣੀ ਰਸਨਾ ਤੇ ਕੁਛ ਨਹੀ ਬੋਲਾ।

ਅਸੀ ਤਾ ਭਾਈ ਕਿਸੇ ਨੂ ਕੁਛ ਨਹੀ ਆਧੇ। ਏਨਾ ਨੂ ਇਨਾ ਦੀ ਕਰਨੀ ਹੀ ਪਈ ਡਰਾਉਦੀ ਹੈ ਰਾਤ ਦਿਨ। ਪੰਜਾਬ ਮੈ ਭੀ ਏਨਾ ਨੂ ਏਹੁ ਭਰਮ ਹੋਇਆ ਜਿਸ ਤਰਾ ਅਗੇ ਸਿਖਾ ਨੇ ਦੇਸ ਮਲ ਲਿਆ ਸੀ ਦਿਲੀ ਦਾ, ਉਸੇ ਤਰਾ ਏ ਹੁਣ ਬੀ ਮਲ ਲੈਣਗੇ, ਤੁਸੀ ਕੋਈ ਏਨਾ ਦਾ ਬੰਦੋਬਸਤ ਕਰੋ। ਏਨਾ ਨੂ ਬਹੁਤ ਲੋਕਾ ਨੇ ਏਹੁ ਭ੍ਰਮ ਪਾਇਆ। ਗਿਆਨੀ ਸਿੰਘ ਲੰਝੇ ਬੀ ਕਹਾ ਏਨ ਨਹੀ ਕਹਾ। ਏਹੁ ਤਾ ਮੁੰਡਿਆ ਦੀ ਖੇਲ ਹੋਈ। ਜੋ ਏਹੁ ਆਖਦਾ

ਤਾ ਤੁਸੀ ਏਥੇ ਨਾ ਬੈਠੇ ਰਹਿੰਦੇ। ਏ ਜਾਣੀ ਜੇ ਏਹੁ ਬੀ ਆਖ ਦੇਊ ਤਾ ਬੜਾ ਗਜਬ ਹੈ। ਇਸ ਨੂ ਕਿਤੇ ਦੂਰ ਲੈ ਜਾਓ ਛੇਤੀ ਚੁਪ ਚੁਪਾਤੇ।

ਸੋ ਭਾਈ ਮੈ ਤਾ ਕਿਸੇ ਨੂ ਕੁਛ ਨਹੀ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈ ਸਾਰੇ ਸਿਖਾ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆ ਨੇ ਵੇਕਾਰਨ ਸਾਰੇ ਦੇਸ ਮੈ ਕਲਾਮ ਲਿਖਕੇ ਫੇਰ ਦਿਤੀ ਅਵਚਲਾ ਨਗਰ ਸਾਹਿਬ ਤਾਈ। ਸੋ ਕਲਾਮ ਕਹਿਣ ਵਾਲਿਆ ਦੇ, ਤੁਸੀ ਸਤਿ ਕਰਕੇ ਮੰਨਣਾ, ਦੁਹੀ ਜਹਾਨੀ ਮੂਹ ਕਾਲਾ ਅਰ ਰੂਈ ਸਿਆਹੁ ਹੋਵੇਗਾ।

ਭਾਈ ਸਾਡੇ ਤਾ ਕੁਛ ਬਸ ਨਹੀ, ਪ੍ਰਮੇਸਰ ਦੀ ਆਗਿਆ ਏਸ ਤ੍ਰਾ ਹੈ। ਨਹੀ ਤਾ ਤੁਸੀ ਤਾ ਆਪਣੇ ਸਰੀਰ ਹੋ, ਕੋਈ ਪੰਜਾਬੀ ਆਵੇ ਤਾ ਉਸ ਦੀ ਅਛੀ ਤਰਾ ਸੇਵਾ ਟਹਿਲ ਕਰੀਏ। ਭਾਈ ਗੁਰੂ ਜੀ ਦਾ ਹੁਕਮ ਥਾ 'ਬਹੁ ਦੁਖ ਪਾਵੈ ਖਾਲਸਾ' ਸੋ ਹੋਆ ਹੈ। ਰਛਿਆ ਦਾ ਬੀ ਹੁਕਮ ਹੈ ਗੁਰੂ ਸਾਹਿਬ ਦਾ। ਸੋ ਰਛਿਆ ਬੀ ਠੀਕ ਹੋਊਗੀ। ਈਸਰਾ ਦਾ ਕਹਿਣਾ ਸਤਿ ਹੁੰਦਾ ਹੈ, ਸਭ ਦਿਨ ਇਕੋ ਜੇਹੇ ਨਹੀ ਹੁੰਦੇ। ਅਗੇ ਭਾਈ ਗੁਰੂ ਦੀ ਗੁਰੂ ਜਾਣੇ।

ਹੋਰੁ ਏਥੇ ਰੁਤਿ ਤਾ ਅਛੀ ਰਹਿੰਦੀ ਹੈ, ਨਾ ਪਾਲਾ ਹੁੰਦਾ ਹੈ ਨਾ ਗਰਮੀ। ਆਪਣੇ ਸਿੰਘਾ ਨੂ ਏਹ ਮਛਰ ਲੜਦਾ ਹੈ ਤਾ ਨੀਲਾ ਧਫੜ ਪੈ ਜਾਦਾ ਹੈ। ਮਛਰਦਾਨੀ ਲਾਈ ਤੇ ਮਛਰ ਨਹੀ ਲੜਦਾ। ਹੋਰ ਕੋਈ ਦੁਖ ਨਹੀ ਗੁਰੂ ਸਾਹਿਬ ਦੀ ਕਿਰਪਾ ਤੇ, ਪਰ ਸੰਗਤ ਦੇ ਵਿਛੋੜੇ ਦਾ ਬੜਾ ਦੁਖ ਹੈ। ਗੁਰੂ ਸਾਹਿਬ ਮੇਟੂਗਾ ਤਾ ਏਹੁ ਮਿਟ ਜਾਊ। ਜੇ ਕਰਤੇ ਪੁਰਖ ਕੋ ਏਮੇ ਭਾਉਦੀ ਹੋਊ ਤਾ ਹੋਰ ਕਿਸੇ ਦੇ ਕੀ ਬਸ ਹੈ, ਤਾ ਏਮੇ ਅਛੀ ਹੈ ਜੋ ਸਾਨੂ ਕਰਨਹਾਰੇ ਦਾ ਭਾਣਾ ਈ ਮਿਠਾ ਲਗੇ।

ਜਹਾ ਜਹਾ ਤੁਸੀ ਜਾਮੋ ਤਹਾ ਤਹਾ ਸਰਬਤਿ ਸੰਗਤ ਨੂ ਸਾਡੀ ਸਿਰੀ ਵਾਹਿਗੁਰੂ ਜੀ ਕੀ ਫਤੇ ਗਜਾਇ ਦੇਣੀ। ਹੋਰ ਪਾਠ ਦਾ ਹੋਰ ਸਭ ਬਚਨ ਸੁਣਾ ਦੇਣੇ। ਅਗੇ ਮੰਨਣ ਵਾਲੇ ਜਾਨਣ।

1. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਜੀ ਸੇਵਕ ਨਾਨੂੰ ਸਿੰਘ ਦਾ ਸਕਾ ਭਰਾ।

# 7

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਸਮੁੰਦ ਸਿੰਘ[1] ਤੇ ਸਰਮੁਖ ਸਿੰਘ[2], ਗੁਰਦਿਤ ਸਿੰਘ[3] ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਭਾਈ ਤੁਸੀ ਧੰਨ ਹੋ, ਤੁਸੀ ਸਿਖੀ ਦਾ ਕੰਮ ਪੂਰਾ ਕੀਤਾ ਜੋ ਬੜੀ ਦੂਰ ਸਮੁੰਦ੍ਰ ਲੰਘ ਕੇ ਦਰਸਨ ਦੀਆ ਹੈ। ਮੇਰੇ ਮੈ ਤਾ ਗੁਰਿਆਈ ਦਾ ਕੰਮ ਬਾਲ ਜਿਨਾ ਬੀ ਨਹੀ ਹੈ।

ਹੋਰੁ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀ ਆਏ। ਓਨਾ ਨੂ ਅਸੀ ਇਕੁ ਹਰਿਦਾਸ ਦਿਤੀ। ਹਰਿਦਾਸ ਉਤੋ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾ ਨੂ ਦਿਤੀ। ਸਾਰੇ ਲੋਕਾ ਮੈ ਡੰਡ ਪਾਇ ਦਿਤੀ। ਓਹ ਸਾਰੀ ਬਾਤ ਫਰੰਗੀਆ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂ ਲਿਖਿਆ। ਲਾਟ ਨੇ ਐਥੇ ਵਾਲਿਆ ਨੂ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।

ਏਥੇ ਸਾਡੇ ਪਾਸ ਇਕ ਬੜਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ? ਤੁਮਨੇ ਚਿਠੀ ਦਈ? ਅਸੀ ਕਹਾ ਨਹੀ ਦੇਖਾ ਨੈਣਾ ਸਿੰਘ। ਫਿਰ ਓਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾ ਜੇਲਖਾਨੇ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀ ਆਪਣੇ ਬਚਣ ਦੀ ਬਾਤ ਕਰ ਲਓ। ਜਿਸ ਤਰ੍ਹਾ ਤੁਸੀ ਬਚੋ ਸੋ ਤੁਸੀ ਕਰੋ। ਬੋਲਤਾ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।

ਲਾਟ ਨੇ ਏਨਾ ਨੂ ਬਡੀ ਸ੍ਰਿਮਿੰਦਗੀ ਦਿਤੀ ਹੈ ਏਥੇ ਬਾਲਿਆ ਨੂ। ਏਨਾ ਦੇ ਹਥ ਕੋਈ ਬਾਤ ਆਈ ਨਹੀ, ਹੁਣ ਬੜਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿਠੀ ਫਕੜਨ ਨੂ। ਗੁਰੂ ਸਾਹਿਬ ਈ ਪੜਦੇ

ਕਜੇ ਹੈ। ਜੇ ਸਾਡੀ ਚਿਠੀ ਫਕੜ ਲੈਣ ਤਾ ਏ ਸਾਡੇ ਆਦਮੀ ਨੂ ਕੈਦ ਕਰ ਦੇਣਗੇ, ਸਾਨੂ ਕਿ ਜਾਣੇ ਕੇਹੜੇ ਟਾਪੂ ਲੈ ਜਾਣਗੇ। ਏਨਾ ਨੂ ਮੇਰੇ ਸਰੀਰ ਦਾ ਵਡਾ ਡਰ ਹੈ। ਮੈ ਤਾ ਕਿਸੇ ਨੂ ਕੁਛ ਨਹੀ ਕੀਤਾ। ਪਿਛੋ ਤਾ ਲਿਆਏ ਹੈ ਜੋ ਏਥੇ ਰਹਾ ਤਾ ਚੋਧੇ[6] ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ, ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ, ਏਸ ਕਰਕੇ ਮੇਰੇ ਪਾਸ ਕਿਸੇ ਨੂ ਆਉਣ ਨਹੀ ਦਿੰਦੇ। ਏਥੇ ਸਾਨੂ ਸੁਖ ਵਡਾ ਹੈ, ਅਛੀ ਜਾਗਾ ਹੈ, ਵਿਚ ਖੂਹੀ ਹੈ। ਹਵਾ ਬਡੀ ਲਗਦੀ ਹੈ। ਭਜਨ ਬਾਣੀ ਗੁਰੂ ਅਛਾ ਕਰੋਂਦਾ ਹੈ। ਨਾਉਣ ਦਾ ਬਡਾ ਸੁਖ ਹੈ। ਇਕ ਦੁਖ ਵਡਾ ਹੈ ਸੰਗਤਿ ਦੇ ਵਿਛੋੜੇ ਦਾ। ਸੋ ਦੁਖ ਗੁਰੂ ਸਾਹਿਬ ਦੇ ਦੂਰਿ ਕਰਨ ਦਾ ਹੈ। ਗੁਰੂ ਚਾਹੂ ਤਾ ਤੁਰਤ ਦੂਰਿ ਕਰ ਦੇਊ। ਸੰਗਤ ਨੇ ਬੀ ਬਡੀ ਮਿਹਰਮਾਨੀ ਕੀਤੀ ਹੈ ਜੋ ਏਨੇ ਭੋਗ ਪਾਠ ਕੀਤੇ ਹੈ ਮੇਰੇ ਵਾਸਤੇ।

ਅਰੁ ਭਾਈ ਸਮੁੰਦ ਸਿੰਘ ਜੋ ਤੈ ਪਰਉਪਕਾਰ ਕੀਤਾ ਹੈ ਸੋ ਤਾ ਮੇਰੇ ਪਾਸੋ ਕਹਾ ਨਹੀ ਜਾਦਾ ਜੋ ਐਨੇ ਭੋਗ ਪਾਠ ਕਰਾਏ ਮੇਰੇ ਨਿਮਿਤ। ਧੰਨਿ ਤੇਰਾ ਜਨਮੁ ਹੈ। ਗੁਰੂ ਦੀ ਦਾ ਹੁਕਮੁ ਹੈ ਬਹੁ ਦੁਖ ਪਾਵੈ ਖਾਲਸਾ। ਸੋ ਤਾ ਪਾਉਣਾ ਹੀ ਥਾ ਨਾ। ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ ਰਈਅਤਿ, ਭੇਖ ਹੋਰ ਲੋਕ ਸਭੇ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ ਹਾ ਹੋਇ ਰਹੀ ਹੈ। ਦਮਦਮੀਆ ਨੇ ਬਡਾ ਅਧਰਮ ਕੀਤਾ ਜੋਰਾਬਰੀ ਸੰਗਤ ਨੂ ਮਥਾ ਨਾ ਟੇਕਣ ਦਿਤਾ। ਅਗੇ ਆਪਣੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਿਆ ਅਜਕਲ ਕੇ ਸਮੇ ਮੈ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ[6] ਤੇ ਹੋਈ, ਫੇਰ ਮਹਾਰਾਜ ਸਿੰਘ[6] ਤੇ ਹੋਈ। ਹੁਣ ਮੇਰੇ ਉਤੇ ਸਿਖ ਕੀ ਕਿਰਪਾ ਹੋਈ।

II

ਹੋਰੁ ਮੋਰਮਈ[7] ਤੇ ਕੋਈ ਚਿਠੀ ਨਾ ਲਿਆਉਣੀ। ਸਾਨੂ ਲੈਣੀ ਐਥੇ ਮੁਸਕਲ ਹੈ। ਸੁਖਸਾਦ ਦੀ ਏਨੀ ਬਾਤ ਬੋਲ ਦੇਣੀ ਤੁਰੇ ਜਾਦੇ 'ਅਨੰਦ', ਅਰ ਤੁਸੀ ਓਸੇ ਅੰਬ ਹੇਠ ਬੈਠਿਆ ਕਰੋ, ਨੇੜੇ ਨਹੀ ਬੈਠਣਾ। ਜਦ ਅਸੀ ਪਲਾ ਹਲਾਈਏ ਤਾ ਆਇ ਜਾਣਾ। ਬੋਲਣਾ ਨਹੀ, ਖੜੇ ਨਹੀ ਹੋਣਾ। ਤੁਰੇ ਜਾਦੇ ਦਰਸਨ ਦੇ ਜਾਣਾ ਭਾਵੇ ਬੀਸ ਵਾਰ, ਕੋਈ ਡਰ ਨਹੀ। ਏਹੁ ਅਰਦਾਸਾ ਅਛੀ ਤਰ੍ਹਾ ਸਮਝ ਕੇ ਫੇਰ ਪਾਣੀ ਮੈ ਗਾਲ ਦੇਣੀਆ। ਵਾਤਾ ਸਾਰੀਆ ਜਾਦ ਰਖਣੀਆ

ਜੋ ਜੋ ਲਿਖਾ ਹੈ। ਭਾਣਾ ਪ੍ਰਮੇਸਰ ਦਾ, ਸਮਾ ਹੈ ਨਿਕਲ ਜਾਊਗਾ। ਹਮੇਸਾ ਐਸੀ ਤੰਗੀ ਨਾਮਧਾਰੀਆ ਨੂ ਨਹੀ ਰਹਿਣੀ।

ਅਰ ਜਿਸ ਜਿਸ ਦੀ ਅਰਦਾਸ ਆਈ ਹੈ ਸੋ ਅਸੀ ਅਛੀ ਤਰ੍ਹਾ ਪੜੀ ਹੈ, ਸਮਝ ਲਈ ਹੈ। ਗੁਰੂ ਜੀ ਨੇ ਤਾ ਬਡਾ ਦੁੰਦ ਲਿਖਾ ਹੈ ਅਗਲਿਆ ਬਰਸਾ ਚਾਲੀਆ ਤਾਈ, ਅਗੇ ਗੁਰੂ ਜਾਣੇ। ਅਰ ਭਾਈ ਪਿਰਥੀ ਨੇ ਬੀ ਬੜੀ ਸਿੰਙ ਮਿਟੀ ਚਕੀ ਹੈ। ਜੁਲਮ ਉਤੇ ਲਕ ਬੰਨ ਲਿਆ ਹੈ ਭਲੇ ਬੁਰੇ ਨੇ। ਦੇਖੀਏ ਅਗੇ ਹੁਣ ਕੀ ਵਰਤਾਰਾ ਵਰਤਦਾ ਹੈ। ਦਿਨ ਤਾ ਪੁਜੇ ਹੋਏ ਹੈ, ਅਗੇ ਗੁਰੂ ਬਿਅੰਤ ਹੈ ਭਾਈ। ਅਰ ਭਾਈ ਅਸਚਰਜ ਖੇਲ ਰਚਾ ਹੈ ਗੁਰੂ ਨੇ। ਇਕ ਤਾ ਆਧੇ ਹੈ ਬੜਾ ਅਛਾ ਹੈ, ਇਕ ਆਧੇ ਹੈ ਜੇ ਬਸ ਲਗੇ ਤਾ ਜਾਨੋ ਮਾਰ ਦੇਈਏ। ਖਬਰ ਨਹੀ ਕਉਣ ਕਮਲੇ ਕਉਣ ਸਿਆਣੇ ਹੈ।

ਤਪੇ ਨੇਂ[8] ਸਲਾਹ ਕੀਤੀ ਥੀ ਅਖੇ ਮਾਰ ਦੇਈਏ ਕਲੇ ਬੈਠੇ ਨੂ, ਕਲਾਮ ਪੜਦੇ ਨੂ। ਸਿਖੀ ਖਰਾਬ ਕਰ ਦਿਤੀ। ਫੇਰ ਹਟ ਗਏ, ਦੇਖੋ ਹਟ ਜਾਊਗਾ ਕਲਾਮ ਤੇ, ਕਛਾ ਪੁਆਈਆ ਹੈਨ। ਲੋਕ ਏ ਤਾ ਜੀ ਠੀਕ ਅੰਨੇ ਬੋਲੇ ਹੋਇ ਗਏ। ਗੁਰੂ ਜੀ ਦੇ ਬਚਨਾ ਨੂ ਨਾ ਸੁਣਦੇ ਹੈ ਨਾ ਅਖੀ ਦਿਸਦਾ ਹੈ। ਦੇਖੋ ਏਹ ਕਲਾਮ ਦਾ ਲਛਣ ਹੈ? ਕਹੇ ਸੁਣੇ ਨੂ ਨਹੀ ਮੰਨਦੇ। ਏਹ ਕੀ ਕਰਨ? ਗੁਰੂ ਸਾਹਿਬ ਦਾ ਹੁਕਮ ਥੀ ਇਕ ਸੰਤ ਖਾਲਸੇ ਤੇ ਬਿਨਾ ਹੋਰ ਮਲੇਛ ਪੰਥ ਮੈ ਮਿਲ ਜਾਵਹਿਗੇ। ਸੋ ਸਭਨਾ ਦਾ ਇਕ ਸੁਭਾਉ ਹੋਇ ਗਇਆ ਬਿਲਿਆ ਜੇਹਾ ਹੀ।

ਅਗੇ ਮਲੇਛ ਪੰਥ ਦੇ ਨਾਸੁ ਦਾ ਹੁਕਮ ਹੈ। ਸੋ ਸਮਾ ਤੇ ਆਇ ਪਹੁਚਿਆ ਹੈ ਨੇੜੇ ਹੀ। ਅਗੇ ਭਾਈ ਗੁਰੂ ਬਿਅੰਤ ਹੈ। ਏਥੇ ਆਕੇ ਸਾਖੀਆ ਦੇ ਅਰਥ ਬੀ ਗੁਰੂ ਜੀ ਬਹੁਤ ਮਾਲੂਮ ਕਰਵਾਏ ਹੈਨ। ਹੋਰੁ ਜੀ ਅਰਦਾਸਾ ਤਾ ਬਹੁਤ ਬਹੁਤ ਲਿਖ ਹੋ ਗਈਆ ਤੁਸਾ ਦੇ ਕਹੇ ਮੂਜਬ, ਪਰ ਕੀ ਕਰੀਏ ਅਰਦਾਸ ਦੇਣੀ ਲੈਣੀ ਮੁਸਕਲ ਹੈ। ਬੜੀ ਕੁਸਾਮਤ ਕਰਕੇ ਦੇਈਦੀ ਹੈ ਜੀ। ਏਨਾ ਨੂ ਬੀ ਡਰੁ ਹੈ ਸਾਨੂ ਬੀ ਡਰੁ ਹੈ। ਹੋਰ ਨਾ ਤੁਸੀ ਲਿਖੋ ਨਾ ਅਸੀ ਲਿਖੀਏ। ਦਰਸਨ ਆਉਦੇ ਜਾਦੇ ਦਿੰਦੇ ਰਹਿਣਾ।

ਇਕ ਬਚਨ ਹੋਰ ਕਹਾ ਹੈ ਗੁਰੂ ਜੀ ਨੇ 'ਵਿਕ੍ਰਮਹਾਇਨ ਅਠ ਦਸ ਸਤ ਬੀਤੇ ਜਬ ਸਿਖਾ।' ਏਹੁ ਬੀ ਏਨਾ ਨੂ ਕਹਾ ਹੈ, ਅਗੇ ਭਾਈ ਗੁਰੂ ਜਾਣੇ। ਦੇਖੋ ਕਰਤਾਰ ਦੇ ਰੰਗ ਤਮਾਸੇ, ਕਰਤਾਰ ਕੀ ਕਰਦਾ ਹੈ। ਹੋਰੁ ਬਹੁਤਾ ਕੀ

ਲਿਖੀਏ, ਨਾਮ ਠਾਮ ਤਾ ਲਿਖੇ ਨਹੀ ਜਾਦੇ। ਲਿਖਣੇ ਤੇ ਕਾਗਦ ਬਧ ਜਾਦਾ ਹੈ। ਖਾਲਸਾ ਅਨੰਤ ਹੈ, ਨਾਮ ਠਾਮ ਲਿਖੇ ਨਹੀ ਜਾਦੇ। ਲਗ ਅਖਰ ਆਪ ਸੋਧ ਪੜਨਾ। ਖਾਲਸਾ ਜੀ ਮੇਰੀ ਤਾ ਮਤਿ ਅਲਪ ਈ ਹੈ। ਹਉ ਤਾ ਮੂਰਖ ਮੁਗਧ ਹਾ, ਪਰ ਸਰਨਿ ਗੁਰੂ ਸਾਹਿਬ ਦੀ ਲਈ ਹੈ। ਅਗੇ ਜੋ ਗੁਰੂ ਨੂ ਭਾਵੇ। ਗੁਰੂ ਭਾਣੇ ਦਾ ਮਾਲਿਕ ਹੈ। ਅਸੰਖ ਖਤੇ ਬਖਸਣੇ ਜੋਗ ਹੈ, ਪਤਿਤ ਪਾਵਨ ਹੈ। ਏਹੁ ਹਰਿਦਾਸ ਮਾਝੇ ਲਿਖੀ ਸਾਰੀ ਸੰਗਤਿ ਦੇ ਬਾਸਤੇ। ਸਿਰੀ ਗੁਰੂ ਜੀ ਸਹਾਈ ਹੋਏ ਸ੍ਰਬਤ ਸੰਗਤਿ ਕੋ।

ਹਰਿਦਾਸ ਦੇਣੀ ਸਿਆਮ ਸਿੰਘ ਨੂ।

1. ਸਪੁੱਤਰ ਸ੍ਰ. ਸਾਧਾ ਸਿੰਘ, ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ।
2. ਪਿੰਡ ਲੱਲੂਵਾਲ, ਰਿਆਸਤ ਪਟਿਆਲਾ।
3. ਪਿੰਡ ਪਰਸਕੋਟ, ਰਿਆਸਤ ਪਟਿਆਲਾ। ਸਰਕਾਰੀ ਰਿਕਾਰਡ ਅਨੁਸਾਰ ਪਿੰਡ ਖੰਨਾ ਦਾ ਲਾਹਰੂ, ਨਥਾਣਾ, ਜ਼ਿਲ੍ਹਾ ਫ਼ਿਰੋਜ਼ਪੁਰ।
4. 1914 ਬਿਕਰਮੀ (1857 ਈ.) ਵਰਗਾ ਗ਼ਦਰ।
5. ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲਿਆਂ ਦਾ ਕਤਲ ਸਿੱਖ ਰਾਜ ਵਿੱਚ ਮਚੀ ਬੁਰਛਾਗਰਦੀ ਦੌਰਾਨ 27 ਵਸਾਖ 1901 ਬਿ. ਨੂੰ ਰਾਜਾ ਹੀਰਾ ਸਿੰਘ ਡੋਗਰੇ ਨੇ ਕਰਵਾਇਆ ਸੀ।
6. ਅਸਲ ਨਾਂ ਨਿਹਾਲ ਸਿੰਘ। ਭਾਈ ਮਹਾਰਾਜ ਸਿੰਘ ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲਿਆਂ ਦਾ ਸੇਵਕ ਸੀ। ਸਿੱਖ ਰਾਜ ਦੇ ਪਤਨ ਮਗਰੋਂ ਵੀ ਮਹਾਰਾਜ ਸਿੰਘ ਨੇ ਅੰਗ੍ਰੇਜ਼ਾਂ ਵਿਰੁੱਧ ਸੰਘਰਸ਼ ਜਾਰੀ ਰੱਖਿਆ, ਪਰ ਛੇਤੀ ਹੀ ਪਕੜਿਆ ਗਿਆ ਅਤੇ ਅੰਗ੍ਰੇਜ਼ਾਂ ਨੇ ਕੈਦ ਕਰਕੇ ਮਹਾਰਾਜ ਸਿੰਘ ਨੂੰ 14 ਜੂਨ 1850 ਈ. ਨੂੰ ਸਿੰਘਾਪੁਰ ਭੇਜ ਦਿੱਤਾ ਜਿੱਥੇ ਉਹ 5 ਜੁਲਾਈ 1856 ਈ. ਨੂੰ ਚੜ੍ਹਾਈ ਕਰ ਗਿਆ।
7. ਮੌਲਮੀਨ ਸ਼ਹਿਰ ਬਰਮਾ ਦਾ, ਏਥੇ ਤਿਨ ਸੂਬੇ ਬਾਬਾ ਜਵਾਹਰ ਸਿੰਘ, ਬਾਬਾ ਲੱਖਾ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ ਨਜ਼ਰਬੰਦ ਸਨ।
8. ਨਿਹੰਗ ਸਿੰਘ। ਸ੍ਰੀ ਅਨੰਦਪੁਰ ਦੇ ਦੂਸਰੇ ਹੋਲੇ ਸਮੇਂ ਤਪਾ ਨਿਹੰਗ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਾਰ ਦੇਣ ਦੀ ਸੋਚੀ ਸੀ ਪਰ ਸਤਿਗੁਰੂ ਜੀ ਦੇ ਉਪਦੇਸ਼ ਸੁਣਕੇ ਬੜਾ ਪ੍ਰਭਾਵਤ ਹੋਇਆ ਅਤੇ ਮਾੜਾ ਵਿਚਾਰ ਤਿਆਗ ਦਿੱਤਾ।

8

ਭਾਈ ਖਾਲਸਾ ਜੀ ਇਕ ਹੋਰੁ ਸੁਣ ਲਹੋ ਸੰਸਾਰ ਦੇ ਦੁਖਾ ਦੀ ਗਲਿ। ਖਲਕ ਖਾਲਕ ਖੀਸ ਈਸ ਮੂਸ ਹਿੰਦੂ ਖਲਕ ਪੀਸ ਦਿਖਾਊ ਦੀਪ। ਤੁਰਕ ਗਏ ਮੁੰਡੀਆ ਮੁਏ ਜਗਿਓ ਖਾਲਸਾ ਮੀਤਿ। ਸੋ ਭਾਈ ਦਿਆ ਸਿੰਘ ਜੀ[1] ਓਹੁ ਸਮਾ ਆਇ ਪੁਜਾ ਹੈ ਜੇੜੇ ਸਮੇ ਨੂ ਕਹਿਆ ਹੈ। ਸੋ ਗੁਰੂ ਬਿਅੰਤ ਹੈ ਭਾਈ, ਅਪਨੇ ਕਰਤਬ ਜਾਣੇ ਆਪਿ। ਸੋ ਹੋਊ ਤਾ ਆਟਾ ਸਣੇ ਰਾਜਿਆ ਪ੍ਰਜਿਆ, ਨਹੀ ਦਲੀਆ ਤਾ ਜਰੂਰ ਹੋਊ। ਹੋਰੁ ਭੀ ਆਪਣੇ ਸੰਤ ਖਾਲਸੇ ਕੀ ਰਛਿਆ ਕੇ ਵਾਸਤੇ ਪਛਮ ਦਿਸਾ ਤੇ ਬੰਦਾ ਆਵੇਗਾ, ਸੋ ਮਲੇਛ ਪੰਥ ਕਾ ਨਾਸ ਕਰਵਾਏਗਾ। ਸੋ ਭਾਈ ਸੰਤ ਖਾਲਸਾ ਤਾ ਏਹੋ ਈ ਹੈ ਅਰੁ ਦੁਖ ਭੀ ਬਹੁਤ ਪਾਇਆ ਹੈ ਅਰੁ ਸਮਾ ਭੀ ਆਇ ਉਤਪਤ ਹੋਆ ਹੈ। ਸੋ ਸੰਤ ਖਾਲਸੇ ਦੀ ਰਖਿਆ ਭੀ ਕਹੀ ਹੈ, ਸੋ ਠੀਕ ਕਰੂਗਾ।

ਹੋਰੁ ਭਾਈ ਖਾਲਸਾ ਜੀ ਜਲ ਪ੍ਰਸਾਦਿ ਸੁਚ ਸੋਧ ਦਾ ਵਰਤਣਾ। ਸੁਚ ਸੋਧ ਵਾਲੇ ਬਿਨਾ ਕਿਸੇ ਦੇ ਹਥੋ ਨਹੀ ਛਕਣਾ। ਹੋਰੁ ਭਾਈ ਗੁਰੂ ਦਸਵੇ ਪਾਤਸਾਹਿ ਕਾ ਬਚਨ ਹੈ 'ਜਾਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀ ਚੀਤਿ। ਉਨਕਾ ਭੋਜਨ ਖਾਇਕੈ ਬਿਸਰੈ ਹਰਿ ਸਿਉ ਪ੍ਰੀਤਿ।'

ਇਹੁ ਨ ਕਹਿਣਾ ਬੈਠਾ ਕਾਲੇ ਪਾਣੀ ਦੀਆ ਲੀਕਾ ਕਢੀ ਜਾਦਾ ਹੈ। ਮੈ ਭਾਈ ਸਭਨਾ ਦੇ ਭਲੇ ਵਾਸਤੇ ਲਿਖਦਾ ਹਾ, ਤੇ ਭਾਈ ਸਮਾ ਆਇ ਗਇਆ ਹੈ ਗਊਆ ਦਾ ਤੇ ਸਾਧਾ ਦਾ ਕਸਟ ਮੇਟਣ ਦਾ, ਨਿਸਚਾ ਕਰਨਾ, ਪ੍ਰਤੀਤ ਰਖਣੀ। ਸਤਿ ਸਿਰੀ ਅਕਾਲ।

ਏਹੁ ਹਰਿਦਾਸ ਦੇਣੀ ਰੁੜਕੀ।[2] ਅੰਬਾਲੇ ਉਤਰ ਕੇ ਰੁੜਕੀ ਜਾਣਾ ਘਰਿ।

1. ਸੇਵਕ ਨਾਨੂੰ ਸਿੰਘ ਦਾ ਸਕਾ ਭਰਾ।
2. ਨਾਨੂੰ ਸਿੰਘ ਦਾ ਪਿੰਡ।

9

ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਲਾਲ ਸਿੰਘ ਜੀ[1] ਤੇ ਨਰੈਣ ਸਿੰਘ ਜੀ[2] ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰ ਬੀਬੀ ਪ੍ਰਤਾਪ ਕੋਰਿ[3] ਨੂ ਰਾਮਸਤਿ ਬਾਚਣੀ।

ਹੋਰੁ ਭਾਈ ਤੁਸਾ ਦਾ ਧੰਨ ਜਨਮ ਹੈ ਜੇ ਏਨੀ ਦੂਰ ਸਮੁੰਦਰੋ ਪਾਰ ਆਕੇ ਦਰਸਨ ਦਿਤਾ, ਏਨਾ ਤਸੀਹਾ ਸਹਿਆ। ਤੁਸੀ ਤਾ ਭਾਈ ਸਿਖੀ ਬਾਲਾ ਪੂਰਾ ਕੰਮ ਕੀਤਾ, ਮੇਰੇ ਮੈ ਤੇ ਗੁਰਿਆਈ ਦਾ ਕੰਮ ਬਾਲ ਸਮਾਨ ਬੀ ਨਹੀ। ਹੋਰ ਭਾਈ ਤੁਸੀ ਤਾ ਸਾਡੀ ਦੇਹ ਪ੍ਰਾਨ ਹੋ। ਸਾਨੂ ਤਾ ਪੰਜਾਬ ਦਾ ਜੇ ਭੰਗੀ ਮਿਲਦਾ ਹੈ ਤਾ ਓਸਨੂ ਬੀ ਬਡੀ ਚਾਹਿ ਨਾਲ ਮਿਲਦੇ ਹਾ। ਸਾਨੂ ਤਾ ਪੰਜਾਬ ਦੇ ਮਾਨੁਖ ਦਾ ਦੀਦਾਰ ਹੋਣਾ ਬੀ ਬਡਾ ਦੁਰਲੰਭ ਹੈ।

ਅਸੀ ਜੋ ਬਾਰ ਬਾਰ ਮਨੇ ਕਰਦੇ ਹਾ ਜੋ ਕੋਈ ਆਵੇ ਨਾ ਛੇਤੀ, ਜੋ ਕੋਈ ਆਵੇ ਈ ਤਾ ਬਰਸ ਦਿਨ ਮੈ ਆਵੈ, ਏਕ ਆਦਮੀ ਆਵੇ, ਅਰੁ ਜਨਾਨਾ ਕੋਈ ਨਾ ਆਵੇ, ਸੋ ਇਸ ਵਾਸਤੇ ਆਖਦੇ ਹਾ ਜੋ ਏਤਨੀ ਦੂਰ ਅਰ ਏਨਾ ਬਹੁਤਾ ਖਰਚ ਕਰਕੇ ਆਉਣਾ ਅਰੁ ਬਡਾ ਕਸਟ ਸਹਿਕੇ, ਸੋ ਏਥੇ ਏ ਮਲੇਛ ਮਿਲਣ ਨਹੀ ਦਿੰਦੇ। ਤੁਸਾਡੀ ਮਾਲਮੀ ਹੋਇ ਗਈ, ਕਿਸੇ ਨੇ ਕਰਵਾਇ ਦਿਤੀ। ਸੋ ਏਨਾ ਹੁਣ ਬਡੀ ਤਕੜਾਈ ਕਰੀ ਹੋਈ ਹੈ। ਸੋ ਏਨਾ ਦੇ ਬੀ ਕੁਛ ਬਸ ਨਹੀ। ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਤੇ ਜਿਸਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸਦੇ ਨਾਲ ਬਾਤ ਕਰੇ ਤਾ ਓਸਨੂ ਕੈਦ ਕਰੋ, ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੇ ਤਾ ਅੰਦਰੋ ਬਾਹਰ ਸਿਟੇ ਤਾ ਓਸ ਨੂ ਬੀ ਕੈਦ ਕਰੋ। ਅਰ ਕੋਈ ਆਦਮੀ ਨਾ ਏਧੇ ਸੌਹੇ ਖੜਾ ਹੋਣ ਦੇਓ। ਸੋ ਏ ਏਮੇ ਕਰਦੇ ਹੈ। ਪ੍ਰਮੇਸਰ ਨੇ ਏਨਾ ਦੇ ਸੰਤਰੀਆ ਦੇ ਮਨ ਮੈ ਨਰਮਾਈ ਪਾਈ ਹੈ, ਤਾ ਏਹ ਕੁਛਕ ਬਾਤ ਕਰਾਇ ਦਿੰਦੇ ਹੈਨ।

ਕੋਈ ਕੋਈ ਸੰਤਰੀ ਬੀ ਐਸੇ ਹੈ ਬਾਹਰਿ ਆਦਮੀ ਨੂ ਖੜਾ ਨਹੀ ਹੋਣਿ ਦਿੰਦੇ। ਜੇ ਏਨਾ ਮਲੇਛਾ ਨੂ ਕੁਛ ਮਲੂਮ ਹੋਇ ਜਾਇ ਤਾ ਏ ਨਾਲੇ ਸੰਤਰੀਆ ਨੂ ਬੀ ਕੈਦ ਕਰਨ, ਨਾਲੇ ਨਾਮਾ ਕਟਿ ਦੇਣ, ਨਾਲੇ ਬੈਤ ਮਾਰਨ ਨਾਲੇ ਜੇੜਾ ਸਾਨੂ ਮਿਲਣ ਆਵੇ ਉਸ ਨੂ ਬੀ ਕੈਦ ਕਰ ਦੇਣਗੇ, ਅਰ ਕਿ ਜਾਣੇ ਕੌਣ ਟਾਪੂ ਮੈ ਸਾਨੂ ਲੈ ਜਾਣਗੇ ਐਸੀ ਔਖੀ ਜਾਗਾ ਮੈ। ਗੁਰੂ ਹੀ ਪੜਦਾ ਕਜੀ ਜਾਦਾ ਹੈ। ਏਸ ਵਾਸਤੇ ਅਸੀ ਮਨੇ ਕਰਦੇ ਹਾ ਜੋ ਕੋਈ ਨਾ ਆਓ। ਅਸੀ ਤਾ ਬੰਦ ਮੈ ਹੈ, ਜੇਕਰ ਆਪਣੇ ਆਦਮੀਆ ਨੂ ਤੁਸੀਹਾ ਹੋਆ ਤਾ ਸਾਨੂ ਹੋਰ ਦੁਖ ਖੜਾ ਹੋ ਜਾਊਗਾ ਅਰੁ ਸਾਨੂ ਕਿ ਜਾਣੀਏ ਕਿਥੇ ਲੈ ਜਾਣਗੇ। ਏਹੁ ਜਾਗਾ ਅਛੀ ਹੈ, ਸੁਅਛ ਹੈ ਨਾਲੇ ਅਕੰਤ ਹੈ, ਨਾਲੇ ਬਿਚ ਖੂਹਾ ਹੈ। ਸਨਾਨ ਦਾ ਬਡਾ ਸੁਖ ਹੈ। ਐਸੀ ਜਾਗਾ ਫੇਰ ਨਹੀ ਸਾਨੂ ਮਿਲਣੀ।

ਭਾਈ ਸਾਨੂ ਏਨਾ ਦੀ ਤਕੜਾਈ ਦਾ ਕੋਈ ਦੁਖ ਨਹੀ ਭਾਮੇ ਬੀਹ ਬੰਦੂਕਾ ਕੰਨੇ ਧਰੀ ਫਿਰਨ। ਇਹੁ ਦੁਖ ਹੈ ਜੋ ਆਪਣੇ ਸਿੰਘਾ ਸਾਥ ਮੇਲਾ ਨਹੀ ਹੁੰਦਾ, ਹੋਰ ਸਾਨੂ ਕਿਸੇ ਦੇ ਮੇਲੇ ਦੀ ਲੋੜ ਨਹੀ। ਜੇ ਖੁਲੀ ਹੋਵੇ, ਆਦਮੀ ਆਵਣ ਜਾਣ ਸਾਡੇ ਪਾਸ ਤਾ ਤੇ ਸਾਨੂ ਭਜਨ ਬਾਣੀ ਨ ਕਰਣ ਦੇਣ, ਪਏ ਮਗਜ ਖਾਣ ਵੇਅਰਥੁ। ਹੋਰ ਸਾਨੂ ਕਿਸੇ ਦੇ ਮੇਲੇ ਦੀ ਲੋੜ ਨਹੀ ਬਿਨਾ ਆਪਣੇ ਸਿੰਘ ਤੇ। ਸਾਰੀ ਬਾਤੁ ਦਾ ਤਾਤਪਰਜ ਏਹੁ ਹੈ ਜੋ ਜੇ ਕਰ ਏਸ ਦੀ ਅਰਦਾਸ ਜਾਇ ਰਹੀ ਮਾਝੇ ਪੰਜਾਬ ਮੈ ਤਾ ਏਸ ਦੇ ਆਦਮੀ ਹੈ ਅਰੁ ਏਸਦਾ ਕਹਾ ਮੰਨਦੇ ਹੈਨ ਤਾ ਏਹੁ ਆਪਣੇ ਸਿੰਘਾ ਨੂ ਆਖਕੇ ਸਾਡੇ ਲੋਕਾ ਦਾ ਸੂੜ ਕਰਵਾਇ ਦੇਊਗਾ। ਏਸ ਦੀ ਬਡੀ ਤਕੜਾਈ ਰਖੋ। ਏਸ ਬਾਤ ਤੇ ਏਨਾ ਨੇ ਮੇਰੀ ਬਡੀ ਤਕੜਾਈ ਰਖੀ ਹੋਈ ਹੈ। ਮੇਰੇ ਤਾ ਮਨ ਮੈ ਕੁਛ ਨਹੀ ਪਰ ਏਨਾ ਨੂ ਏਨਾ ਦੀ ਕਰਨੀ ਦਾ ਭੈ ਮਾਰਦਾ ਹੈ ਰਾਤ ਦਿਨ। ਭਾਈ ਏਸ ਵਾਸਤੇ ਅਸੀ ਮਨੇ ਕਰਦੇ ਹਾ ਜੋ ਕੋਈ ਨਾ ਆਓ, ਪਰ ਜੀ ਸੰਗਤ ਆ ਈ ਜਾਦੀ ਹੈ।

ਹੋਰੁ ਭਾਈ ਸਾਨੂ ਤਾ ਤੁਮਾਰੇ ਦਰਸਨ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿਸੇ। ਕਿਸ ਕਰਕੇ ? ਥੁਆਨੂ ਤਾ ਹਮਾਰੇ ਜੈਸੇ ਸਿਖਾ ਦੇ ਦਰਸਨ ਬਹੁਤ ਹੈਨ, ਸਾਨੂ ਤਾ ਨਾਮ ਜ਼ਪਣ ਬਾਲਿਆ ਦਾ ਦਰਸਨ ਬਡਾ ਦੁਰਲੰਭ ਹੈ। ਜੇ ਗੁਰੂ ਕਰਾਊਗਾ ਤਾ ਭਾਈ ਸੰਗਤ ਦੇ ਈ ਦਰਸਨ ਕਰਨੇ ਹੈਨ, ਸੰਗਤਿ ਨੂ ਹੀ ਦੇਣੇ ਹੈ। ਹਮਾਰਾ ਤਾ ਭਾਈ ਸਾਕ ਨਾਤਾ ਸਾਧ ਸੰਗਤਿ ਹੀ ਹੈ। ਗੁਰੂ ਸਾਹਿਬ ਅਗੇ ਬੇਨਤੀ ਏਹੁ ਕਰਦੇ ਹਾ ਜੋ ਗੁਰੂ ਜੀ ਸਾਨੂ ਆਪਣੀ ਸੰਗਤਿ

ਦੇ ਦਰਸਨ ਕਰਾਓ, ਅਗੇ ਜੋ ਗੁਰੂ ਨੂ ਭਾਵੇ।

ਭਾਈ ਅਸਚਰਜ ਖੇਲ ਹੋਇ ਰਹਾ ਹੈ। ਇਕਨਾ ਨੂ ਤੇ ਇਉ ਦਿੜਾਇ ਛਡੀ ਹੈ ਜੋ ਏਹੁ ਬਹੁਤ ਬੁਰਾ ਹੈ, ਇਕਨਾ ਨੂ ਏਹੁ ਦਿੜਾਇ ਛਡੀ ਹੈ ਜੋ ਏਸਦੇ ਮਿਲੇ ਤੇ ਬੜਾ ਫਾਇਦਾ ਹੈ, ਅਗੇ ਭਾਈ ਗੁਰੂ ਜਾਣੇ ਏਸ ਬਾਤ ਨੂ, ਨਾਲੇ ਨਫੇ ਟੋਟੇ ਨੂ। ਪਰ ਜੀ ਤੁਸੀ ਏਹੁ ਬਾਤ ਪ੍ਰਤੀਤ ਕਰਕੇ ਜਾਣਨੀ ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ, ਪ੍ਰਮੇਸਰ ਨੇ ਪਾਇ ਛੋਡਾ ਹੈ ਏਨ ਨੂ। ਮੈ ਤਾ ਜੀ ਨਾ ਭੈ ਦੇਣ ਜੋਗਾ ਹਾ ਨਾ ਕੁਛ ਬਖਸ ਈ ਕਰਨ ਜੋਗਾ ਹਾ। ਸਭ ਕੁਛ ਗੁਰੂ ਜੀ ਦੇ ਈ ਹਥ ਮੈ ਹੈ।

ਹੋਰੁ ਭਾਈ ਜੇ ਏ ਮਲੇਛ ਮਿਲਣ ਦੇਣ ਤਾ ਬਚਨ ਬਲਾਸ ਤਾ ਐਤਨੇ ਕਰੀਏ ਤੇ ਸੁਣੀਏ ਰਾਤ ਦਿਨੇ ਵੇਗਿਣਤ, ਪਰ ਜੀ ਪਰਮੇਸਰ ਦੀ ਮਰਜੀ ਐਸੀ ਈ ਹੈ। ਐਥੇ ਮੇਲਾ ਬੀ ਜੇ ਕੁਛ ਹੁੰਦਾ ਹੈ ਤਾ ਸੁਪਨੇ ਜੈਸਾ ਈ ਹੁੰਦਾ ਹੈ। ਕੁਛ ਮੇਲੇ ਦੀ ਤ੍ਰਿਪਤ ਨਹੀ ਹੁੰਦੀ। ਜੋ ਮੇਲਾ ਹੋਵੇ ਤਾ ਅਛੇ ਪ੍ਰਸਾਦਿ ਛਕਾਈਏ, ਬਹੁਤ ਬਚਨ ਪੁਛੀਏ ਸੁਣਾਈਏ। ਭਾਈ ਅਸੀ ਏਸੇ ਵਾਸਤੇ ਮਨਾ ਕਰਦੇ ਹਾ ਜੋ ਮੇਲਾ ਕੁਛ ਹੁੰਦਾ ਨਹੀ। ਆਮਣ ਜਾਣ ਦੀ ਤਕਲੀਫ ਬਡੀ ਹੈ। ਮੇਲਾ ਤਾ ਗੁਰੂ ਕਰਾਊ ਤਾ ਹੋਊ, ਨਹੀ ਤਾ ਹੁਣ ਤਾ ਮੇਲਾ ਕੁਛ ਨਹੀ। ਸਾਨੂ ਤਾ ਬਡੀ ਚਿੰਤਾ ਰਹਿੰਦੀ ਹੈ ਜਿਤਨਾ ਚਿਰ ਸੁਖ ਸਾਦ ਨਾਲ ਤੁਰ ਨਹੀ ਜਾਦੇ ਸਿੰਘ। ਏ ਮਲੇਛ ਬੜੇ ਨਿਰਦਏ ਹੈ। ਏਨਾ ਨੂ ਗੁਰੂ ਈ ਸਭਾਲੂਗਾ।

1. ਪਿੰਡ ਗੁਮਟੀ, ਰਿਆਸਤ ਨਾਭਾ।
2. ਪਿੰਡ ਰੋਡੇ, ਜ਼ਿਲ੍ਹਾ ਫ਼ਿਰੋਜ਼ਪੁਰ, ਪਿਤਾ ਸ੍ਰ. ਦੇਵਾ ਸਿੰਘ।
3. ਭਾਈ ਲਾਲ ਸਿੰਘ ਦੇ ਘਰੋ।

## 10

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਵਿਰਾਹੀ ਭਾਈ ਨੈਣਾ ਸਿੰਘ[1], ਰਤਨ ਸਿੰਘ ਉਬੋਕੀ, ਭਾਈ ਮਤਾਬ ਸਿੰਘ[2], ਆਲਾ ਸਿੰਘ, ਬਸਾਵਾ ਸਿੰਘ, ਬਹਾਦਰ ਸਿੰਘ ਹੋਰ ਸੰਬ੍ਰਹ ਸੰਗਤਿ ਉਬੋਕੀ ਨੂ, ਠਟੀ ਕਾਨ ਸਿੰਘ[3] ਨੂ ਅਰੁ ਭਾਈ ਪੰਜੇ ਨੂ, ਹੋਰ ਸਾਰੀ ਸੰਗਤਿ ਠਟੀ ਕੀ ਨੂ, ਠਰੂ ਭਾਈ ਜੀਤ ਸਿੰਘ ਦੇਵਾ ਸਿੰਘ, ਸਾਰੀ ਸੰਗਤਿ ਠਰੂ ਕੀ ਨੂ, ਜੌਹੁਲੀ ਭਾਈ ਸਾਹਿਬ ਸਿੰਘ, ਸਾਰੀ ਸੰਗਤਿ ਜੌਲ੍ਹਾ ਦੀ ਨੂ, ਸਾਰੀ ਸੰਗਤਿ ਬਰਮਾਲੀਪੁਰ ਦੀ ਕੋ, ਸਾਰੀ ਸੰਗਤਿ ਅੰਮ੍ਰਿਤਸਰ ਦੀ ਕੋ, ਲਾਹੌਰ ਭਾਈ ਦੇਵਾ ਸਿੰਘ[4] ਤੇ ਸਵਾਇਆ ਸਿੰਘ, ਹੋਰ ਸਾਰੀ ਸੰਗਤਿ ਲਾਹੌਰ ਕੀ ਨੂ, ਕਕੜਾ ਦੀ ਤੇ ਭਸੀਣ ਦੀ ਸੰਗਤਿ ਕੋ, ਨਾਮ ਗਾਮ ਲਿਖਣੇ ਤੇ ਬਹੁਤ ਕਾਗਤ ਬਧ ਜਾਦਾ ਹੈ, ਸੰਬ੍ਰਹ ਸੰਗਤਿ ਕੋ ਸਿਰੀ ਵਾਹਿਗੁਰੂ ਜੀ ਦੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਮਾਈਆ ਬੀਬੀਆ ਨੂ ਰਾਮਸਤਿ ਬੁਲਾਈ ਬਾਚਣੀ।

ਹੋਰ ਜੀ ਅਸੀ ਅਨੰਦ ਹਾ, ਸਭ ਤਰਾ ਕਰਕੇ ਸੁਖੀ ਹਾ, ਇਕ ਸੰਗਤ ਦੇ ਵਿਛੋੜੇ ਦਾ ਬਡਾ ਦੁਖੁ ਹੈ। ਹਮੇਸਾ ਸਿਰੀ ਗੁਰੂ ਪਾਸੋ ਸੰਬ੍ਰਹ ਦੀ ਸੁਖੁ ਮੰਗਦੇ ਹਾ। ਹੋਰੁ ਸਾਨੂ ਖਾਣ ਪੀਣ ਨੂ ਖੰਡ ਘਿਉ ਦੁਧ ਚਾਵਲ ਤਰਕਾਰੀ ਆਟਾ, ਪੈਨਣ ਨੂ ਲਠਾ ਖਾਸਾ ਬਹੁਤ ਦਿੰਦੀ ਹੈ ਸਰਕਾਰ। ਜਾਗਾ ਬੀ ਚੰਗੀ ਹੈ ਖੁਲੀ, ਪਰ ਵਿਛੋੜੇ ਦਾ ਬਡਾ ਦੁਖੁ ਹੈ ਸੰਗਤ ਦੇ ਦਾ। ਇਹੁ ਦੁਖ ਕਟਣਾ ਗੁਰੂ ਜੀ ਦੇ ਬਸ ਹੈ, ਗੁਰੂ ਚਾਹੇ ਤਾ ਇਹੁ ਬੀ ਕਟ ਦੇਊਗਾ।

ਹੋਰੁ ਭਾਈ ਖਾਲਸਾ ਜੀ ਸਾਰੀ ਸੰਗਤ ਨੂ ਏਹੁ ਹੁਕਮ ਹੈ ਜੋ ਸਭਨੇ ਤਾ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ ਅਰੁ ਪਿਛਲੀ ਰਾਤ ਉਠਕੇ ਜਰੂਰ ਇਸਨਾਨੁ ਕਰਨਾ, ਜਨਾਨੇ ਮਰਦਾਨੇ ਜਰੂਰ ਬਾਣੀ ਕੰਠ ਕਰਨੀ। ਹਰਿਦਾਸ ਏਹੁ ਸਰਬਤ ਸੰਗਤ ਨੂ ਸੁਣਾਇ ਦੇਣੀ। ਜੇ ਬਣਿ ਆਵੇ ਤਾ ਪੰਜ ਗਰੰਥ ਕੰਠ ਕਰਨੇ ਨਹੀ

ਤਾ ਜਪੁ ਜਾਪੁ, ਰਹਿਰਾਸ, ਆਰਤੀ ਸੋਹਿਲਾ, ਆਸਾ ਦੀ ਬਾਰ, ਸੁਖਮਨੀ ਜਰੂਰ ਕੰਠ ਕਰਨੇ ਅਰੁ ਨਿਤ ਨਾਇਕੇ ਝਲਾਗੇ ਪੜਨੇ ਅਰੁ ਲੜਕੀ ਲੜਕੇ ਨੂ ਅਖਰ ਪੜਾਉਣੇ। ਫੇਰ ਬਾਣੀ ਕੰਠ ਕਰਨੀ ਅਰੁ ਗ੍ਰੰਥ ਸਾਹਿਬ ਦਾ ਭੋਗ ਪਾਉਣਾ, ਜਥਾ ਸਕਤਿ ਪ੍ਰਸਾਦਿ ਕਰਨਾ।

ਏਸ ਰੀਤ ਦੇ ਵਿਚ ਜੋ ਚਲੇਗਾ ਭਾਈ ਖਾਲਸਾ ਜੀ ਓਸਨੂ ਦੁਖ ਬੀ ਨ ਹੋਊਗਾ। ਸੈ ਉਪਾਧਾ ਓਸਦੇ ਸਿਰੋ ਟਲ ਜਾਣਗੀਆ, ਏਹੁ ਬਚਨ ਮੇਰੇ ਜਰੂਰ ਮਨਣੇ। ਏਹੁ ਨਫੇ ਬਡੇ ਦਾ ਕੰਮ ਹੈ। ਦੇਖੋ ਭਜਨੁ ਬਾਣੀ ਦਾ ਐਸਾ ਪ੍ਰਤਾਪ ਹੈ, ਅਸੀ ਕੈਦ ਤਾ ਹੋਇ ਗਏ ਹਾ, ਕਿਸੇ ਕਰਮ ਨੇ ਕਰਾਇ ਦਿਤੇ ਸਾਡੇ ਨੇ, ਹੋਰ ਕਿਸੇ ਨੂ ਕੀ ਆਖਣਾ ਹੈ, ਪਰ ਏਥੇ ਬੀ ਸਾਨੂ ਤਾ ਬਡਾ ਸੁਖੁ ਹੈ। ਬਾਣੀ ਜਰੂਰ ਸਭ ਨੇ ਕੰਠ ਕਰਨੀ। ਰਾਤ ਨੂ ਕਠੇ ਹੋਕੇ ਸਬਦੁ ਜੋਟੀਆ ਨਾਲ ਪੜਨੇ। ਦੇਖੋ ਸਮਾ ਐਸਾ ਈ ਹੈ, ਮੂਰਖ ਲੋਕ ਆਖੇ ਹੈਨ ਏਹੁ ਰੌਲਾ ਪਾਉਦੇ ਹੈਨ। ਇਹੁ ਰੌਲਾ ਤਾ ਹੈ ਨਹੀ, ਦੇਖੋ ਏਨਾ ਲੋਕਾ ਨੂ ਗੁਰੂ ਰੌਲਾ ਬੀ ਦਿਖਾਲੁ ਦੇਊਗਾ। ਗੁਰੂ ਦੇ ਘਰੁ ਸਭੋ ਕੁਛ ਬਥੇਰਾ ਹੈ, ਕਿਸੇ ਬਾਤ ਦੀ ਕਮੀ ਨਹੀ।

ਨਾਰਲੀ ਬਾਲੀ ਸੰਗਤ ਕੋ ਫਤੇ ਬੁਲਾਇ ਦੇਣੀ ਮੇਰੀ। ਅਰੁ ਭਾਈ ਬਘੇਲ ਸਿੰਘ ਤੈ ਸਾਰੀ ਸੰਗਤ ਨੂ ਏਹੁ ਹੁਕਮ ਸੁਣਾਇ ਦੇਣਾ, ਕਿਤੇ ਆਪ ਜਾ ਕੇ ਕਿਤੇ ਏਸ ਚਿਠੀ ਦਾ ਉਤਾਰ ਕਰਕੇ ਭੇਜ ਦੇਣਾ। ਅਰੁ ਸੰਗੀ ਸੁਣੇ ਓਹ ਰੌਲਾ ਨਾ ਪਾਵੇ, ਚੁਪ ਗੁਪ ਰਖੇ। ਜੇ ਗੋਰਾ ਸੁਣੂ ਜਿਲੇ ਬਾਲਾ ਤਾ ਤੁਰਤ ਏਥ ਬਾਲੇ ਗੋਰੇ ਨੂ ਲਿਖੂ ਤੁਸੀ ਰਾਮ ਸਿੰਘ ਨੂ ਕੈਦ ਕੀ ਕੀਤਾ ਹੈ? ਰਾਮ ਸਿੰਘ ਨੂ ਲੋਕ ਮਿਲ ਮਿਲ ਆਉਦੇ ਹੈਨ, ਤਾ ਸਾਨੂ ਕਿਤੇ ਹੋਰਥੇ ਨਾ ਲੈ ਜਾਣਿ। ਦੇਖਣਾ ਅਛੇ ਆਦਮੀ ਤੋ ਬਿਨਾ ਤੂ ਨਾ ਦਸੀ ਕਿ ਮੈ ਮਿਲਕੇ ਆਇਆ ਹਾ। ਚਿਠੀ ਦਿਖਾਲਣੀ ਸੰਬੂਹ ਸੰਗਤ ਨੂ। ਮਰ੍ਹਾਣੇ ਬਾਲੇ ਸਿੰਘਾ ਨੂ ਤੇ ਸਵੇਗ ਸਿੰਘ ਨੂ ਫਤੇ ਗਜਾ ਦੇਣੀ, ਨਾਲੇ ਹੋਰ ਸਿਖਾ ਨੂ।

ਹੋਰੁ ਬਘੇਲ ਸਿੰਘ ਤੈ ਮੂੰਡੀਏ ਸਵਾ ਪੰਜ ਦਮੜੇ ਦੇ ਜਾਣੇ ਬਚਿਤ੍ਰ ਸਿੰਘ ਦੇ ਲੜਕੇ ਹੀਰਾ ਸਿੰਘ ਨੂ। ਆਖਣਾ ਸਾਡੇ ਨਮਿਤ ਭੋਗ ਪਾਇ ਦੇਵੇ। ਪੰਜ ਦਮੜੇ ਉਤਮੀ ਨੂ ਦੇ ਜਾਣੇ। ਓਸਨੂ ਆਖ ਦੇਣਾ ਸਾਡੇ ਨਮਿਤ ਭੋਗ ਪਾਇ ਦੇਵੇ ਜਿਤਨਾ ਕੁ ਓਸਤੇ ਸਰੇ।੧੦।) ਰੁਪੈ ਖਰਚਾ ਪ੍ਰਸਾਦਿ ਦਾ, ਮੂੰਡੀਆ ਤੇ ਉਤਮੀ ਨੂ, ਜੋੜ ੨੦॥)। ਹਰਿਦਾਸਾ ਅਛੀ ਤਰਾ ਸਮਾਲ ਕੇ ਲੈ ਜਾਈ, ਜਿਥੇ ਦੀਆ ਹੈਨ ਤਿਥੇ ਤਿਥੇ ਤੂ ਦੇ ਦੇਈ ਸਮਾਲ ਕੇ। ਜਿਥੇ ਤੂ ਜਾਮੇ ਸਿੰਘਾ ਨੂ

ਹਰਿਦਾਸਾ ਪੜਕੇ ਸੁਣਾਇ ਦੇਣੀਆ।

II

ਭਾਈ ਬਘੇਲ ਸਿੰਘ ਜੀ ਇਕ ਤੈਨੂ ਬੀ ਅਰੁ ਸਾਰੀ ਸੰਗਤਿ ਨੂ ਸਾਰੋ ਹੁਕਮਨਾਮਾ ਤਾ ਤੇਰੇ ਈ ਪਾਸ ਲਿਖਕੇ ਦਿਤਾ ਹੈ, ਤੈਨੂ ਕਲੇ ਨੂ ਕੀ ਦੇਣਾ ਹੈ, ਤੂ ਸਾਰੀ ਸੰਗਤਿ ਨੂ ਸੁਣਾਈ। ਭਾਈ ਬਘੇਲ ਸਿੰਘ ਜੇ ਤੇਰੇ ਗਏ ਤੇ, ਤੇਰੇ ਤੇ ਸੁਣਕੇ ਲੋਕ ਭਜਨੁ ਬਾਣੀ ਕਰਣਗੇ, ਤਾ ਤੇਰਾ ਐਥੇ ਆਉਣ ਦਾ ਬਡਾ ਪੁੰਨ ਹੋਊਗਾ। ਸੋ ਭਾਈ ਉਪਦੇਸ ਤਾ ਸਾਰੀ ਸੰਗਤਿ ਨੂ ਇਕੋ ਹੈ, ਸੋ ਤੇਰੇ ਈ ਪਾਸ ਹੈ ਲਿਖਾ ਹੋਆ।

ਲੁਦਿਹਾਣੇ ਤੇ ਰੇਲ ਚੜੀ, ਭੋਲੀ ਦੇ ਘਰ ਜਾਈ। ਭੋਲੀ ਨੂ ਰਾਮ ਸਤਿ ਆਖੀ ਨਾਲੇ ਭੋਲੀ ਨੂ ਆਖੀ ਕੁੜੀ ਹਰਿਦੇਈ ਮਰੀ ਦਾ ਬਡਾ ਮਸੋਸ ਕਰਦੇ ਥੇ। ਆਧੇ ਥੇ ਦੇਖੋ ਭੋਲੀ ਨੂ ਬਡਾ ਦੁਖੁ ਉਤੇ ਦੁਖੁ ਰਿਹਾ। ਭਾਣਾ ਪ੍ਰਮੇਸਰ ਦਾ, ਪ੍ਰਮੇਸਰ ਨਾਲ ਤਾ ਕੋਈ ਚਾਰਾ ਨਹੀ, ਜਿਉ ਰਖੇ ਤਿਉ ਰਹਿਣਾ। ਇਹੁ ਬਾਤ ਭੋਲੀ ਨੂ ਸੁਣਾਈ ਲੁਦਿਹਾਣੇ ਜਾਦਾ ਜਾਦਾ। ਅਰ ਪਟਣੇ ਉਤਰ ਕੇ ਗੁਰਦੁਆਰੇ ਮਥਾ ਟੇਕੀ ਟੇਢਾ ਪਗੜਾ ਬੰਨਕੇ। ਆਖੀ ਜੀ ਏਹੁ ਕੂਕੇ ਕੌਣ ਹੈਨ? ਗਲਾ ਸੁਣੀ, ਦੇਖੋ ਕੀ ਪਧਰ ਢਾਹਿਦੇ ਹੈਨ।

ਭਾਈ ਬਘੇਲ ਸਿੰਘ ਤੂ ਬੀ ਬਾਣੀ ਕੰਠ ਕਰੀ ਆਪ, ਹੋਰੁ ਆਪ ਸਰਬੰਧੀਆ ਨੂ ਬੀ ਕੰਠ ਕਰਨ ਨੂ ਆਖੀ। ਅਰੁ ਭਾਈ ਪਿਛਾ ਰਾਤ ਨੂ ਕੋਈ ਬੀ ਨਾ ਸੌ ਰਹੇ। ਗ੍ਰੰਥ ਸਾਹਿਬ ਮੈ ਲਿਖਾ ਹੈ 'ਫਰੀਦਾ ਪਿਛਲ ਰਾਤਿ ਨਾ ਜਾਗਿਓਹਿ ਜੀਵਦੜੋ ਮੁਇਓਹਿ।' ਸਭਨੇ ਬਾਣੀ ਪੜਨੀ ਅਰੁ ਭਜਨੁ ਬੀ ਕਰਨਾ ਜਿਤਨਾ ਪੁਜ ਆਵੇ। ਬਾਣੀ ਪੜਕੇ ਸਭ ਨੇ ਹਰਿਦਾਸ ਕਰਨੀ, ਗੁਰੂ ਸਾਹਿਬ ਪਾਸੋ ਸਿਦਕ ਦਾ ਦਾਨੁ ਮੰਗਣਾ। ਗੁਰੂ ਸਭਨਾ ਬਥੂੰ ਦਾ ਦਾਤਾ ਹੈ। ਅਰੁ ਵਾਵੇਂ ਨੂ ਪੁਛ ਜਾਣਾ ਤੂ ਕਿਤਨਾ ਕੁ ਚਿਰ ਏਥੇ ਹੈ। ਵਾਵੇ ਦੇ ਏਥੇ ਹੁੰਦੇ ਜੇ ਚਿਠੀ ਆਈ ਤਾ ਸਾਨੂ ਪਹੁਚ ਜਾਊਗੀ। ਮਨੀ ਸਿੰਘ ਨੂ ਆਖਣਾ ਸਭ ਹਬਾਲ ਬਰੀਕ ਅਖਰੀ ਲਿਖਕੇ ਸਾਡੇ ਪਾਸ ਭੇਜ ਦੇਣਾ ਅੰਗ੍ਰੇਜ਼ੀ ਸਿਆਹੀ ਨਾਲ। ਅੰਗ੍ਰੇਜ਼ੀ ਸਿਆਹੀ ਦੇ ਅਖਰ ਜੁੜਦੇ ਨਹੀ ਚਾਹੇ ਪਾਣੀ ਮੈ ਭਿਜ ਜਾਣ। ਮਨੀ ਸਿੰਘ ਨੂ ਸਭ ਮਾਲਵੇ ਦਾ ਹਵਾਲ ਮਲੂਮ ਹੈ।

ਹੋਰੁ ਭਾਈ ਬਘੇਲ ਸਿੰਘ ਸੁਧ ਸਿੰਘ ਨੇ ਸਾਨੂ ਕਦੇ ਨਾਹੀ ਚਾਰ ਅਖਰ ਪਾਕੇ ਭੇਜੇ, ਓਹ ਜਾਣੇ। ਬਾਬੇ ਜੁਆਹਰ ਸਿੰਘ ਹੁਰੀ ਸਾਨੂ 150) ਰੋਕੁ ਦਿਤਾ

ਥਾ ਸਾਨੂ ਬ੍ਰਤਣ ਨੂ, ਅਸੀ ਓਹ ਸਾਰਾ ਮਨੀ ਸਿੰਘ ਨੂ ਦੇ ਦਿਤਾ ਥਾ ਬਾਸਤੇ ਭੋਗਾ ਦੇ।

ਏਹੁ ਹਰਿਦਾਸ ਤੇਰੀ ਹੈ ਭਾਈ ਬਘੇਲ ਸਿੰਘ। ਹੋਰ ਭਾਈ ਬਹੁਤਾ ਕੀ ਲਿਖੀਏ, ਬਡਾ ਲਿਖਿਆ ਹੈ ਅਗੇ ਮੰਨਣ ਵਾਲਾ ਚਾਹੀਦੇ।

1. ਪਿਤਾ ਸ੍ਰ. ਸਮੁੰਦ ਸਿੰਘ, ਜ਼ਿਲ੍ਹਾ ਅੰਮ੍ਰਿਤਸਰ।
2. ਪਿਤਾ ਸ੍ਰ. ਤੇਗ ਸਿੰਘ, ਜ਼ਿਲ੍ਹਾ ਅੰਮ੍ਰਿਤਸਰ।
3. ਪਿਤਾ ਸ੍ਰ. ਦਲ ਸਿੰਘ, ਜ਼ਿਲ੍ਹਾ ਅੰਮ੍ਰਿਤਸਰ।
4. ਪਿਤਾ ਸ੍ਰ. ਸੋਭਾ ਸਿੰਘ, ਲਾਹੌਰ।
5. ਵਸਤਾਂ
6. ਵਾਵੇ-ਬਾਬੇ ਨੂੰ। ਇਹ ਕਲਕੱਤੇ ਵੱਡੀ ਸੰਗਤਿ ਵਿੱਚ ਰਹਿੰਦਾ ਸੀ।

11

ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਹਰੀ ਸਿੰਘ ਜੀ ਹੋਰ ਸੰਬੂਹ ਸੰਤ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਏਥੇ ਸਾਡੇ ਸੁਖ ਅਨੰਦ ਹੈ, ਆਪਕੀ ਸੁਖ ਸਤਿਗੁਰੂ ਪਾਸੋ ਮੰਗਦੇ ਹਾ। ਇਕ ਵਿਛੋੜੇ ਦਾ ਦੁਖ ਹੈ। ਹੋਰ ਅਸੀ ਬਹੁਤ ਰਾਜੀ ਹਾ, ਖਾਣ ਪੈਨਣ ਦਾ ਕੁਛ ਘਾਟਾ ਨਹੀ। ਜਗਾ ਬੀ ਬੜਾ ਸਾਰਾ ਬੰਗੁਲਾ ਹੈ। ਏਸ ਮੈ ਅਗੇ ਦਿਲੀ ਵਾਲਾ ਬਾਦਸਾਹੁ ਰਹਿੰਦਾ ਸੀ। ਹੋਰ ਤਾ ਤੁਸੀ ਲਿਖਾ ਹੈ ਤੇ ਏਹੁ ਨਹੀ ਲਿਖਾ ਲਹਣਾ ਲੋਕਾ ਤੇ ਲੈ ਲਿਆ ਹੈ ਕਿ ਨਹੀ ਦਿਤਾ। ਅਰ ਮੈ ਲਿਖਿਆ ਮਖਣਾ ਕਿਉ ਨਿਕਲਾ, ਇਹ ਬੀ ਨਹੀ ਲਿਖਾ, ਅਰ ਮਨੀ ਸਿੰਘ ਨੂ ਕਾਗਤ ਦੇ ਦੇਣੇ ਸੋ ਭੀ ਨਹੀ ਲਿਖਾ ਦਿਤੇ ਹੈ ਕਿ ਨਹੀ। ਹੋਰੁ ਲਿਖਾ ਥਾ ਸੁੰਦਰ ਸਿੰਘ ਦੇ ਭਤੀਜੇਂ ਨੂ ਦੁਸਾਲਾ ਦੇਣਾ ਸੋ ਭੀ ਨਹੀ ਲਿਖਾ ਦਿਤਾ ਹੈ ਕਿ ਨਹੀ।

ਹੋਰੁ ਅਤਰੀ ਦੀ ਬੀ ਬਾਤ ਕੁਛ ਨਹੀ ਲਿਖੀ ਕਿਤੇ ਅਨੰਦ ਪੜ੍ਹਾ ਲਿਆ ਹੈ ਕਿ ਨਹੀ। ਲੋਕਾ ਦੇ ਕਹੇ ਕਹਾਇ ਤੂੰ ਕਿਤ ਅਤਰੀ ਨੂ ਗਲ ਨਾ ਪਾ ਲਈ। ਭਜਨ ਬਾਣੀ ਨਹੀ ਹੋਊ ਜੇ ਗਲਿ ਪਾਇ ਲਈ। ਹੁਣ ਭਜਨ ਬਾਣੀ ਦਾ ਬੇਲਾ ਹੈ। ਅਰੁ ਘੋੜਾ ਬੀ ਕੋਈ ਇਕੁ ਅਧਾ ਰਖੁ ਹੋਰ ਨਾ ਰਖੀ। ਸਮਾ ਅਗੇ ਦੇਖੋ, ਕੀ ਜਾਪੇ ਕੀ ਹੁੰਦਾ ਹੈ, ਤਾ ਘੋੜੇ ਨਹੀ ਰਹਿੰਦੇ। ਲੰਡਾ ਉਚਕਾ ਉਠ ਖੜਾ ਹੁੰਦਾ ਹੈ, ਥਾਨਾ ਉਤੋ ਖੋਲਕੇ ਲੈ ਜਾਦੇ ਹੈਨ। ਇਕ ਕੰਮੁ ਇਹੁ ਬੀ ਕਰੀ ਭਾਈ ਇਕ ਤਾ ਕਿਸੇ ਨੂ ਭਜਨ ਨਾ ਦਸੀ, ਇਕੁ ਕਿਸੇ ਨੂ ਜੂਠਾ ਨਾ ਦੇਈ, ਇਕੁ ਗਦੀ ਲਾਕੇ ਨਾ ਬੈਠੀ, ਇਕ ਕਿਸੇ ਤੇ ਲਤਾ ਨਾ ਦਬਾਈ। ਜੇ ਦਬਵਾਵੇ ਤਾ ਕਿਸੇ ਜਨਾਨੇ ਤੇ ਨਾ ਦਬਾਈ। ਏਹ ਬਾਤਾ ਮੇਰੀਆ ਮੰਨਣੀਆ। ਮੇਰੀਆ ਚਿਠੀਆ ਨੂ ਦਸੀ ਬੀਹੀ ਦਿਨੀ ਦੇਖ ਲਿਆ ਕਰ।

ਹੋਰੁ ਭਾਈ ਕੁੜੀ ਨੰਦਾਂ[2] ਦਾ ਬੀ ਆਦਰੁ ਰਖੀ। ਹੋਰ ਮੇਰੇ ਕੜੇ ਬੀ ਹੋਰ ਗਹਿਣਾ ਬੀ, ਜਨਾਨਾ ਮਰਦਾਨਾ, ਸਭ ਬੇਚਕੇ ਹਰਿ ਕੇ ਲੇਖੇ ਲਾ ਦੇ। ਏ ਸਾਰੇ ਦਾ ਖਰਾ ਸੌਦਾ ਕਰ ਦੇਈ। ਜਿਸਨੇ ਰੁਪਈਏ ਦਿਤੇ ਨਹੀ ਉਸ ਤੇ ਲੈ ਲੈਣੇ, ਕਾਗਤ ਦੇਖਕੇ ਮਾੜੇ ਤੇ ਲੈ ਲੈਣੇ। ਅਗੇ ਮੈ ਲਿਖਾ ਹੈ ਜਿਸ ਜਿਸ ਤੇ ਲੈਣੇ ਹੈ ਉਹ ਚਿਠੀ ਦੇਖਕੇ ਲੈ ਲੈਣੇ।

ਹੋਰ ਤਾ ਭੋਗ ਬਹੁਤ ਪਾਏ ਹਨ ਪਰ ਕੋਈ ਭੋਗ ਬੇਬੋ[3] ਦੇ ਨਮਿਤ ਨਹੀ ਪਾਇਆ ਹੈ, ਸੋ ਤੈ ਏਹੁ ਬੀ ਕੰਮ ਕਰਨਾ। ਮਾਈ ਦੇ ਨਮਿਤ ਪੰਜ ਭੋਗ ਪਾ ਦੇਣੇ, ਕੁਛ ਕਪੜਾ ਲੀੜਾ ਭੀ ਦੇ ਦੇਣਾ। ਸਾਡੀ ਤਿਆਰੀ ਬੀ, ਵਿਚੇ ਹੀ ਇਹੁ ਭਾਣਾ ਵਰਤ ਗਿਆ। ਮੰਗਤੇ ਲੋਕਾ ਨੂ ਜਥਾ ਸਕਤਿ ਜੋ ਬਣਿ ਆਵੈ ਸੋ ਦੇਣਾ। ਏਹੁ ਪ੍ਰਿਥੀ ਤਾ ਪ੍ਰਮੇਸਰ ਦੇ ਰਜਉਣ ਦੀ ਹੈ, ਮਨੁਖ ਦੇ ਰਜਉਣ ਦੀ ਨਹੀ ਹੈ। ਤੂੰ ਜਥਾ ਸਕਤਿ ਵਰਤੀ ਜੋ ਪੁਜਿ ਆਵੈ।

ਹੋਰੁ ਘਮੰਡਾ ਤਾ ਥਾ ਈ ਬੇਈਮਾਨ, ਕਾਨ੍ਹੋ ਬੀ ਹੁਣ ਚੁਗਲੀਆ ਕਰਨ ਲਗ ਪਈ ਤਾ ਪਈ ਝਖ ਮਾਰੇ। ਜਿਥੇ ਹੋਰ ਲੋਕਾ ਨੇ ਖੇਹ ਖਾਧੀ ਹੈ ਏਹ ਬੀ ਪਈ ਖਿਚੇ ਖਾਵੇ, ਮੂਹ ਕਾਲਾ ਕਰਾਏ। ਹੋਰ ਮਨੀ ਸਿੰਘ ਨੂ ਏਥੇ ਕੁਛ ਪਦਾਰਥ ਦਿਤਾ ਥੀ 160) ਬਾਬੇ ਜੁਆਹਰ ਸਿੰਘ ਹੁਣ ਤਿਹਾ ਨੇ[4] ਵਾਸਤੇ ਭੋਗਾ ਦੇ, ਸੋ ਮਨੀ ਸਿੰਘ ਭੋਗ ਪੁਆਏ ਹੈ ਕਿ ਨਹੀ। ਹੋਰ ਮੈ ਲਿਖਾ ਥੀ ਜੋ ਸਭ ਨੇ ਬਾਣੀ ਕੰਠ ਕਰਨੀ। ਹੋਰ ਤੁਸੀ ਕੁਛ ਨਹੀ ਲਿਖਾ ਕੰਠ ਕਰਨ ਲਗੇ ਹੈ ਕਿ ਨਹੀ।

ਹੋਰੁ ਤੁਸੀ ਹੁਣੇ ਛੇਤੀ ਸਿੰਘ ਨ ਭੇਜਿਓ। ਕੁਛੁ ਸਰੂਪ ਸਿੰਘ[5] ਦਾ ਮੇਲ ਦੇਖਕੇ ਆਵੇ। ਬਰਸ ਤਾਈ ਦਿਸ ਆਊ ਜੈਸਾ ਹੋਊ।

1. ਮੁਕੰਦ ਸਿੰਘ।
2. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਵੱਡੀ ਲੜਕੀ, ਸਮੁੰਦ ਸਿੰਘ ਦੀ ਪਤਨੀ।
3. ਮਾਤਾ ਸਦਾ ਕੌਰ।
4. ਬਾਬਾ ਜਵਾਹਰ ਸਿੰਘ, ਬਾਬਾ ਲੱਖਾ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ।
5. ਰੂਸ ਦਾ ਸੰਕੇਤਕ ਨਾਂ।

## 12

### ੧ੴ ਸਤਿਗੁਰਿ ਪ੍ਰਸਾਦਿ।

ਹੋਰ ਭਾਈ ਹਰੀ ਸਿੰਘ ਜੀ ਆਦਮੀ ਐਤਨੀ ਦੂਰ ਆਉਦਾ ਬੀ ਹੈ ਤੁਸੀ ਅਛੀ ਤਰਾ ਸਭ ਬਾਤ ਲਿਖਕੇ ਨਹੀ ਦਿੰਦੇ। ਕੁਛ ਮਖਣੇ ਦੀ ਬਾਤ ਨਹੀ ਲਿਖੀ। ਹੋਰ ਏਹੁ ਬੀ ਨਹੀ ਲਿਖਿਆ ਜੋ ਰੁਪਏ ਮਾਝੇ ਤੇ ਲੈਣੇ ਥੇ ਲੈ ਲਏ ਹੈਨ ਕਿ ਨਾਹੀ। ਔਰ ਬੀ ਕੁਛ ਸਾਰਾ ਹਵਾਲ ਨਹੀ ਲਿਖਦੇ। ਦੇਖੋ ਤਾ ਮੈ ਕੈਸੀ ਕੈਸੀ ਬਾਤਾ ਲਿਖਦਾ ਹਾ।

ਹੋਰ ਭਾਈ ਹਰੀ ਸਿੰਘ ਜਦੋ ਅਸੀ ਐਧਰ ਆਏ ਹਾ ਤਦੋ ਜੇਹੜਾ ਗ੍ਰੰਥ ਦੇਵਾ ਸਿੰਘ ਲਿਖਦਾ ਸੀ, ਜੋ ਓਸ ਗ੍ਰੰਥ ਦੀਆ ਸੰਚੀਆ ਲਿਖੀਆ ਹੈਨ ਅਰੁ ਜੋ ਅਣਲਿਖੀਆ ਹੈ, ਸੋ ਸਾਰੀਆ ਭਾਈ ਮਨੀ ਸਿੰਘ[2] ਨੂ ਦੇ ਦੇਣੀਆ ਜਰੂਰ, ਮੈ ਹੀ ਤੈਨੂ ਏਹ ਆਖਿਆ ਹੈ, ਆਪ ਹੀ ਦਿਤੀਆ ਹੈਨ, ਤੇ ਮਨੀ ਸਿੰਘ ਜੀ ਸੈਚੀਆ ਲੈ ਕੇ ਦੋਮੇ ਗ੍ਰੰਥ ਸਾਹਿਬ ਸੰਪੂਰਣ ਕਰਾਇ ਲੈਣੇ ਕਿਸੇ ਚੰਗੇ ਲਖਾਰੀ ਤੇ ਅਰ ਦੋਨੋ ਗ੍ਰੰਥ ਸਾਹਿਬ ਸੰਪੂਰਣ ਹੋ ਗਏ ਤਾ ਓਸਦੀ ਗਊ ਕੇ ਤਾ ਭੈਸ ਲੈ ਲੈਣੀ। ਸਤਿ ਏਹੁ ਹੋਈ ਜੋ ਦੇਵਾ ਸਿੰਘ ਲਿਖ ਦੇਵੇ ਤਾ ਦੇਵਾ ਸਿੰਘ ਤੇ ਲਿਖਾ ਲਈ।

ਅਗੇ ਮਨੀ ਸਿੰਘ ਜੀ ਤੁਸੀ ਅਤਰੀ ਦੇ ਮਾ ਪਿਉ ਨੂ ਆਖਣਾ ਮੇਰਾ ਕਹਿਣਾ ਤੁਸੀ ਕਿਉ ਨਹੀ ਸਮਝਦੇ? ਕਿਉ ਕਮਲੇ ਹੋਏ ਹੋ? ਅਤਰੀ ਦਾ ਅਨੰਦ ਕਿਸੇ ਸਿਖ ਦੇ ਲੜਕੇ ਨਾਲ ਕਿਉ ਨਹੀ ਪੜਾ ਦਿੰਦੇ। ਅਤਰੀ ਤਾ ਇਆਣੀ ਹੈ, ਤੁਸੀ ਵੀ ਇਆਣੇ ਹੋ? ਏਸਦੀ ਏਸ ਤਰਾ ਕਦ ਤਕ ਨਿਭੂਗੀ? ਹੋਰ ਕੀ ਮੈ ਬਹੁਤਾ ਕਾਗਤ ਕਾਲਾ ਕਰਾ। ਥੋੜਾ ਲਿਖਾ ਬਹੁਤਾ ਕਰਕੇ ਜਾਣਨਾ। ਜਿਉ ਤਿਉ ਕਰਕੇ ਭਾਈ ਮਨੀ ਸਿੰਘ ਜੀ ਅਤਰੀ ਦਾ ਸੰਜੋਗ ਕਰ ਦੇਣਾ। ਮੈ ਆਪਣੀ ਬਲੋ ਥੁਆਨੂ ਆਖ ਦਿਤਾ ਹੈ ਅਗੇ ਤੁਸੀ ਜਾਣੋ। ਜੇ ਮਨੀ ਸਿੰਘ ਤੇਰਾ ਆਖਿਆ ਨਾ ਮੰਨਣ ਤਾ ਤੂ ਫੇਰ ਕੁਛ ਨਾ ਆਖੀ। ਆਪਣੀ ਨੂ ਕੁਮਾਰੀ

ਰਖਣ ਚਾਹੇ ਵਿਆਹਿ ਦੇਵਣ ਚਾਹੇ ਮੇਲੇ ਲੈ ਜਾਵਣ, ਚਾਹੇ ਏਸਦੇ ਨਾਲ ਜਾਵਣ।

ਸਭਨੂ ਕੁੜੀ ਮੁੰਡੇ ਨੂ ਅਖਰ ਪੜਾਇ ਦੇਣੇ ਗੁਰਮੁਖੀ। ਹੋਰ ਭਾਈ ਤੂ ਜੋ ਲਿਖਾ ਹੈ ਔਗਣਹਾਰ ਹਾ, ਸੋ ਜੀ 'ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ।' ਭਾਈ ਭਜਨ ਬਾਣੀ ਕਰਕੇ ਏਹੁ ਮੰਗਣਾ 'ਹੇ ਗੁਰੂ ਬਖਸ ਲੈ। ਤੇਰਾ ਪਤਿਤ ਪਾਵਨ ਵਿਰਦ ਹੈ। ਦੁਖ ਸੁਖ ਮੈ ਵਿਸਰ ਨਾ ਜਾਈ ਗੁਰਮਤਿ ਦਾ ਖੈਰੁ ਪਾਈ ਆਪਣੀ ਦਰਗਾਹੋ। ਮਨਮਤਿ ਤੇ ਰਖ ਲਈ।' ਹਰਿ ਵੇਲੇ ਏਹੁ ਅਰਜ ਕਰਨੀ। ਅਗੇ ਜੋ ਕਰਤੇ ਪੁਰਖ ਨੂ ਭਾਵੇ।

ਏਹੁ ਭੀ ਸਭ ਕੋ ਸੁਣਾਇ ਦੇਈ ਜੂਠਾ ਨਾ ਕੋਈ ਕਿਸੇ ਨੂ ਦੇਵੇ, ਨਾ ਕੋਈ ਜੂਠਾ ਲੇਵੇ। ਏਹੁ ਕਾਸਦਾ ਸੀਤ ਪ੍ਰਸਾਦਿ ਹੈ ? ਜੀਅ ਦਾ ਜੂਠਾ ਖਾਧੇ ਤੇ ਕੀਧੇ ਕੁਬਾੜ ਖੁਲ ਗਏ ਹੈਨ, ਕੌਡੇ ਮਾਗੂ, ਮੈ ਤਾ ਭਾਈ ਬਥੇਰਾ ਮਨੇ ਕੀਤਾ, ਨਾ ਹਟੇ। ਹਾਰ ਕੇ ਮੈ ਬੀ ਚੁਪ ਕਰ ਰਿਹਾ। ਪਰ ਮੈ ਰਾਜੀ ਨਹੀ ਥੀ, ਕਿਸ ਕਿਸ ਨੂ ਹਟਾਆ। ਜੂਠਾ ਖਾਣਾ ਭਜਨ ਬਾਲਿਆ ਕਾ ਕੰਮ ਨਹੀ। ਹੋਰ ਜੋ ਕੌਲੀ ਚੀਤੇ ਨੂ ਲੈ ਜਾਵੇ ਜਲੁ ਸੋ ਉਹ ਕੌਲੀ ਸੁਚੀ ਨਹੀ। ਏਹੁ ਸਭ ਨੂ ਸੁਨਾਇ ਦੇਣਾ। ਅਗੇ ਰਲਾਇ ਦਿੰਦੇ ਥੇ ਕੌਲੀ।

ਹੋਰ ਭਾਈ ਮਨੀ ਸਿੰਘ ਏਹੁ ਬਾਤ ਜਰੂਰ ਚੇਤੇ ਰਖਣੀ ਜੀਨੂ ਏਥੇ ਹੀ ਬਾਤ ਤੂੰ ਸੁਣਾਏ, ਓਸਨੂ ਬਹੁਤ ਤਗੀਦ ਕਰੀ। ਕਿਸ ਕਰਕੇ ? ਮੁਕਬਰ ਵਿਚ ਫਿਰਦੇ ਰਹਿੰਦੇ ਹੈਨ। ਜੇ ਇਕ ਮੁਕਬਰ ਨੇ ਗੋਰੇ ਨੂ ਜਾ ਕੇ ਆਖ ਦਿਤਾ ਸਾਹਿਬ ਰਾਮ ਸਿੰਘ ਨੂ ਰਾਮ ਸਿੰਘ ਦੇ ਆਦਮੀ ਮਿਲ ਮਿਲ ਆਉਦੇ ਹੈਨ ਤਾ ਪੰਜਾਬ ਦਾ ਗੋਰਾ ਜਿਲੇ ਬਾਲਾ ਐਥੇ ਤੁਰਤ ਲਿਖਕੇ ਭੇਜ ਦੇਊਗਾ। ਆਖੇਗਾ ਤੁਸੀ ਰਾਮ ਸਿੰਘ ਦੀ ਕਿਆ ਖਵਰਦਾਰੀ ਕਰਦੇ ਹੋ ? ਰਾਮ ਸਿੰਘ ਦੇ ਆਦਮੀ ਰਾਮ ਸਿੰਘ ਨੂ ਮਿਲ ਜਾਦੇ ਹੈਨ, ਤਾ ਏਥੋ ਬਾਲੇ ਨੀਚ ਸਾਨੂ ਖਬਰ ਨਹੀ ਕਿਧਰ ਲੈ ਜਾਣਗੇ। ਏਹੁ ਤਾ ਚੰਗੀ ਜਾਗਾ ਹੈ। ਜੇਹੜਾ ਆਉਦਾ ਹੈ ਸੋ ਮਿਲ ਜਾਦਾ ਹੈ। ਤਗੀਦ ਕਰੀ ਤੇਤੋ ਸੁਣਕੇ ਏਥੇ ਦੀਆ ਬਾਤਾ ਬਹੁਤ ਨਾ ਬਕਦੇ ਫਿਰਨ। ਅਗੇ ਅਸੀ ਏਮੇ ਈ ਨਹੀ ਲਿਖਿਆ ਥਾ ਬਹੁਤ, ਅਰੁ ਏਨਾ ਲੋਕਾ ਦਾ ਤਾ ਕੁਛ ਨਹੀ ਜਾਣਾ, ਸਾਨੂ ਕਿਤੇ ਹੋਰ ਦੁਖ ਵਿਚਿ ਪਾਇ ਦੇਣ। ਦੇਖੀ ਤੂੰ ਜਾਣ, ਜਿਹੜਾ ਸੁਣੇ ਮਨ ਮੈ ਰਖੇ।

ਹੋਰ ਭਾਈ ਜੋ ਤੁਸੀ ਪੁਛੀ ਹੈ ਸੋ ਮੈ ਸਮਝੀ। ਭਾਈ ਮੇਰੀ ਤਾ ਸਾਦੀ ਕਰਨ ਦੀ ਸਲਾਹਿ ਨਾ ਅਗੇ ਥੀ ਨਾ ਹੁਣ ਹੈ। ਜਿਤਨਾ ਦਿਨ ਜੀਊਣਾ ਹੈ

ਓਤਨੇ ਦਿਨ ਏਹੁ ਗੁਰੂ ਪਾਸੋ ਖੈਰ ਮੰਗਦਾ ਹਾ ਹੇ ਗੁਰੂ ਮੇਰੇ ਪਾਸੋ ਸਾਸ ਸਾਸ ਆਪਣਾ ਨਾਮ ਜਪਾਓ। ਅਗੇ ਜੋ ਗੁਰੂ ਨੇ ਕਰਨੀ ਹੈ ਸੋ ਗੁਰੂ ਜਾਣੇ। ਅਤਰੀ ਦੇ ਮਾ ਪਿਉ ਨੂ ਮੈ ਹਮੇਸਾ ਏਹੁ ਲਿਖਦਾ ਹਾ ਤੁਸੀ ਏਨੂ ਕਿਉ ਨਹੀ ਪੂਨਾ ਦਿੰਦੇ। ਫੇਰ ਫਲਾਣੇ ਦੀ ਉਧਲ ਗਈ, ਫਲਾਣੇ ਦਾ ਨਕ ਬਢਾ। ਬੁਆਨੂ ਫਿਟ ਫਿਟ ਹੋਊ। ਤੈਨੂ ਬੀ ਕਹਾ ਥਾ ਜਾਇ ਕਹੀ, ਏਹੁ ਤਾ ਬਾਤ ਮੁਕੀ। ਅਗੇ ਕੁਸਾਲ ਸਿੰਘ³ ਦੀ ਬਡੀ ਬਦਨਾਮੀ ਸੁਣੀ ਹੈ, ਪਰ ਜੇ ਹੁਣ ਸੁਧਰ ਗਿਆ ਹੈ ਤਾ ਸੰਗਤ ਓਸ ਨੂ ਬੀ ਮੇਲ ਲੈਣਾ। ਨ੍ਰਿਦੋਖ ਤਾ ਇਕ ਗੁਰੂ ਈ ਹੈ ਜੀ।

ਹੋਰ ਜੀ ਜੇਹੜਾ ਗੁਰੂ ਜੀ ਦਾ ਹੁਕਮੁ ਹੈ ਸੋ ਸਮੇ ਸਮੇ ਸਿਰ ਸਭ ਹੁੰਦਾ ਆਇਆ ਹੈ ਸਹਿਜੇ ਈ। ਅਗੇ ਭਾਈ ਗੁਰੂ ਜਾਣੇ। ਪਿਛੇ ਤਾ ਪੂਰਾ ਹੁੰਦਾ ਆਇਆ ਹੈ, ਅਵ ਬੀ ਆਸ ਹੈ। ਹੋਰ ਜੀ ਲੰਗਰ ਦੀ ਬਾਤ ਏਹੁ ਹੈ ਜਿਤਨਾ ਕੁਛ ਸਰੇ ਕਿਸੇ ਤੇ ਸੋ ਲੰਗਰ ਪਾਵੇ। ਲਿਖਣਾ ਕੀ ਹੈ, ਹੋਰ ਕੀ ਲਿਖਣਾ ਹੈ? ਗੁਰੂ ਸਾਹਿਬ ਜੀ ਸਰਬ ਦਾਨਾ ਤੇ ਉਪਰ ਅੰਨ ਦਾ ਦਾਨ ਬਡਾ ਲਿਖਾ ਹੈ ਸਾਖੀਆ ਮੈ। ਜੋ ਲੰਗਰ ਦੀ ਟਹਿਲ ਕਰੂਗਾ ਓਸਦਾ ਬਹੁਤ ਭਲਾ ਹਊਗਾ। ਸਤਿ ਕਰ ਮੰਨਣਾ। ਐਥੇ ਸਾਨੂ ਕੁਛ ਨਹੀ ਚਾਹੀਦਾ, ਰਾਮਦਾਸਪੁਰੇ ਲੰਗਰ ਪਾਓ। ਅਛਾ ਕਰਾ ਨਾ ਸਿਟਾ ਪਦਾਰਥ।

ਹੋਰੁ ਭਾਈ ਜੀ ਸੀਤ ਪ੍ਰਸਾਦਿ ਦੀ ਤਾ ਮੈ ਬਾਤਿ ਅਗੇ ਕਈ ਬਾਰ ਲਿਖੀ ਹੈ ਜੋ ਜੂਠਾ ਨਾ ਕੋਈ ਕਿਸੇ ਦਾ ਖਾਵੇ ਨਾ ਕੋਈ ਕਿਸੇ ਨੂ ਦੇਵੇ। ਤੁਸੀ ਨਹੀ ਸੁਣੀ, ਸੀਤ ਪ੍ਰਸਾਦਿ ਤਾ ਬਚਨ ਮੰਨਣਾ ਹੈ। ਗੁਰੂ ਜੀ ਨੇ ਤਾ ਏਹੁ ਸੀਤ ਪ੍ਰਸਾਦਿ ਕਹਾ ਹੈ ਅਜ ਦੇ ਸਮੇ। ਮੈ ਤਾ ਜੂਠਾ ਟੁਕ ਖਾ ਕੇ ਕੋਈ ਨਹੀ ਡਿਠਾ ਬਬਾਨਾ ਉਤੇ ਚੜਾ ਜਾਦਾ। ਬਚਨ ਮਨ ਕੇ ਤਾ ਅਨੇਕ ਉਧਰੇ ਹੈ। ਸੋ ਜੀ ਗੁਰੂ ਜੀ ਦਾ ਜੋ ਬਚਨ ਹੈ ਭਾਈ ਓਸਦੇ ਮੰਨਣ ਦੀ ਕਰੋ। ਗੁਰੂ ਅਗੇ ਬੇਨਤੀ ਕਰਨੀ 'ਹੇ ਗੁਰੂ ਜੀ ਆਪਣਾ ਹੁਕਮੁ ਮਨਾਓ।' ਅਗੇ ਗੁਰੂ ਦਾਤਾ ਹੈ। 'ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ' ਏਹੁ ਸੀਤ ਪ੍ਰਸਾਦਿ ਛਕੋ। ਭਾਈ ਜੂਠੇ ਟੁਕਾ ਮੈ ਕੁਛ ਨਹੀ ਫਾਇਦਾ। ਸੋ ਮੈ ਲਿਖਦਾ ਹਾ ਜੋ ਗੁਰੂ ਜੀ ਨੇ ਹੁਕਮ ਦੀਆ ਹੈ। ਆਪਣੇ ਮਨ ਤੇ ਨਹੀ ਲਿਖਦਾ।

ਜੋ ਤੁਸੀ ਕਹਾ ਹੈ ਪੰਥ ਰੁਲ ਨਾ ਜਾਵੇ, ਸੋ ਸਾਡੀ ਬੀ ਤਾ ਏਹੁ ਅਰਜ ਹੈ ਗੁਰੂ ਸਾਹਿਬ ਅਗੇ ਬਾਰ ਬਾਰ 'ਹੇ ਗੁਰੂ ਜੀ, ਸਾਰੀ ਸੰਗਤ ਨੂ ਬਖਸ ਲੈ। ਸਭ ਤੇਰੇ ਜੀਅ ਹਾ ਬੁਰੇ ਭਲੇ।' ਅਗੇ ਜੋ ਗੁਰੂ ਨੂ ਭਾਵੇ। ਗੁਰੂ ਭਾਣੇ

ਦਾ ਮਾਲਕੁ ਹੈ।

ਹੋਰ ਭਾਈ ਗੁਰੂ ਤਾ ਕਦੇ ਬੁਢਾ ਨਹੀ ਹੋਇਆ, ਏਸ ਬਾਤ ਦੀ ਬੇਦ ਸਾਸਤ੍ਰ ਉਗਾਹੀ ਦਿੰਦੇ ਹੈ। ਕੁਝ ਸਾਡੇ ਈ ਕਰਮਾ ਬਿਖੇ ਨੂਣਤਾਈ ਹੈ। ਸੁਕਰ ਹੈ ਜੋ ਗੁਰੂ ਦੇ ਦਰਬਾਜੇ ਤੇ ਆਇ ਡਿਗੇ ਹਾ। ਗੁਰੂ ਦੀ ਸਾਖ ਏਹੁ ਬੀ ਹੈ ਜੋ ਗੁਰੂ ਸਦਾ ਬਖਸਿੰਦ ਹੈ। ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ।

ਤੁਮਾਰੇ ਲਿਖੇ ਕਾ ਉਤਰ ਸਭ ਦੀਆ ਮਾੜਾ ਮੋਟਾ ਜੋ ਬੁਧ ਮੈ ਆਵਾ। ਮੇਰੀ ਅਕਲ ਤੁਛ ਹੈ।

1. ਇਹ ਸ੍ਰੀ ਭੈਣੀ ਸਾਹਿਬ ਹੱਟੀ ਤੇ ਕੰਮ ਕਰਦਾ ਹੁੰਦਾ ਸੀ
2. ਅਤਰੀ ਦਾ ਚਾਚਾ।
3. ਪਿੰਡ ਮਰ੍ਹਾਣਾ ਜ਼ਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ।

## 13

### ੧ੴ ਸਤਿਗੁਰਿ ਪ੍ਰਸਾਦਿ।

ਹੋਰੁ ਮਨੀ ਸਿੰਘ ਦੇਖੀ ਕਿਤੇ ਅਤਰੀ ਤੁਰ ਨਾ ਪਵੇ ਏਥੇ ਨੂ। ਏਥੇ ਦਾ ਹਵਾਲ ਤਾ ਤੈ ਸਭ ਦੇਖਾ ਹੈ। ਏਥੇ ਸਾਡੇ ਪਾਸ ਤਾ ਕੋਈ ਆਉਦਾ ਨਹੀ, ਰਸਤ ਲੈ ਕੇ ਆਉਦੇ ਹੈ। ਪਰ ਸਾਡੇ ਹਛੇ ਬਾਸਤੇ ਕੀਤੀ ਹੈ ਮਹਾਰਾਜ ਨੇ। ਜੇ ਆਉਣੇ ਮਿਲਨਿ ਤਾ ਕਈ ਲੋਕ ਆਉਣ ਸਾਡੇ ਪਾਸ। ਪਏ ਜਕੜ ਮਾਰਨ, ਮਗਜ ਖਾਣ, ਭਜਨ ਬਾਣੀ ਨਾ ਕਰਨ ਦੇਣ। ਹੁਣ ਸੁਖਾਲੇ ਭਜਨ ਬਾਣੀ ਕਰਦੇ ਹਾ, ਕਛੁ ਵਖੇਪਤਾ ਨਹੀ। ਅੰਦਰ ਮੈ ਖੂਹੀ ਹੈ, ਅਸਨਾਨ ਦਾ ਬੜਾ ਸੁਖ ਹੈ ਭਾਵੇ ਕਿਸੇ ਵੇਲੇ ਕਰ ਲਈਏ। ਕਦੇ ਇਕ ਬਜੇ ਕਦੇ ਦੋ ਬਜੇ ਰਾਤ ਦੇ ਨਾਇ ਲੈਦੇ ਹਾ ਕਦੇ ਤਿੰਨ ਬਜੇ।

ਜੇ ਚੰਦਾ ਸਿੰਘ' ਬਾਤ ਮੰਨੇ ਤਾ ਤੂ ਦੋ ਚਾਰ ਮਹੀਨੇ ਪਿਛੇ ਚੰਦਾ ਸਿੰਘ ਪਾਸ ਚਿਠੀ ਭੇਜੀ ਸਭ ਹਵਾਲ ਲਿਖਕੇ ਬਰੀਕ ਅਖਰੀ। ਚੰਦਾ ਸਿੰਘ ਦੇ ਜਾਵੇ, ਜਾਦਾ ਜਾਦਾ ਸਿਟ ਜਾਵੇ, ਪਰ ਮੇਰਾ ਨਾਉ ਦਇਆਲ ਸਿੰਘ ਤੇ ਨਾਨੂ ਸਿੰਘ ਦਾ ਨਾਉ ਕ੍ਰਿਪਾਲ ਸਿੰਘ ਲਿਖਣਾ। ਜੇ ਚੰਦਾ ਸਿੰਘ ਮੰਨੇ ਤਾ ਜਰੂਰ ਭੇਜੀ, ਜੇ ਨਾ ਮੰਨੇ ਤਾ ਓਹ ਜਾਣੇ ਕੋਈ ਜੋਰ ਤਾ ਨਹੀ ਨਾ। ਜਿਥੇ ਤੂ ਜਾਵੇ ਓਥੇ ਹੀ ਸਿੰਘਾ ਨੂ ਬਾਣੀ ਕੰਠ ਕਰਨ ਦਾ, ਭੋਗ ਪਾਉਣ ਦਾ ਸਭ ਨੂ ਆਖਦਾ ਜਾਈ। ਅਖਰ ਜੁੜ ਨਾ ਜਾਣ ਬਡੀ ਮਿਹਨਤ ਨਾਲ ਲਿਖੇ ਹਨ ਭਜਨ ਬਾਣੀ ਛਡਕੇ। ਚੂਨ੍ਹੀ ਤੇ ਖਮਾਣੋ ਜਾਈ, ਬਚਨ ਬਲਾਸ ਸੁਣਾਈ ਨਾਲੇ ਹਰਿਦਾਸ ਸੁਣਾਈ। ਸਭ ਨੂ ਬਾਣੀ ਕੰਠ ਕਰਨ ਦਾ ਹੁਕਮ ਸੁਣਾਈ। ਜੇ ਪੁਜ ਆਉਣ ਤਾ ਪੰਜ ਗ੍ਰੰਥ ਕੰਠ ਕਰਨ, ਨਹੀ ਤਾ ਜਪੁ, ਜਾਪੁ, ਰਹਿਰਾਸ, ਆਰਤੀ ਸੋਹਿਲਾ, ਸੁਖਮਨੀ, ਆਸਾ ਦੀ ਬਾਰ ਸਭ ਕੰਠ ਕਰਨ ਜਨਾਨੇ ਮਰਦਾਨੇ ਨਾਲੇ ਪਿਛਲੀ ਰਾਤ ਨਾਇਕੇ ਪੜਨਾ। ਨਾਲੇ ਫੇਰ ਬਾਣੀ ਪੜਕੇ ਜਿਤਨਾ ਬਣਿ ਆਵੇ ਉਤਨਾ ਭਜਨ ਕਰਨਾ। ਗੁਰੂ ਜੀ ਅਗੇ ਹਰਿਦਾਸ ਕਰਨੀ ਹਥ ਜੋੜਕੇ ਬਾਣੀ

ਪੜਕੇ। ਖਾਲਸਾ ਜੀ ਗੁਰੂ ਜੀ ਕਹਾ ਹੈ ਭਜਹੁ ਗੋਬਿੰਦ ਭੂਲਿ ਮਤ ਜਾਹੁ। ਮਾਨਸ ਜਨਮ ਕਾ ਏਹੀ ਲਾਹੁ। ਗੁਰੂ ਜੀ ਨੇ ਅਨੇਕ ਬਾਰ ਏਹੁ ਬਾਤ ਲਿਖੀ ਹੈ ਸਾਰੇ ਗ੍ਰੰਥ ਸਾਹਿਬ ਮੈ।

ਫੇਰ ਘੁੰਗਰਾਲੀ, ਉਟਾਲੀ ਫਤੇ ਬੁਲਾਇਕੇ ਏਹੁ ਬਚਨ ਸੁਣਾਈ। ਭੈਣੀ ਜਾਇ ਕੇ ਰਾਇਪੁਰ ਗੁਜਰਬਾਲ ਲੋਹਗੜ ਹੋਰ ਸਾਰੇ ਜਿਥੇ ਤੂ ਜਾਵੇ ਨਾਲੇ ਸਿਰੀ ਵਾਹਿਗੁਰੂ ਜੀ ਦੀ ਫਤੇ ਬੁਲਾਉਦਾ ਜਾਈ ਨਾਲੇ ਏਹੁ ਉਪਦੇਸੁ ਸੁਣਾਉਦਾ ਜਾਈ। ਜੋ ਮੰਨੇ ਤਾ ਅਛਾ ਹੈ ਨਹੀ ਤਾ ਓਹ ਜਾਣੇ। ਬਾਣੀ ਨੂ ਇਉ ਬਹੁਤਾ ਕਹਾ ਹੈ ਬਾਣੀ ਬਿਨਾ ਭਜਨ ਬੀ ਥੋੜਾ ਕਰਦੇ ਹੈਨ, ਐਵੇ ਜਕੜ ਮਾਰੀ ਜਾਦੇ ਹੈਨ। ਬਾਣੀ ਪੜਦੇ ਹੋਏ ਤੇ ਜਕੜ ਨਹੀ ਮਾਰੇ ਜਾਦੇ। ਭਜਨ ਮੈ ਜਕੜ ਮਾਰਦਾ ਮਾਰਦਾ ਫੇਰ ਜਕੜਾ ਦਾ ਈ ਸੁਭਾਉ ਪੈ ਜਾਦਾ ਹੈ। ਅਛੀ ਤਰਾ ਨਿਗਾ ਕਰਕੇ ਦੇਖ ਲੇਵਹੁ ਸਾਰੇ ਹੀ, ਬਾਣੀ ਪੜਨ ਬਾਲਾ ਕੋਈ ਭਾਵੇ ਡਿਗਾ ਹੋਵੈ, ਨਹੀ ਬਾਣੀ ਪੜਨ ਬਾਲੇ ਬਹੁਤੇ ਡਿਗੇ ਹੋਣਗੇ, ਮੈਨੂ ਤਾ ਇਉ ਮਾਲੂਮ ਹੁੰਦੀ ਹੈ। ਅਗੇ ਭਾਈ ਖਾਲਸਾ ਜੀ ਗੁਰੂ ਦੀ ਤਾ ਗੁਰੂ ਹੀ ਜਾਣੇ। ਹਮਾਰੀ ਮਤ ਮੈ ਜੋ ਆਇਆ ਹੈ ਸੋ ਮੈ ਲਿਖਾ ਹੈ। ਜੋ ਮੇਰੇ ਪਾਸੋ ਗੁਰੂ ਜੀ ਨੇ ਲਿਖਾਇਆ ਹੈ ਸੋ ਮੈ ਲਿਖਾ ਹੈ।

1. ਪਿੰਡ ਸਕਤੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਦਾ ਕਾਰੀਗਰ ਸਿੰਘ।

## 14

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੁਮ ਗੰਗਾ ਨੂ ਜੋ ਮਸਤਾਨਾ ਥੀ, ਓਸਦੀ ਜੋਗੁ ਉਪਮਾ ਭਾਈ ਦਇਆਲ ਸਿੰਘ ਤੇ ਫਤੇ ਸਿੰਘ[1] ਤੇ ਆਲਾ ਸਿੰਘ ਤੇ ਜੈ ਸਿੰਘ, ਨਗਾਰਚੀ ਸਿੰਘ, ਹਾਕਮ ਸਿੰਘ, ਨਗੀਨਾ ਸਿੰਘ, ਹਰਿਦਿਤ ਸਿੰਘ, ਟੇਕ ਸਿੰਘ, ਦੂਆ ਆਲਾ ਸਿੰਘ ਵਾਵਾ ਬਾਲਾ, ਹੋਰੁ ਸੋਧ ਸਿੰਘ, ਗੰਡਾ ਸਿੰਘ, ਰਾਗਾ ਸਿੰਘ ਤੇ ਸੂਹਾ ਸਿੰਘ, ਖਜਾਨ ਸਿੰਘ ਤੇ ਸੰਬੂਹ ਸੰਗਤ ਮੁਠਡਿਆ ਦੀ ਨੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਵਾਚਣੀ। ਪਰਮਹੰਸ ਨੂ ਨਾਲੇ ਹੋਰ ਬੀਬੀਆ ਨੂ ਰਾਮਸਤਿ ਆਖਣੀ।

ਹੋਰੁ ਅਸੀ ਏਥੇ ਸੁਖੀ ਆਨੰਦ ਹਾ। ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ। ਇਹ ਭੀ ਗੁਰੂ ਚਾਹੇਗਾ ਮੇਟ ਦੇਊਗਾ। ਹੋਰ ਆਪਦੀ ਸਰਬ ਸੰਗਤ ਦੀ ਸੁਖ ਹਮੇਸਾ ਗੁਰੂ ਸਾਹਿਬ ਦੇ ਚਰਨਾ ਵਿਚੋ ਮੰਗਦੇ ਹਾ। ਹੋਰ ਭਾਈ ਖਾਲਸਾ ਜੀ ਏਹੁ ਹੁਕਮ ਹੈ ਜੋ ਸਭਨੇ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ, ਲੜਕਿਆ ਨੇ, ਅਰੁ ਪਿਛਲੀ ਰਾਤ ਉਠਕੇ ਸਭਨਾ ਇਸਿਨਾਨ ਕਰਨਾ। ਲੜਕਿਆ ਤੇ ਬੀਬੀਆ ਨੂ ਅਖਰ ਪੜਾ ਦੇਣੇ ਸਭਨਾ ਨੂ, ਅਰ ਆਪੋ ਆਪਣੇ ਘਰ ਮੈ ਭੋਗ ਭੀ ਗ੍ਰੰਥ ਸਾਹਿਬ ਦੇ ਪਾਉਣੇ। ਰਾਤ ਨੂ ਬੈਠਕੇ ਸਬਦੁ ਜੋਟੀਆ ਦੇ ਨਾ ਪੜਨੇ, ਬਾਣੀ ਕੰਠ ਸਭਨੇ ਕਰਨੀ।

ਜੋਟੀਆ ਦੇ ਸਬਦ ਜਦ ਗੁਰੂ ਪੜਾਊਗਾ ਤਾ ਫੇਰ ਪੜੇ ਜਾਨਗੇ। ਹਾਲ ਤਾ ਲੋਕ ਆਦੇ ਹੈਨ ਕੂਕੇ ਰੌਲਾ ਪਾਉਦੇ ਹੈਨ, ਸੋ ਏਹੁ ਰੌਲਾ ਤਾ ਨਹੀ ਸੀ ਪਰ ਰੌਲਾ ਭੀ ਗੁਰੂ ਏਨਾ ਨੂ ਦਿਖਾਲ ਦੇਊਗਾ। ਗੁਰੂ ਦੇ ਘਰ ਕਿਸੇ ਬਾਤ ਦੀ ਕਮੀ ਨਹੀ। ਗੁਰੂ ਜੀ ਦਾ ਹੁਕਮ ਭੀ ਹੈ ਰੌਲੀ ਪਵੈ ਦੇਸ ਸਭ ਰੁਲੈ। ਅਰੁ ਬਾਣੀ ਕੰਠ ਜਰੁਰ ਸਭਨੇ ਕਰਨੀ, ਜਨਾਨੇ ਮਰਦਾਨੇ ਨੇ, ਨਾਲੇ ਭਜਨੁ ਭੀ ਕਰਨਾ ਜਿਤਨਾ ਹੋਵੇ।

1. ਪਿਤਾ ਸ੍ਰ. ਬੀਹਲਾ ਸਿੰਘ, ਪਿੰਡ ਮੁਠੱਡਾ ਕਲਾਂ, ਜ਼ਿਲ੍ਹਾ ਜਲੰਧਰ।

15

੧ੴ ਸਤਿਗੁਰਿ ਪ੍ਰਸਾਦਿ।

ਹੋਰੁ ਬੀਬੀ ਨੰਦਾ ਜਦ ਬਿਆਹਿ ਦੇਵੇ ਸੇਰ ਸਿੰਘ ਉਸ ਵੇਲੇ ਲੈ ਲੈਣਾ ਅਰ ਕੁੜੀਆ ਮੁੰਡਿਆ ਤੇ ਅਛੀ ਤਰਾ ਭਜਨ ਕਰਾਉਣਾ, ਬਾਣੀ ਕੰਠ ਕਰਾਉਣੀ ਸਭਦੇ। ਬਾਣੀ ਪੜਾਉਣੀ, ਗ੍ਰੰਥ ਸਾਹਿਬ ਦੇ ਪਾਠ ਕਰਾਉਣੇ ਅਰ ਪਿਛਲੀ ਰਾਤ ਸਭ ਕੋ ਇਸਨਾਨੁ ਕਰਾਕੇ ਭਜਨ ਕਰਾਉਣਾ। ਕਿਸੇ ਨੂ ਸੌਣ ਨਹੀ ਦੇਣਾ ਪਿਛਾ ਰਾਤ ਜੋ ਤੇਰੇ ਪਾਸ ਰਹਿੰਦੇ ਹੈ। ਕੁੜੀਆ ਮੁੰਡਿਆ ਵਿਚ ਬੀਬੀ ਤੇਰੀ ਮਹੰਤੀ ਹੈ। ਉਤਮੀ ਨੂ ਵੀ ਆਦਰੁ ਦੇਣਾ। ਉਤਮੀ ਨੇ ਲਿਖਾ ਅਗੇ ਨਿਮਾਣੀ ਨਿਤਾਣੀ ਹਾ। ਉਤਮੀ ਤੈ ਨੰਦਾ ਦੇ ਕਹੇ ਵਿਚਿ ਚਲਣਾ। ਜੋ ਨੰਦਾ ਆਖੇ ਸੋ ਮੰਨਣਾ।

ਹੋਰੁ ਭਾਈ ਹਰੀ ਸਿੰਘ ਜੀ ਜੇਹੜੇ ਪੈਸੇ ਰਖੇ ਥੇ ਉ ਵਰਤ ਲਏ ਹੈ ਕਿ ਨਹੀ, ਕੇ ਸਾਰੇ ਬਰਤੇ ਹੈ ਕੇ ਅਜੇ ਨਹੀ ਬਰਤੇ। ਜਦ ਕੋਈ ਫੇਰ ਆਵੇ ਤਾ ਏਸ ਬਾਤ ਦੀ ਖਬਰ ਲਿਖੀ, ਅਰੁ ਜੋ ਮੇਰੀ ਬਹੀ ਉਤੇ ਲਹਿਣਾ ਲੈਣਾ ਲਿਖਾ ਥਾ ਸੋ ਸਭ ਨੇ ਦਿਤਾ ਹੈ ਕਿ ਨਹੀ। ਜਿਨ ਨਹੀ ਦਿਤਾ ਸੋ ਵੀ ਲਿਖਣਾ। ਹੋਰ ਸਾਹਿਬੋਂ ਨੇ ਜੋ ਖਾਸੀ ਕੀ ਦਾਰੂ ਪੁਛੀ ਹੈ ਸੋ ਜੀ ਹਮਾਰੇ ਤੇ ਇਹੁ ਦਵਾਈ ਹੈ ਬਡੀ ਜੋ ਕੰਮੁ ਕੁਛੁ ਨਾ ਕੀਤਾ ਕਰੁ। ਰਾਤਿ ਦਿਨਿ ਭਜਨੁ ਕਰਿਆ ਕਰੁ ਤਕੜੀ ਹੋ ਕੇ। ਇਹ ਦਾਰੂ ਸਭ ਤੇ ਅਛੀ ਹੈ। ਅਰੁ ਥੋੜੀ ਫੀਮ ਖਾਏ ਲਿਆ ਕਰੁ ਹਮੇਸਾ। ਫੀਮ ਖਾਕੇ ਬਹੁਤ ਗਲਾ ਨਾ ਕਰੀ ਜਾਣਾ। ਭਜਨੁ ਕਰੀ ਬਹੁਤਾ ਤਾ ਰਾਮੁ ਹੋਇ ਜਾਊਗਾ। ਗੁਰੂ ਜੀ ਕਾ ਹੁਕਮ ਹੈ ਸਰਬ ਰੋਗ ਕਾ ਅਉਖਧੁ ਨਾਮੁ। ਨਾਮੁ ਤੇ ਈ ਸਾਰੇ ਦੁਖ ਦੂਰਿ ਹੋਇ ਜਾਦੇ ਹੈਨ ਮਨਿ ਤਨਿ ਦੇ।

ਹੋਰੁ ਜਦਿ ਹਰਿਦਾਸ ਲਿਖੇ ਤਾ ਬਹੁਤਾ ਸਿਰੀ ਸਿਰੀ ਅਰ ਮਹਾਰਾਜ ਮਹਾਰਾਜ ਸਬਦ ਨਾ ਲਿਖਿਆ ਕਰੇ। ਖਬਰ ਸਾਰਿ ਲਿਖਿਆ ਕਰੇ ਬਹੁਤ ਤਰਾ ਦੀ। ਚੰਡੀ ਦੀ ਵਾਰ, ਉਗ੍ਰਦੰਤੀ ਸਭ ਪਾਠ ਕੀਤਾ ਕਰੇ ਹਮੇਸਾ। ਜੋ ਅਖਰੁ ਨਹੀ

ਪੜਾ ਉਹ ਕੰਠ ਕਰੁ ਲੇਵੇ ਪੜੇ ਹੋਇਆ ਤੇ। ਪੜੇ ਹੋਏ ਬੀ ਕੰਠ ਕਰੁ ਲੈਣ ਜਿਤਨੇ ਡੇਰੇ ਰਹਿੰਦੇ ਹੈ। ਭਜਨ ਬਾਣੀ ਤੇ ਬਿਨਾ ਭਾਵੇ ਕੋਈ ਕਿਤਨਾ ਕੰਮ ਕਰੇ ਰਿਜਕ ਦਾ ਬਾਧਾ ਨਹੀ ਹੁੰਦਾ। ਜੇ ਰਿਜਕ ਬੀ ਹੈ ਕਿਸੇ ਪਾਸ ਬਹੁਤਾ, ਉਧੀ ਨੀਤ ਨਹੀ ਭਰਦੀ, ਤਰਿਸਨਾ ਦੀ ਅਗਿ ਸਦਾ ਈ ਲਗੀ ਰਹਿੰਦੀ ਹੈ। ਪੁਨ ਦਾਨੁ ਵੀ ਨਹੀ ਹੋ ਸਕਦਾ। ਧਨੁ ਪਿਆ ਈ ਛਡਕੇ ਮਰੁ ਜਾਦਾ ਹੈ। ਦੁਰਿਗਤੀ ਕੋ ਪਰਾਪਤਿ ਹੋਇ ਜਾਦਾ ਹੈ। ਬਿਨਾ ਭਜਨ ਪੁੰਨ ਤੇ ਪ੍ਰੇਮੇ ਜਟ[2] ਨੂ ਦੇਖ ਲੇਉ, ਜੀਉਣ ਸਿੰਘ ਨੂ[3] ਹੋਰ ਅਨੇਕਾ ਕੋ ਕੀ ਸੁਖੁ ਹੈ ਉਨਾ ਕੋ ਧਨ ਦਾ।

ਹੋਰੁ ਭਾਈ ਹਰੀ ਸਿੰਘ ਜੀ ਕੰਮ ਤੇ ਬਾਫਰ ਨਾ ਰਖਣੇ ਵੈਲ ਅਰ ਗਡਾ ਬੀ ਦੇ ਦਿਆ ਕਰੋ ਜਿਸਦੇ ਪਾਸ ਨਾ ਹੋਵੇ ਗਰੀਬ ਦੇ, ਪਿੰਡ ਮੈ ਵੀ ਦੂਏ ਪਿੰਡ ਦੇ ਨੂ ਵੀ ਦੇ ਦਿਤਾ ਸਤਿਸੰਗੀ ਨੂ। ਕੰਮ ਕਰਿਕੇ ਸਲਾਹਿ ਨਹੀ ਪੁਛਣੀ। ਜਦਿ ਉਹ ਕਹਿੰਦਾ ਹੈ ਮੈ ਘੋੜੀ ਨਹੀ ਲੈਦਾ ਤਾ ਓਸ ਦਾ ਹਵਾਲੁ ਲਿਖਣਾ ਸੀ। ਅਛਾ ਜੋ ਹੋਈ ਸੋ ਅਛੀ ਹੈ ਹੁਣਿ ਹੋਇ ਚੁਕੀ। ਭੋਲੇ ਨੂ ਇਹੁ ਨਹੀ ਪੁਛਿਆ ਤੇਰੇ ਪਾਸੋ ਕੌਣੁ ਲੈਣ ਆਇਆ ਥੀ ਕੜਾਹਾ। ਤੇਰੇ ਪੇ ਦਾ ਮੁਮਾਨੂ ਕੇ ਪੂਛਾ ਥਾ। ਅਗੇ ਘੋੜਾ ਨਾ ਲੈਣਾ ਹੁਣਿ ਕਿਸੇ ਦਾ। ਕਹਣਾ ਜਿਤਨਾ ਸਰੇ ਤੇਰੇ ਪਾਸ ਥੋ ਅੰਨੁ ਬਸਤ੍ਰ ਦੇ ਜਾਇ। ਅੰਨੁ ਸਭ ਕੋ ਦੇਣਾ ਜਿੰਨਾ ਸਰੇ। ਭਾਵੇ ਕਿਸੇ ਭੇਖ ਦਾ ਹੋਵੇ, ਕਿਸੇ ਨੂ ਫਿਕਾ ਨਹੀ ਬੋਲਣਾ।

ਹੋਰੁ ਖਾਲਸਾ ਜੀ ਜੋ ਹਟੀ ਹੋਰ ਵਣਜ ਦਾ ਟਹਿਲਾ ਕਰਿਨ ਬਾਲੇ ਸਿੰਘ ਹੈਨ, ਕਿਨੇ ਗੋਦੇ ਦਾ ਤੇ ਮਖਣੇ ਦਾ ਸੁਭਾਉ ਨਹੀ ਬਰਤਣਾ। ਜੋ ਏਹੁ ਬਰਤੇਗਾ ਠਿਠੁ ਹੋਊਗਾ। ਜਗਤ ਵਿਚਿ ਕਿਤੇ ਮੁਹ ਦੇਣਿ ਜੋਗਾ ਨਾ ਰਹੂਗਾ। ਅਗੇ ਤੁਸੀ ਜਾਣੋ। ਦਰਵਾਰਾ ਸਿੰਘ[4] ਕੋ, ਲਹਿਣਾ ਸਿੰਘ[5], ਗੁਰਦਿਤ ਸਿੰਘ[6], ਬੂਟਾ ਸਿੰਘ[7], ਅਤਰ ਸਿੰਘ, ਸੇਰ ਸਿੰਘ[8], ਬਾਬਾ ਗੁਪਾਲ ਸਿੰਘ[9], ਜਮੀਤ ਸਿੰਘ[10], ਮੁਸਤਾਨ ਸਿੰਘ[11], ਮਲਾ ਸਿੰਘ[12], ਜੈ ਸਿੰਘ, ਸੋਭਾ ਸਿੰਘ[13], ਸੰਗਤ ਸਿੰਘ, ਨਾਰਾਇਣ ਸਿੰਘ[14], ਹੋਰੁ ਸੂਵਤ ਕੋ ਸਿਰੀ ਵਾਹਿਗੁਰੂ ਜੀ ਦੀ ਫਤੇ ਬੁਲਾਈ ਪ੍ਰਮਾਨ ਕਰਨੀ। ਨਾਲੇ ਸਾਉਣ ਸਿੰਘ, ਹਿੰਮਤ ਸਿੰਘ, ਈਸਰ ਸਿੰਘ ਏਹੁ ਹਰਿਦਾਸ ਦੇਣੀ ਡੇਰੇ।

ਹੁਣ ਜੋ ਆਵੇ ਸਰੂਪ ਸਿੰਘ[15] ਦੀ ਪਕੀ ਖਬਰ ਲੈ ਕੇ ਆਵੇ। ਜਦਿ ਸਰੂਪ ਸਿੰਘ ਝਗੜਾ ਕਰਨ ਲਗ ਜਾਵੇ, ਉਰੇ ਨਾ ਆਵੇ ਸਾਡੇ ਪਾਸ।

ਉਰੇ ਆਮਣ ਦਾ ਕੰਮ ਨਹੀ।

ਇਹੁ ਹਰਦਾਸ ਦੇਣੀ ਡੇਰੇ ਹਰੀ ਸਿੰਘ ਕੋ।

1. ਸਾਹਿਬ ਕੌਰ, ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ।
2. ਪਿੰਡ ਟੇਢੇਵਾਲ, ਜ਼ਿਲ੍ਹਾ ਲੁਧਿਆਣਾ ਦਾ ਜ਼ਿਮੀਦਾਰ।
3. ਪਿੰਡ ਭਾਗਪੁਰ, ਜ਼ਿਲ੍ਹਾ ਲੁਧਿਆਣਾ ਦਾ ਰਹਿਣ ਵਾਲਾ।
4. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਏ ਨੱਥੇ ਦਾ ਪੁੱਤਰ। ਦਰਬਾਰਾ ਸਿੰਘ ਸ੍ਰੀ ਭੈਣੀ ਸਾਹਿਬ ਹੀ ਰਹਿੰਦਾ ਸੀ।
5. ਸ੍ਰੀ ਭੈਣੀ ਸਾਹਿਬ ਦਾ ਜ਼ਿਮੀਦਾਰ, ਰੁਲਦੂ ਦਾ ਪੁੱਤਰ।
6. ਪਿੰਡ ਮੋਰੋਂ, ਜ਼ਿਲ੍ਹਾ ਜਲੰਧਰ ਦੇ ਸ੍ਰ. ਮੱਸਾ ਸਿੰਘ ਦਾ ਪੁੱਤਰ।
7. ਪਿੰਡ ਰਾਏਪੁਰ ਦਾ ਰਹਿਣ ਵਾਲਾ ਦਰਜੀ ਸਿੰਘ, ਰੌਣਾ ਦਾ ਲੜਕਾ।
8. ਪਿਤਾ ਸ੍ਰ. ਮੁਸੱਦਾ ਸਿੰਘ। ਸ਼ੇਰ ਸਿੰਘ ਸ੍ਰੀ ਭੈਣੀ ਸਾਹਿਬ ਡੇਰੇ ਲੱਗੇ ਖ਼ਰਾਸ ਤੇ ਕੰਮ ਕਰਦਾ ਹੁੰਦਾ ਸੀ। ਇਸ ਲਈ ਇਸ ਨੂੰ 'ਖ਼ਰਾਸੀਆਂ' ਕਹਿਕੇ ਵੀ ਬੁਲਾਉਂਦੇ ਸਨ। ਸ਼ੇਰ ਸਿੰਘ ਖਰਾਸੀਏ ਦਾ ਭਰਾ ਸ਼ਾਮ ਸਿੰਘ ਰੰਗੂਨ ਰੇਲਵੇ ਸਟੇਸ਼ਨ ਤੇ ਨੌਕਰੀ ਕਰਦਾ ਸੀ।
9. ਪਿੰਡ ਮੋੜ।
10. ਸਪੁੱਤਰ ਸ੍ਰ. ਹੇਮ ਸਿੰਘ। ਜਮੀਤ ਸਿੰਘ ਦਾ ਪਿੰਡ ਲੱਲਾਂ ਸੀ ਪਰ ਉਹ ਸਤਿਗੁਰੂ ਹਰੀ ਸਿੰਘ ਜੀ ਪਾਸ ਡੇਰੇ ਰਹਿ ਸੇਵਾ ਕਰਦਾ ਹੁੰਦਾ ਸੀ।
11. ਸਪੁੱਤਰ ਸ੍ਰ. ਹੇਮ ਸਿੰਘ। ਮਸਤਾਨ ਸਿੰਘ ਸਿਤਾਰ ਨਾਲ ਰਾਗ ਕਰਿਆ ਕਰਦਾ ਸੀ ਸਤਿਗੁਰੂ ਹਰੀ ਸਿਘ ਜੀ ਦੇ ਹਜ਼ੂਰ।
12. ਸਪੁੱਤਰ ਗੁਲਾਬਾ। ਮੱਲਾ ਸਿੰਘ ਨੇ ਆਪਣੀ ਸਾਰੀ ਜ਼ਮੀਨ-ਜੈਦਾਦ ਡੇਰੇ ਨੂੰ ਅਰਦਾਸ ਕਰ ਦਿੱਤੀ ਸੀ।
13. ਸਪੁੱਤਰ ਸ੍ਰ. ਗੁਲਾਬ ਸਿੰਘ, ਭੋਲੀ ਲੁਧਿਆਣੇ ਵਾਲੀ ਦੀ ਭੈਣ ਚੰਦੋ ਦਾ ਪਤੀ।
14. ਗ਼ਰੀਬ ਦਾ ਪੁੱਤਰ। ਇਸ ਦੀ ਇੱਕ ਲੜਕੀ ਬਾਬਾ ਦਰਬਾਰਾ ਸਿੰਘ ਰਾਏ ਪੁਰੀਏ ਦੇ ਲੜਕੇ ਨਾਲ ਵਿਆਹੀ ਹੋਈ ਸੀ।
15. ਰੂਸ ਦਾ ਸੰਕੇਤਕ ਨਾਂ।

## 16

## ੧ਓ ਸਤਿਗੁਰਿ ਪ੍ਰਸਾਦਿ।

ਲਿਖਤੁਮ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਉਜਲ ਦੀਦਾਰ ਨਿਰਮਲ ਬੁਧ ਸਰਬ ਗੁਣਾ ਕੇ ਸੁਪੰਨ ਸਰਬ ਉਪਮਾ ਜੋਗ ਭਾਈ ਸਿਆਮ ਸਿੰਘ ਜੀ[1], ਭਾਈ ਕਾਨ੍ਹ ਸਿੰਘ[2] ਤੇ ਹੋਰ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਹਥ ਜੋੜਕੇ। ਹੋਰ ਬੀਬੀ ਦਇਆ ਕੌਰ[3] ਬੀਬੀ ਸੁਖਾ[4] ਕੋ ਹੋਰ ਸੂਬਤ ਬੀਬੀ ਮਾਈ ਕੋ ਰਾਮਸਤਿ ਬਾਚਣੀ।

ਹੋਰੁ ਜੀ ਏਥੇ ਸੁਖ ਅਨੰਦ ਹੈ, ਸੂਬਤ ਸੰਗਤ ਦੀ ਸੁਖ ਗੁਰੂ ਸਾਹਿਬ ਪਾਸੋ ਹਮੇਸਾ ਮੰਗਦੇ ਹਾ। ਹੋਰ ਜੀ ਅਸੀ ਹਰਿ ਤਰਾ ਕਰਕੇ ਸੁਖੀ ਹੈ, ਕਿਸੇ ਬਾਤ ਕਾ ਦੁਖ ਨਹੀ। ਅੰਬੀਰੀ ਤੌਰ ਬਣਾ ਹੋਆ ਹੈ ਗੁਰੂ ਸਾਹਿਬ ਦੀ ਮਿਹਰਮਾਨਗੀ ਨਾਲ। ਜਿਸ ਜਗਾ ਮੈ ਅਸੀ ਰਹਿੰਦੇ ਹਾ ਏਥੇ ਅਗੇ ਦਿਲੀ ਬਾਲਾ ਬਾਦਸਾਹੁ ਰਹਿੰਦਾ ਸੀ। ਓਹ ਮਰ ਗਿਆ, ਜਾਗਾ ਉਸੀ ਮੈ ਹੁਣ ਅਸੀ ਰਹਿੰਦੇ ਹਾ। ਅਗੇ ਨਾ ਸੀ ਵਿਚ, ਹੁਣ ਖੂਹੀ ਲਾਇ ਦਿਤੀ ਹੈ ਸਾਡੇ ਬਾਸਤੇ ਛੇ ਸਾਤ ਸੌ ਰੁਪਯਾ ਲਾਕੇ। ਹੋਰ ਖਾਣ ਪੈਨਣ ਦੀ ਕੋਈ ਕਮਤੀ ਨਹੀ ਪਰ ਸੰਗਤਿ ਦੇ ਵਿਛੋੜੇ ਦਾ ਬਡਾ ਦੁਖ ਹੈ। ਏਹੁ ਦੁਖ ਗੁਰੂ ਮੇਟੂਗਾ ਤਾ ਮਿਟ ਜਾਊ। ਹੋਰ ਸਾਡੀਆ ਤਾ ਅਰਜ ਬੇਨਤੀਆ ਹੈ, ਸੁਨਣ ਵਾਲਾ ਗੁਰੂ ਹੈ।

ਹੋਰੁ ਭਾਈ ਸਿਆਮ ਸਿੰਘ ਜੀ ਸਾਰੀ ਸੰਗਤ ਨੂ ਏਹੁ ਹੁਕਮ ਦੇਣਾ ਭੋਗ ਗਰੰਥ ਸਾਹਿਬਾ ਦੇ ਪਾਉਣ ਤੇ ਬਾਣੀ ਕੰਠ ਕਰਨੀ ਸਰਬ ਬੁਢੇ ਬਾਲੇ ਮਾਈ ਬੀਬੀ। ਪਿਛਾ ਰਾਤ ਇਸਨਾਨ ਤੇ ਲਟਕੇ ਲਟਕੀਆ ਨੂ ਅਖਰ ਪੜ੍ਹਾ ਦੇਣੇ ਅਰ ਜਥਾ ਸਕਤ ਸੇਵਾ ਬੀ ਕਰਨੀ ਅਨ ਬਸਤ੍ਰ ਦੀ ਲੋੜਮਾਨ ਦੀ, ਚਾਹੇ ਕਿਸੇ ਭੇਖ ਦਾ ਹੋਵੇ, ਚਾਹੇ ਨਿੰਦਕ ਬੀ ਹੋਵੇ। ਹੋਰ ਭਾਈ ਲੜਕੀਆ ਦੇ ਅਨੰਦ ਪੜਾਇ ਦੇਓ ਕੋਈ ਸਿੰਘ ਬੀ ਹੋਣ, ਰਿਜਕ ਪਾਣੀ ਬੀ ਚੰਗਾ ਹੋਵੇ, ਸਤਿਸੰਗੀ ਹੋਣਿ। ਕੋਈ ਲਟਕਾ ਜੇ ਹੋਵੇ ਤਾ ਸਿੰਘਪੁਰੀਆ ਦੇ ਦੇਖ ਲੈਣਾ। ਬਡੇ ਅਸੀਲ

ਹੈਨ, ਓਨਾ ਦਾ ਬਾਪ ਜੈਲਦਾਰ ਹੈ। ਹੋਰ ਕੋਈ ਆਪਣੀ ਮਰਜੀ ਦੇ ਸਿੰਘ ਦੇਖਕੇ ਬੀਬੀਆ ਦੇ ਅਨੰਦ ਕਰ ਦੇਓ।

ਹੋਰੁ ਭਾਈ ਕਾਨ੍ਹ ਸਿੰਘ ਜੀ ਇਕ ਤੁਸਾ ਨੂ ਕੀ ਸਾਰੀ ਸੰਗਤ ਨੂ ਏਹੁ ਹੁਕਮ ਹੈ ਜੋ ਬਾਣੀ ਕੰਠ, ਭਜਨ ਇਸਨਾਨ, ਬੰਡ ਛਕਨਾ ਜਥਾ ਸਕਤ। ਹੋਰ ਜੀ ਅਗੇ ਇਹੁ ਬਾਤ ਹੈ ਜੇ ਤਾ ਗੁਰੂ ਸਾਹਿਬ ਨੇ ਗਊਆ ਉਤੇ ਰਛਾ ਕੀਤੀ ਤਾ ਕੀਤੀ, ਨਹੀ ਤਾ ਸਾਰੀ ਪਿਰਥੀ ਬੜਾ ਦੁਖ ਪਾਵੇਗੀ। ਕਿਸ ਕਰਕੇ, ਗਾਈ ਤਾ ਬਿਲੇ ਖਾਇ ਲੈਣਗੇ, ਗਾਈ ਕੇ ਖਾਣੇ ਕਰਕੇ ਨਾ ਵੈਲ ਮਿਲੇਗਾ ਗਰੀਬ ਨੂ ਨਾ ਬਰਖਾ ਹੋਊਗੀ। ਏਹੁ ਤਾ ਹਿੰਦੂ ਦਾ ਬੜਾ ਦੇਸੁ ਹੈ, ਏਥੇ ਬੀ ਮੁਕ ਗਈਆ ਹੈ। ਅਰੁ ਏਥੇ ਸਾਨੂ ਗਾਇ ਲੈ ਕੇ ਦਿਤੀ ਥੀ 100) ਸੌ ਰੁਪਏ ਨੂ। ਦੋ ਸੇਰ ਕਚਾ ਦੁਧ ਦੇਦੀ ਥੀ ਅਰੁ ਤਿਨ ਤਿਨ ਸੈ ਰੁਪਏ ਨੂ ਗਊ ਆਉਦੀ ਹੈ ਏਸ ਦੇਸ ਮੈ। ਬਰਖਾ ਨਾਲ ਧਾਨ ਹੋਇ ਜਾਦਾ ਹੈ, ਹੋਰ ਖੇਤੀ ਹੁੰਦੀ ਨਹੀ। ਏਸ ਕਰਕੇ ਲੰਘਦੀ ਹੈ। ਆਪਨੇ ਦੇਸ ਤਾ ਸਾਰੇ ਵਿਹਾਰ ਗਊਆ ਪਿਛੇ ਹੁੰਦੇ ਹੈਨ। ਅਗੇ ਜੋ ਗੁਰੂ ਕੋ ਭਾਵੇ।

ਗੁਰੂ ਸਾਹਿਬ ਜੀ ਦਾ ਹੁਕਮ ਹੈ ਮੈ ਆਪਣੇ ਸੰਤ ਖਾਲਸੇ ਦੀ ਰਛਿਆ ਕਰੂਗਾ। ਸੋ ਓਹ ਸਮਾ ਬੀ ਆਇ ਪਹੁੰਚਾ ਹੈ ਆਪਣੀ ਅਕਲ ਮੈ ਤਾ। ਅਗੇ ਗੁਰੂ ਬਿਅੰਤ ਹੈ। ਤੇਤੀ ਸਾਲੰ ਤੇ ਸੁਰੂ ਹੋਣਾ ਲਿਖਾ ਹੈ ਮਹਾਰਾਜ ਨੇ। ਚਾਲੀ ਸਾਲ ਮੁਕ ਜਾਣਾ ਅਰ ਬੀਸ ਬਰਸ ਲੜਾਈ ਮਕੂਫ ਲਿਖੀ ਥੀ, ਸੋ ਮਕੂਫ ਹੀ ਰਹੀ ਹੈ।

ਹੋਰੁ ਸਿਆਮ ਸਿੰਘ ਜੀ ਮੈ ਏਸ ਬਾਤ ਤੇ ਹੈਰਾਨ ਥਾ ਏ ਸਿਖ ਸਾਧ ਵੈਰ ਭਾਉ ਕਿਉ ਰਖਦੇ ਹੈਨ ਸਾਡੇ ਸਾਥ? ਏਨਾ ਨੂ ਬੀ ਗੁਰੂ ਜੀ ਦਾ ਬਚਨ ਏਮੇ ਹੈ, ਹੁਣ ਸਮਝਾ ਹੈ ਅਛੀ ਤਰਾ। ਗਿਆਨੀ ਧਿਆਨੀ ਗੁਣੀ ਧਨਾਢ, ਨਾਮੁ ਜਪਤ ਘਰ ਘਰ ਮੈ ਆਢ। ਨਾਮ ਜਪਣ ਵਾਲਿਆ ਕੇ ਸਾਥ ਸਾਰੇ ਆਢਾ ਕਰਨਗੇ। ਧਨਾਢ ਰਾਜਿਆ ਨੂ ਕਹਾ ਹੈ। ਸੋਈ ਦੇਖ ਲੇਓ ਤੁਸੀ ਚੰਗੇ ਚੰਗੇ ਸਿਖਾ ਸਾਧਾ ਨੇ ਵੈਰ ਭਾਉ ਕੀਤਾ। ਏ ਲੋਕ ਮੈਨੂ ਹੀ ਆਧੇ ਹੈ ਕੁਛ ਏਨੇ ਕਰ ਲਿਆ ਹੈ। ਗੁਰੂ ਬਲ ਨਿਗਾ ਨਹੀ ਏਨਾ ਲੋਕਾ ਦੀ। ਗੁਰੂ ਜੀ ਦਾ ਹੁਕਮ ਏਮੇ ਈ ਥਾ। ਸਭ ਨੇ ਆਢਾ ਕੀਤਾ ਏਸ ਪੰਥ ਨਾਲ। ਇਹ ਜਿਤਨੀ ਕਾਰੁ ਹੈ ਸੋ ਸਾਹਿਬ ਦਸਮੇ ਪਾਤਸਾਹਿ ਕੀ ਹੈ, ਤੁਸੀ ਸਤਿ ਕਰਕੇ ਮੰਨਣਾ।

ਹੋਰ ਨਾ ਏਹੁ ਕੰਮ ਮੇਰੇ ਕਰਨ ਕਾ ਥਾ ਨਾ ਏਹੁ ਹੋਰ ਮਨੁਖ ਤੇ ਹੋ ਸਕਤਾ

ਥੀ। ਤੁਸੀ ਵਿਚਾਰ ਕੇ ਦੇਖੋ। ਅਗੇ ਸਿਖ ਸਾਧ ਤਾ ਹੋਏ ਹੈਨ, ਇਹ ਕੰਮ ਨਹੀ ਕਿਸੇ ਨੇ ਤੋਰ ਲਿਆ। ਏਨਾ ਲੋਕਾ ਨੇ ਏਹੁ ਗੁਰੂ ਦੀ ਕਾਰ ਨਹੀ ਜਾਣੀ। ਤੁਸੀ ਦੇਖ ਲੇਉ ਐਤਨੇ ਭੋਗ ਕਦੇ ਪਏ ਹੈਨ ? ਅਗੇ ਦੀ ਕੀ ਬਾਤ ਹੈ ਹੁਣ ਹੀ ਦੇਖ ਲੇਉ, ਹੋਰ ਬਿਨਾ ਨਾਮਧਾਰੀਆ ਤੇ ਕਿਤਨੇ ਕੁ ਭੋਗ ਪਾਇਦੇ ਹੈਨ ਤੇ ਕਿਤਨੇ ਕੁ ਭਜਨ ਬਾਣੀ ਕਰਦੇ ਹੈਨ।

1. ਰਾਜਾ ਸਿੰਘ ਦਾ ਪੁੱਤਰ, ਪਿੰਡ ਸਰਹਾਲੀ, ਜ਼ਿਲ੍ਹਾ ਅੰਮ੍ਰਿਤਸਰ।
2. ਪਿੰਡ ਬੁਰਜ ਰਾਏ ਕੇ, ਜ਼ਿਲ੍ਹਾ ਅੰਮ੍ਰਿਤਸਰ।
3. ਸਿਆਮ ਸਿੰਘ ਦੇ ਘਰੋਂ।
4. ਸਿਆਮ ਸਿੰਘ ਦੀ ਨੂੰਹ।
5. ਅੰਗ੍ਰੇਜ਼ਾਂ, ਵੱਲੋਂ ਪੰਜਾਬ ਤੇ ਕਬਜਾ ਕਰਨ ਦੇ 33 ਸਾਲ ਤੋਂ ਬਾਅਦ, ਅਰਥਾਤ 1878 ਈ.। ਪ੍ਰਹਿਲਾਦਸਰ ਵਾਲੀ ਪੋਥੀ ਦਾ ਸੰਦਰਭ ਹੈ।

## 17

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਹਰੀ ਸਿੰਘ ਜੀ[1], ਬਸੰਤ ਸਿੰਘ[2], ਸੁਰਤਿ ਸਿੰਘ[3], ਹਰਿਨਾਮ ਸਿੰਘ[4], ਨਰੈਣ ਸਿੰਘ[5], ਦਰਬਾਰਾ ਸਿੰਘ[6], ਸੋਭਾ ਸਿੰਘ[7], ਸੰਗਤ ਸਿੰਘ[8], ਲਹਿਣਾ ਸਿੰਘ[9], ਗੁਰਦਿਤ ਸਿੰਘ[10], ਸੇਰ ਸਿੰਘ[11], ਦੋਮੇ ਜਮੀਤ ਸਿੰਘ[12], ਮਸਤਾਨ ਸਿੰਘ[13], ਰਾਗੀ ਰਾਘੋ ਸਿੰਘ[14], ਸੌਣ ਸਿੰਘ[15], ਹਿੰਮਤ ਸਿੰਘ, ਈਸਰ ਸਿੰਘ[16], ਅਤਰ ਸਿੰਘ, ਬੂਟਾ ਸਿੰਘ ਮਲਾ ਸਿੰਘ, ਕਾਨ੍ਹਾ ਦਿਆਲ ਸਿੰਘ, ਰਾਈਏ, ਕੋਟ, ਲਲੀ, ਕੁਬੀ ਹੋਰ ਸਰਬਤ ਸੰਗਤਿ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਬੀਬੀ ਨੰਦਾ[17] ਨੂ, ਸਾਹਬੋ[18], ਭੋਲੀ[19], ਸੁਖਾ, ਭਾਗੋ[20], ਉਤਮੀ[21] ਭਾਗਣ ਹੋਰ ਸਰਵਤ ਕੋ ਰਾਮਸਤਿ ਬੁਲਾਈ ਬਾਚਨੀ ਜੀ।

ਹੋਰੁ ਅਸੀ ਅਨੰਦ ਹਾ ਸਰਬਤ ਸੰਗਤਿ ਕੀ ਸੁਖ ਅਨੰਦ ਸਿਰੀ ਗੁਰੂ ਸਾਹਿਬ ਪਾਸੋ ਹਮੇਸਾ ਮੰਗਦੇ ਹਾ। ਹੋਰ ਸਾਨੂ ਕੋਈ ਦੁਖ ਨਹੀ ਇਕ ਸੰਗਤਿ ਦੇ ਬਿਛੋੜੇ ਦਾ ਦੁਖ ਹੈ, ਸੰਗਤਿ ਨੂ ਬੀ। ਸੋ ਜੀ ਸਾਰੇ ਗੁਰੂ ਜੀ ਅਗੇ ਬੇਨਤੀ ਕਰੋ ਤਾ ਏਹ ਦੁਖ ਕਟਿਆ ਜਾਊਗਾ। ਗੁਰੂ ਦਾ ਬਿਰਦੁ ਪਤਿਤ ਪਾਵਨ ਹੈ।

ਹੋਰ ਹੁਣ ਇਉ ਕਰੋ ਜੋ ਅਖੰਡ ਪਾਠ ਨਹੀ ਹੁੰਦੇ ਹੈ ਤਾ ਖੁਲੇ ਪਾਠ ਕਰੋ। ਹੋਰ ਭਜਨ ਕੀਤਾ ਜਿਤਨਾ ਹੋਵੇ, ਨਹੀ ਤਾ ਜਪੁ ਜਾਪੁ ਜਰੂਰ ਕਰ ਲੈਣਾ। ਫੇਰ ਜਿਸ ਵੇਲੇ ਸੂਰਜ ਦੀਆ ਰਿਸਮਾ ਨਿਕਲਨ ਲਗਨ ਤਾ ਓਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ। ਅਰਦਾਸ ਕਰਕੇ ਪਾਠ ਤੋਰਨਾ ਫੇਰ। ਪਾਠ ਕਰਕੇ ਫੇਰ ਬੇਨਤੀ ਕਰਨੀ ਹੇ ਭਗਵਤੀ ਮਾਤਾ ਹੇ ਜਗਦੰਭਾ ਆਦ ਅੰਤ ਦੈਤਾ ਦਾ ਨਾਸ ਕਰਨ ਵਾਲੀ, ਹੋਰ ਜੈਸੀ ਬਨਿ ਆਵੈ ਬੇਨਤੀ ਕਰਨੀ ਹਥ ਜੋੜਕੇ 'ਹੇ ਹਮਾਰੀ ਮਾਤਾ ਗਊ ਬਧ ਕਰਨ ਵਾਲਿਆ ਦਾ ਤੇ ਭਛਨ ਕਰਨ ਵਾਲਿਆ ਦਾ ਸਭਨਾ ਦਾ ਨਾਸ ਕਰ।' ਏਹ ਪਾਠ ਸਭੇ ਸਿੰਘ ਕਰਨ।

ਕੁੜੀ, ਮੁੰਡਾ, ਬੁਢਾ, ਬਾਲਾ ਸਭ ਪਾਠ ਕਰੋ, ਨਿਤਨੇਮ ਨਾਲ ਏਹੁ ਮੰਗ ਮੰਗੋ। ਪਾਠ ਗੁਪਤ ਕਰਨਾ। ਜਿਸਨੂ ਦਸਣਾ ਗੁਪਤ ਹੀ ਦਸਣਾ, ਨਾਲੇ ਡੇਰੇ ਕਰਨਾ ਨਾਲੇ ਜੋ ਡੇਰੇ ਆਵੇ, ਕਿਸੇ ਦੇਸ ਦਾ ਹੋਵੇ, ਉਸਨੂ ਬੀ ਆਖਣਾ ਤੂ ਬੀ ਕਰ ਤੇ ਆਪਦੇ ਦੇਸ ਪਿੰਡ ਜਾਕੇ ਏਹੋ ਪਾਠ ਕਰਾਓ ਜੋ ਬਿਧ ਲਿਖੀ ਹੈ। ਏਸੇ ਬਿਧੀ ਸੰਜੁਗਤ ਜੋ ਪਾਠ ਕਰੂਗਾ ਅਰ ਜੋ ਕਰਾਊਗਾ ਉਸਦਾ ਬਹੁਤ ਭਲਾ ਹੋਊਗਾ, ਸਤਿ ਕਰ ਮੰਨਣਾ। ਅਰ ਗ੍ਰੰਥ ਸਾਹਿਬ ਦੇ ਪਾਠ ਖੁਲੇ ਹੋਣ ਤਾ ਖੁਲੇ ਕਰਨੇ। ਏਹ ਚੰਡੀ ਦੀ ਬਾਰ ਦਾ ਪਾਠ ਸਾਰੇ ਈ ਕਰੋ ਜਿਤਨੇ ਪੜੇ ਹੋਇ ਹੋ। ਕੁਛ ਬਹੁਤੁ ਪਾਠ ਨਹੀ ਥੋੜਾ ਈ ਹੈ। ਸੰਚੀ ਉਤੇ ਪਾਠ ਕਰਨਾ, ਸੁਣਾਉਣਾ ਨਹੀ ਕਿਸੇ ਨੂ, ਅਰ ਏਹ ਪਾਠ ਕੁਸੰਗੀ ਨਾ ਸੁਣੇ। ਇਸਨਾਨ ਕਰਕੇ ਪੜਨਾ ਏਹ ਪਾਠ।

ਅਗੇ ਜੋ ਘੋੜੇ ਬਹੁਤ ਨਾ ਰਖਿਆ ਕਰੋ। ਦੋ ਤਿੰਨ ਪੰਜ ਤਾਈ, ਸੋਹਣੇ ਛੋਟੇ ਜੇਹੇ। ਉਨਾ ਦੇ ਤਾ ਗਾਹਕ ਬਹੁਤ ਹੁੰਦੇ ਹੈਨ, ਬਧ ਘਟ ਕਰਕੇ ਬੇਚ ਦੇਣੇ। ਕਿਉ ਖਰਚ ਏਨਾ ਰਖਿਆ ਹੈ ਘੋੜਿਆ ਦਾ। ਅਗੇ ਮੈ ਲਿਖਾ ਥਾ ਸਰੂਪ ਸਿੰਘ ਭਾਦਲੇ ਵਾਲੇ ਨੂ, ਸੋ ਤੁਸੀ ਲਿਖਿਆ ਨਹੀ ਦਿਤੀ ਹੈ ਕਿ ਨਹੀ ਦਿਤੀ। ਨਹੀ ਤਾ ਦੇ ਦੇਨੀ ਘੋੜੀ। ਅਰ ਸਾਰੇ ਈ ਭਜਨ ਬਾਣੀ ਕਰੋ ਤਕੜੇ ਹੋਕੇ, ਅਰ ਏਹ ਹੁਕਮ ਦੇਣਾ ਸਭ ਨੂ ਜੋ ਡੇਰੇ ਆਵੇ, ਉਸਨੂ ਆਖਣਾ ਭਾਈ ਜਿਤਨਾ ਪੁਜ ਆਵੇ ਓਤਨਾ ਪੁਨ ਕਰਨਾ। ਭੁਖੇ ਨੂ ਰੋਟੀ ਕਪੜਾ ਜੋੜਾ, ਕਿਸੇ ਭੇਖ ਦਾ ਹੋਵੇ, ਭਾਵੇ ਨਿੰਦਾ ਬੀ ਕਰਦਾ ਹੋਵੇ, ਪਰ ਲੋੜਮਾਨ ਦੇਖਕੇ ਉਸਨੂ ਬੀ ਦੇਣਾ ਜਿਤਨਾ ਕੁ ਸਰੇ ਆਪਤੇ। ਪੁੰਨ ਤੇ ਘਾਟਾ ਨਹੀ ਆਉਦਾ ਪਰ ਦੇਨਾ ਅਉਖਾ ਹੈ। ਤੁਸੀ ਅਨੰਦ ਰਹਿਣਾ। ਜਿਸ ਨੂ ਏ ਪਿਆਦੇ ਐਣ ਦੇਣ ਓਸਨੂ ਅੰਨ ਪਾਣੀ ਦੇ ਦੇਣਾ।[22] ਐਣ ਨਾ ਦੇਣ, ਏ ਜਾਨਣ।

ਅਰੁ ਤੁਸੀ ਪੁਛੀ ਹੈ ਓਹ ਕੇੜ੍ਹੀ ਬਾਤ ਹੈ? ਓਹ ਬਾਤ ਅਛੀ ਹੈ ਬੁਰੀ ਨਹੀ ਹੈ। ਸਭਕੇ ਭਲੇ ਕੀ ਹੈ। ਪਰ ਮੈ ਏਹ ਅਰਜ ਕੀਤੀ ਥੀ, ਜਿਸ ਤੇ ਮੈ ਸੁਣੀ ਥੀ, ਹੇ ਮਹਾਰਾਜ ਮੈ ਤਾ ਮੰਨਦਾ ਹਾ ਏਹ ਬਾਤ ਜੇ ਬਹੁਤ ਲੋਕ ਭਜਨ ਕਰਨ ਲਗ ਜਾਣ। ਪਹਿਲੇ ਅਮਲ ਦੀ ਬਾਤ ਹੈ। ਸੋ ਬਾਤ ਹੈ ਬੁਰੀ ਨਹੀ ਸਭ ਦੇ ਭਲੇ ਦੀ ਹੈ। ਪਰ ਨਿੰਦਕਾ ਨੂ ਬਹੁਤ ਘਾਟੇ ਦੀ ਹੈ। ਅਰ ਜੋ ਪੁਛਾ ਹੈ ਤੁਸੀ ਕਿਥੇ ਕਿਥੇ ਰਹੇ, ਅਸੀ ਦੋ ਮਹੀਨੇ ਕੋਈ ਦਿਨ ਘਟ ਬਧ ਪਰਾਗ ਰਹੇ। ਪਰਾਗੋ ਜਾ ਕੇ ਪੰਜ ਮਹੀਨੇ ਜੇਲਖਾਨੇ ਮੈ ਰਹੇ। ਓਥੇ ਜਾਗਾ

ਤਾ ਖੁਲੀ ਥੀ ਪਰ ਗਰਮੀ ਥੀ। ਫੇਰ ਹੁਣ ਏਥੇ ਹਾ ਜਿਥੇ ਸਿੰਘ ਦੇਖ ਜਾਦੇ ਹੈਨ। ਇਕੇ ਥਾ ਪਲੰਘ ਲਗਾ ਹੋਆ ਹੈ। ਪਰਾਗੋ ਤੁਰਕੇ ਰਸਤੇ ਮੈ ਕਿਤੇ ਨਹੀ ਉਤਾਰੇ, ਏਥੇ ਈ ਆਨ ਉਤਾਰੇ ਜਿਥੇ ਹਾ।

ਹੋਰ ਭਾਈ ਸਭ ਨੇ ਭਜਨ ਬਾਣੀ ਕਰਨਾ ਤਕੜੇ ਹੋਕੇ ਨਹੀ ਤਾ ਭਾਈ ਏਹ ਪੂਜਾ ਦਬਾਇ ਲੈਂਦੀ ਹੈ। ਬਿਨਾ ਭਜਨੁ ਮਤ ਮਾਰ ਲੈਂਦੀ ਹੈ। ਦੇਖ ਲੇਓ ਤੁਮਾਰੇ ਸਾਮ੍ਹਣੇ ਪੁਜਾਰੀਆ ਦੀ ਏਸੇ ਕਰਕੇ ਮਤ ਮਾਰੀ ਗਈ ਹੈ ਜੋ ਪੂਜਾ ਖਾ ਕੇ ਭਜਨ ਨਹੀ ਕੀਤਾ, ਤਾ ਹੀ ਤੇ ਗੁਰਮੁਖੀ ਚਾਲ ਕੋ ਕਲਾਮ ਬਕ ਉਠੇ ਵਡੇ ਛੋਟੇ। ਗਿਆਨੀ ਧਿਆਨੀ ਸਾਧ ਬੇਦੀ ਸੋਢੀ ਏ ਸਿਰਫ ਬਿਨਾ ਭਜਨ ਪੂਜਾ ਨੇ ਹੀ ਮਾਰ ਲਏ। ਬਹੁਤੇ ਆਧੇ ਹੈ ਸਾਨੂ ਮੁਸਲਮਾਨ ਜੋ ਮੁਖੀ ਹੋਏ ਹੈਨ ਅਜ ਕੇ ਸਮੇ ਮੈ। ਅਰ ਬੀਬੀ ਨੰਦਾ ਲਟਕੀਆ ਨੂ, ਬਹੂਆ ਨੂ ਬੀ ਅਖਰ ਪੜਾ ਦੇਣੇ, ਬਾਣੀ ਕੰਠ ਕਰਾ ਦੇਣੀ, ਅਰ ਪਿਛਲੀ ਰਾਤ ਸਭੀ ਇਸਨਾਨ ਕਰਕੇ ਭਜਨ ਕੀਤਾ ਕਰੇ।

ਹੋਰ ਹੀਰੇ ਮਿਸਰ[3] ਨੂ ਮੇਰੀ ਨਮਸਕਾਰ ਬੁਲਾਈ ਵਾਚਨੀ ਜੀ। ਮਿਸਰ ਹੀਰਾ ਜੇ ਤੂ ਭਜਨ ਕਰੇਗਾ ਏਸੇ ਧਾਰਨਾ ਮੈ ਸਵੇਰੇ ਇਸਨਾਨ, ਫੇਰ ਦਿਨ ਚੜੇ ਇਸਨਾਨ, ਰਾਤ ਦਿਨੇ ਭਜਨ ਕਰੇਗਾ ਤਾ ਤੇਰਾ ਗੁਜਾਰਾ ਖੇਤੀ ਕਰਨ ਵਾਲਿਆ ਤੇ ਅਛਾ ਹੋਵੇਗਾ, ਪ੍ਰਤੀਤ ਕਰਕੇ ਜਾਣਨੀ, ਨਾਲੇ ਸੁਖੀ ਰਹੇਗਾ ਨਾਲੇ ਤੇਰਾ ਆਦਰ ਕਰਨਗੇ ਬਹੁਤ ਲੋਕ। ਦੂਰ ਕੀ ਦੇਖਣਾ ਹੈ ਤੂ ਸਾਡੀ ਵਲ ਦੇਖ ਲੈ, ਅਸੀ ਲੁਹਾਰ ਹਾ। ਸਾਨੂ ਗੁਰੂ ਕਰਕੇ ਪੂਜਦੇ ਹੈਨ ਹਜਾਰਾ ਲੋਕ, ਨਾਲੇ ਹਜਾਰਾ ਰੁਪਏ ਭੇਟਾ ਚੜ੍ਹਾਉਦੇ ਹੈਨ। ਤੂ ਤਾ ਬ੍ਰਾਹਮਣ ਹੈ, ਜੇ ਤੂ ਭਜਨ ਕਰੇਗਾ ਤੈਨੂ ਕਿਉ ਨਹੀ ਲੋਕ ਮੰਨਣਗੇ? ਅਸੀ ਕੋਈ ਜਾਦੂ ਮੰਤਰ ਨਈ ਕੀਤਾ ਛੁਟ ਪ੍ਰਮੇਸਰ ਦੇ ਭਜਨ ਤੇ। ਤੇਰੇ ਦੇਖਦੇ ਦੇਖਦੇ ਕੈਸਾ ਪ੍ਰਤਾਪ ਹੋਇ ਗਇਆ ਭਜਨ ਦਾ। ਏਹੁ ਅਰਦਾਸ ਦੇਣੀ ਡੇਰੇ ਹਰੀ ਸਿੰਘ ਨੂ।

1. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਬੁੱਧ ਸਿੰਘ ਜੀ ਦਾ ਨਾਮ, ਸਤਿਗੁਰੂ ਹਰੀ ਸਿੰਘ ਜੀ।
2. ਸਤਿਗੁਰੂ ਰਾਮ ਸਿੰਘ ਜੀ ਦਾ ਦੁਹਤਾ ਅਤੇ ਬੀਬੀ ਨੰਦਾ ਦਾ ਪੁੱਤਰ।
3. ਓਹੀ।

4. ਓਹੀ।
5. ਸਤਿਗੁਰੂ ਹਰੀ ਸਿੰਘ ਜੀ ਦਾ ਦੂਹਤਾ।
6. ਸਤਿਗੁਰੂ ਜੀ ਦੇ ਤਾਏ ਨਥਾ ਸਿੰਘ ਦਾ ਪੁੱਤਰ।
7. ਦਰਬਾਰਾ ਸਿੰਘ ਦਾ ਪੁੱਤਰ।
8. ਓਹੀ।
9. ਸ੍ਰੀ ਭੈਣੀ ਸਾਹਿਬ ਦੇ ਜ਼ਿਮੀਦਾਰ ਰੁਲਦੂ ਦਾ ਪੁੱਤਰ।
10. ਮਹੰਤ, ਪਿੰਡ ਮੋਰੋਂ ਜ਼ਿਲ੍ਹਾ ਜਲੰਧਰ, ਸੇਵਾ ਸ੍ਰੀ ਭੈਣੀ ਸਾਹਿਬ ਕਰਦੇ ਸਨ।
11. ਖਰਾਸੀਆ, ਮੁਸੱਦਾ ਸਿੰਘ ਦਾ ਪੁੱਤਰ।
12. ਦੋਵੇਂ ਭਾਈ ਸਨ।
13. ਓਹੀ।
14. ਬਦਨ ਸਿੰਘ ਦਾ ਪੁੱਤਰ, ਪਿੰਡ ਲੱਲਾਂ ਦੇ ਗੁਰਦੁਆਰੇ ਰਹਿਣ ਵਾਲਾ।
15. ਜੀਤਾ ਸਿੰਘ ਦਾ ਪੁੱਤਰ।
16. ਰਵਦਾਸੀਆ ਸਿੰਘ, ਈਸ਼ਰ ਸਿੰਘ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਡੇਰੇ ਚੋਂ ਬਾਹਰ ਕਢ ਦਿੱਤਾ ਸੀ ਕਿਉਂਕਿ ਇਹ ਮੁਖ਼ਬਰੀ ਕਰਦਾ ਸੀ ਅਤੇ ਬਾਰਬਰਟਨ ਨੂੰ ਤੇ ਅਤਰ ਸਿੰਘ ਭਦੌੜ ਨੂੰ ਡੇਰੇ ਦੀਆ ਜਾਣਕਾਰੀਆਂ ਦਿੰਦਾ ਹੁੰਦਾ ਸੀ। ਈਸ਼ਰ ਸਿੰਘ ਦਾ ਪਿਤਾ ਵੀ ਡੇਰੇ ਵਿੱਚ ਕੰਮ ਕਰਦਾ ਸੀ।
17. ਸਤਿਗੁਰੂ ਜੀ ਦੀ ਪੁੱਤਰੀ।
18. ਗੁਰੂ ਹਰੀ ਸਿੰਘ ਜੀ ਦੇ ਮਹਿਲ।
19. ਲੁਧਿਆਣੇ ਵਾਲੀ ਮਾਮੀ ਰਾਮੀ ਦੀ ਨੂੰਹ ਅਤੇ ਖਜ਼ਾਨ ਸਿੰਘ ਦੀ ਪਤਨੀ।
20. ਸਤਿਗੁਰੂ ਹਰੀ ਸਿੰਘ ਜੀ ਦੀ ਪੁੱਤਰੀ,
21. ਮਾਈ ਘੁੱਲੀ, ਚੱਕ ਦੇਸ ਰਾਜ, ਜ਼ਿਲ੍ਹਾ ਜਲੰਧਰ।
22. ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਤੇ ਬੈਠੀ ਪੁਲਿਸ ਦੀ ਗਾਰਦ ਵੱਲ ਸੰਕੇਤ ਹੈ।
23. ਪਿੰਡ ਰਾਮਪੁਰ ਦਾ ਬ੍ਰਾਹਮਣ।

# 18

## ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਰਾਮ ਸਿੰਘ ਤੇ ਨਾਨੂ ਸਿੰਘ ਸਰਬ ਉਪਮਾ ਜੋਗ ਸਰਬ ਗੁਣਾ ਸਪੰਨ ਉਜਲ ਦੀਦਾਰ ਨਿਰਮਲ ਬੁਧ ਜੋਗ ਉਪਮਾ ਭਾਈ ਸਮੁੰਦ ਸਿੰਘ' ਤੇ ਸੁੰਦਰ ਸਿੰਘ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨੁ ਕਰਨੀ। ਹੋਰ ਅਸੀ ਰਾਜੀ ਹਾ ਗੁਰੂ ਤੁਸਾ ਨੂ ਰਾਜੀ ਰਖੇ।

ਹੋਰ ਤਾ ਸਾਨੂ ਕੋਈ ਦੁਖ ਨਹੀ ਪਰ ਬਛੋੜੇ ਦਾ ਦੁਖ ਭਾਰੀ ਹੈ, ਸੋ ਗੁਰੂ ਦੇ ਮੇਟਣ ਦਾ ਹੈ, ਹੋਰ ਕਿਸੇ ਦੇ ਮੇਟਣ ਦਾ ਨਹੀ। ਹੋਰ ਸਾਨੂ ਖਾਣ ਪੈਨਣ ਨੂ ਸਭ ਕੁਛ ਮਿਲਦਾ ਹੈ ਖੰਡ, ਘਿਉ, ਦੁਧ, ਚਾਉਲ, ਲਠਾ ਖਾਸਾ। ਜਾਗਾ ਬੀ ਚੰਗੀ ਹੈ। ਬਿਚਿ ਖੂਹੀ ਲਗਾਇ ਦਿਤੀ ਹੈ ਸੂਕਾਰ ਨੇ, ਅਗੇ ਨਾ ਸੀ, ਛੇ ਸਤ ਸੈ ਰੁਪਈਆ ਲਗਾਏ ਕੇ।

ਏਸ ਜਗਾ ਮੈ ਦਿਲੀ ਬਾਲਾ ਬਾਦਸਾਹੁ ਰਹਿੰਦਾ ਸੀ, ਅਰ ਵਡਾ ਗੋਰਾ ਪੁਛ ਜਾਦਾ ਹੈ ਸਭ ਚੀਜ ਬਰਾਬਰ ਹੈ ਕੁਛ ਕਮਤੀ ਤਾ ਨਹੀ। ਜੋ ਲੋੜ ਹੁੰਦੀ ਹੈ ਸੋ ਆਖ ਦਿੰਦੇ ਹਾ, ਸੋ ਆਇ ਜਾਦੀ ਹੈ। ਪਰ ਕੁਛ ਘਾਟਾ ਅਗੇ ਬੀ ਨਹੀ ਹੁੰਦਾ। ਬਾਣੀਆ ਸਭ ਚੀਜਾ ਭੇਜਦਾ ਹੈ ਸਾਹੂਕਾਰ ਪਰ ਸੰਗਤ ਦੇ ਬਿਛੋੜੇ ਦਾ ਬਡਾ ਦੁਖ ਹੋਇਆ ਹੈ। ਭਾਣਾ ਪ੍ਰਮੇਸਰ ਦਾ, ਕਿਸੇ ਸਮੇ ਕੋਈ ਖੋਟਾ ਬੀਜ ਬੀਜਿਆ ਗਿਆ ਹੈ ਸੋ ਮੈਨੂ ਪਰਾਪਤਿ ਹੋਇਆ ਹੈ। ਅਛਾ ਜੋ ਰਜਾਇ ਪ੍ਰਮੇਸਰ ਦੀ। ਬੁਰਾ ਬੀ ਕਰਦੇ ਨਹੀ ਪਰ ਭਜਨ ਕਰਦੇ ਹਾ। ਇਕ ਬਿਛੋੜੇ ਦੇ ਦੁਖ ਤੇ ਬਿਨਾ ਹੋਰ ਕੋਈ ਦੁਖ ਨਹੀ, ਅਬੀਰੀ ਬਣੀ ਹੋਈ ਹੈ। ਗੁਰੂ ਜੀ ਦੀ ਸਰਨ ਕਰਕੇ ਕੁਛ ਖਾਣ ਪੈਨਣ ਦੀ ਕਮੀ ਨਹੀ।

ਖਾਲਸਾ ਜੀ ਸਭ ਨੇ ਬਾਣੀ ਕੰਠ ਕਰਨੀ ਕੁੜੀ ਮੁੰਡੇ ਨੇ, ਨਾਲੇ ਮਾਲਾ ਫੇਰਨੀ। ਪੰਜ ਗ੍ਰੰਥ ਜੋ ਪੜੂਗਾ ਓਸਨੂ ਬਹੁਤ ਫਾਇਦਾ ਹੋਊਗਾ। ਏਸ ਤਰਾ ਨਾ ਆਖਿਓ ਰਾਮ ਸਿੰਘ ਨੂ ਬਾਣੀ ਨੇ ਫੜਾਇ ਦਿਤਾ, ਸਾਨੂ ਕੀ ਕਰੂਗੀ।

ਮੈਨੂ ਮੇਰੇ ਕਿਸੇ ਖੋਟੇ ਕਰਮ ਨੇ ਏਥੇ ਲੈ ਆਦਾ ਪਰ ਭਜਨ ਬਾਣੀ ਨੇ ਏਥੇ ਬੀ ਮੈਨੂ ਦੁਖ ਮੈ ਸੁਖ ਦੇ ਛੋਡਾ ਹੈ। ਦੇਖਣਾ ਢਿਲੇ ਨਾ ਪੈ ਜਾਣਾ, ਅਗੇ ਤੁਸੀ ਜਾਣੋ। ਗੁਰੂ ਜੀ ਦੇ ਹੁਕਮੁ ਬਲਿ ਧਿਆਨ ਕਰਨਾ।

ਭਾਈ ਸਮੁੰਦ ਸਿੰਘ ਜੀ ਸਾਰੀ ਸੰਗਤ ਨੂ ਏਹੁ ਹਰਿਦਾਸ ਸੁਣਾਇ ਦੇਣੀ, ਸਾਰੇ ਦੇਸਾ ਦੀ ਸੰਗਤ ਨੂ, ਖਾਲਸਾ ਜੀ ਕਿਸੇ ਦੀ ਘਾਲ ਕੀਤੀ ਬਿਰਥਾ ਨਹੀ ਜਾਦੀ। ਗ੍ਰੰਥ ਸਾਹਿਬ ਮੈ ਲਿਖਾ ਹੈ 'ਇਕੁ ਤਿਲੁ ਨਹੀ ਭੰਨੈ ਘਾਲਿਆ।' ਗੁਰੂ ਜੀ ਨੇ ਲਿਖਾ ਹੈ ਤੁਸਾ ਨੂ ਦੁਖ ਦੇਣ ਬਾਲੇ ਸਭ ਝਖ ਮਾਰਕੇ ਹੌਲੇ ਹੋਇ ਜਾਣਗੇ, ਸਤਿ ਕਰਕੇ ਮੰਨਣਾ, ਮੈ ਪ੍ਰਤਿਆ ਡਿਠੀ ਹੈ।

ਐਥੇ ਸਾਡਾ ਕੋਈ ਨਾ ਥਾ ਗੁਰੂ ਬਿਨਾ। 'ਓਥੈ ਹਥੁ ਨ ਅਪੜੈ, ਕੂਕ ਨ ਸੁਣੀਐ ਪੁਕਾਰ। ਓਥੇ ਸਤਿਗੁਰੂ ਬੇਲੀ ਹੋਵੈ ਕਢਿ ਲਏ ਅੰਤੀ ਵਾਰ।' ਸੋ ਖਾਲਸਾ ਜੀ ਏਥੇ ਕੋਈ ਨਹੀ ਥਾ ਗੁਰੂ ਬਿਨਾ। ਹੋਰ ਜੇ ਕੋਈ ਨਿੰਦਾ ਹੁੰਦੀ ਹੈ ਤਾ ਨਿੰਦਾ ਤਾ ਜਗਤ ਕਾ ਆਹਾਰੁ ਈ ਹੈ। ਕਿਸ ਕਿਸ ਦੀ ਨਿੰਦਾ ਨਹੀ ਕੀਤੀ ਜਗਤ ਨੇ? ਤੁਸੀ ਗੁਰੂ ਜੀ ਦੇ ਬਚਨਾ ਬਲ ਧਿਆਨੁ ਕਰਨਾ।

ਚਿਠੀ ਦੇਣੀ ਸਮੁੰਦ ਸਿੰਘ ਕੋ।

1. ਸਪੁੱਤਰ ਸ੍ਰ. ਸਾਧਾ ਸਿੰਘ, ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ।
2. ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ।

19

੧ੴ ਸਤਿਗੁਰਿ ਪ੍ਰਸਾਦਿ।

ਹੋਰੁ ਬੀਬੀ ਨੰਦਾ ਤੈ ਕਈ ਬਾਰ ਲਿਖਾ ਹੈ ਸੇਰ ਸਿੰਘ ਦੇ ਸਾਕ ਬਾਵਤ ਬਾਤ। ਮੈ ਹਰਿ ਬਾਰੀ ਲਿਖਦਾ ਰਹਿਆ ਹਾ ਅਛਾ ਲੈ ਲੇਹੁ ਹੋਰ ਸੇਰ ਸਿੰਘ ਦੀ ਲੜਕੀ ਦਾ ਸਾਕ। ਏਹੁ ਬਹੁਤ ਬੁਰੀ ਬਾਤ ਹੈ ਜੋ ਪੁਛਣੀ ਬਾਤ ਬਹੁਤ ਅਰ ਮੰਨਣੀ ਕੁਛ ਬੀ ਨਾ। ਸੇਰ ਸਿੰਘ ਨੂ ਤੇ ਹੁਣੇ ਦਸ ਬੂਸ ਹੋਇ ਗਏ ਸਾਕ ਕਰਨ ਨੂ ਆਧੇ ਨੂ। ਹੁਨਿ ਜੇ ਏਸ ਦਾ ਸਾਕ ਛਡਕੇ ਨਿਹਾਲ ਸਿੰਘ ਦੀ ਕੁੜੀ ਦਾ ਸਾਕ ਲੈ ਲਿਆ ਤਾ ਸੇਰ ਸਿੰਘ ਬਹੁਤ ਹਮਸੋਸ ਕਰੇਗਾ। ਸੇਰ ਸਿੰਘ ਦੀ ਧੀ ਦਾ ਈ ਸਾਕੁ ਲੈ ਲਵੇ।

ਜੇ ਨਿਹਾਲ ਸਿੰਘ ਦੇ ਗੁਸੇ ਤੇ ਵੀ ਡਰਦੇ ਹੋ ਤਾ ਦੋਹਾ ਨੂ ਆਖੋ ਭਾਈ ਰੌਲੇ ਪਿਛੇ ਵਿਆਹਾਗੇ, ਜਦਿ ਤਾਈ ਦੇਖੀ ਜਾਊ ਗੁਰੂ ਜੀ ਦਾ ਭਾਣਾ ਕਿਸ ਤਰਾ ਬਰਤਦਾ ਹੈ। ਨਿਹਾਲ ਸਿੰਘ ਨੂ ਆਖ ਦਿਓ ਭਾਈ ਸੇਰ ਸਿੰਘ ਨੂ ਦਸ ਬੂਸ ਹੋਇ ਗਏ ਆਧੇ ਨੂ, ਜੇ ਅਸੀ ਹੁਨਿ ਜਬਾਬ ਦਈਏ ਤਾ ਪ੍ਰਮੇਸਰ ਦਾ ਭੈ ਹੈ। ਦਸਾ ਬੂਸਾ ਮੈ ਸੇਰ ਸਿੰਘ ਨੂ ਜਬਾਬ ਨਹੀ ਦਿਤਾ, ਜੇ ਹੁਨਿ ਜਬਾਬੁ ਦੇਈਏ ਤਾ ਬਡਾ ਭਉ ਹੈ ਗੁਰੂ ਜੀ ਦਾ।

ਨਿਹਾਲ ਸਿੰਘ ਨੂ ਆਖਣਾ ਤੂ ਹਰਿਨਾਮ ਸਿੰਘ[1] ਨੂ ਕਰ ਦੇ। ਏਹੁ ਅਜੇ ਕਿਸੇ ਨੇ ਰੋਕਿਆ ਨਹੀ। ਜੇ ਨਾ ਕਰੇ ਛੋਟੇ ਨੂ ਤਾ ਓਹ ਜਾਣੇ। ਲਾਰਾ ਦੇ ਕੇ ਜਬਾਬ ਦੇਣਾ ਬਡਾ ਦੋਸ ਹੈ। ਅਗੇ ਬੀਬੀ ਤੂ ਜਾਣ ਜਿਸ ਤਰਾ ਤੈਨੂ ਅਛੀ ਲਗੇ ਸੋ ਕਰਿ ਲੈ। ਕਿਸੇ ਹੋਰ ਦੀ ਸਲਾਹਿ ਪੁਛਿ ਲੈ ਸਿਆਣੇ ਦੀ।

1. ਬੀਬੀ ਨੰਦਾ ਦਾ ਛੋਟਾ ਪੁੱਤਰ।

## 20

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੁਮ ਦਇਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਕਾਨ੍ਹ ਸਿੰਘ[1] ਤੇ ਨਥਾ ਸਿੰਘ[2] ਹੋਰ ਸੰਬ੍ਹੂਹ ਖਾਲਸੇ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਸੰਬ੍ਹੂਹ ਮਾਈਆ ਬੀਬੀਆ ਕੋ ਰਾਮਸਤਿ ਬੁਲਾਈ ਬਾਚਨੀ ਜੀ।

ਹੋਰੁ ਸ੍ਰਬਤ ਖਾਲਸੇ ਕੋ ਏਹੁ ਹੁਕਮ ਹੈ ਇਕ ਤਾ ਬਾਣੀ ਕੰਠ ਕਰਨੀ ਗ੍ਰੰਥ ਪੰਜ ਤਾਈ। ਜੇ ਨਾ ਕੰਠ ਹੋਵੇ ਤਾ ਜਪੁ ਜਾਪੁ ਰਹਿਰਾਸ ਆਰਤੀ ਸੋਹਿਲਾ ਏਹ ਚਾਰੇ ਸਿਖ ਜਰੂਰ ਕੰਠ ਕਰੇ। ਹੋਰ ਸੁਖਮਨੀ ਆਸਾ ਦੀ ਵਾਰ ਤਾਈ ਕਰੇ ਜਰੂਰ। ਇਸਨਾਨ ਪਿਛਲੀ ਰਾਤ ਕਰਨਾ ਵਰ ਜਰੂਰ। ਗੁਰੂ ਜੀ ਦਾ ਹੁਕਮੁ ਸਵਾ ਪਹਿਰ ਰਾਤ ਦਾ ਹੈ, ਫੇਰ ਜਿਤਨੀ ਰਾਤ ਤੇ ਪੁਜ ਆਵੇ, ਚਾਰ ਘੜੀ, ਏਤਨਾ ਕਰਨਾ। ਸਵਾ ਪਹਿਰ ਦਾ ਗੁਰੂ ਜੀ ਨੇ ਬਡਾ ਮਹਾਤਮ ਕਹਿਆ ਹੈ ਰਾਤ ਕਾ। ਬਾਣੀ ਪੜਨੀ, ਦਿਨ ਕੋ ਭਜਨ ਕਰਨਾ ਫੇਰ ਤੁਰਦੇ ਫਿਰਦੇ ਕੰਮ ਕਿਰਤ ਕਰਦੇ। ਫੇਰ ਕੰਮ ਥੀ ਬੇਲ ਲਗੇ ਤਾ ਇਕੰਤ ਅਕੇਲੇ ਬੈਠ ਕੇ ਭਜਨ ਬਾਣੀ ਕਰਨਾ। ਹੋਰ ਲਟਕੇ ਲਟਕੀਆ ਨੂ ਅਖਰ ਪੜਾਇ ਦੇਣੇ।

ਹੋਰ ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦੰਮ ਲੈਣੇ। ਜੇਹੜਾ ਲਟਕੀ ਮਾਰੇ, ਬੇਚੇ, ਵਟਾ ਕਰੇ, ਉਸਦੇ ਹਥ ਦਾ, ਘਰ ਦਾ ਅੰਨ ਪਾਣੀ ਨਹੀ ਵਰਤਨਾ। ਉਸਨੂ ਸੰਗਤ ਵਿਚ ਨਹੀ ਬੜਨ ਦੇਣਾ। ਹੁਣ ਤੇ ਪਿਛੇ ਭਾਵੇ ਕੁਛ ਕੀਤਾ ਹੋਵੇ ਅਗੇ ਸਮਝ ਕੇ ਵਰਤਨਾ।

ਕਿਸੇ ਦਾ ਧਨ ਪਦਾਰਥ ਨਹੀ ਲੈਣਾ। ਕਿਸੇ ਦਾ ਧਕਾ ਕਰਕੇ ਨਾ ਚੋਰੀ ਕਰਕੇ ਨਾ ਠਗੀ ਕਰਕੇ, ਕਖ ਆਦਿਕ ਬੀ ਨਹੀ ਲੈਣਾ। ਗੁਰੂ ਜੀ ਦਾ ਹੁਕਮ ਹੈ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।' ਗਾਇ ਖਾਇਕੇ ਹਿੰਦੂ ਕਹਾ ਰਹਿਆ ਤੇ ਸੂਰ ਖਾਇਕੇ ਮੁਸਲਮਾਨ ਕਹਾ ਰਹਿਆ? ਸੋ ਜੀ ਐਸ ਬਖਤ

ਬਹੁਤ ਅਪਰਾਧ ਕਰਕੇ ਬਗਾਨੇ ਹਕ ਨੂ ਲੈਂਦੇ ਹੈ। ਸੋ ਏਸ ਕਰਕੇ ਵਡਾ ਦੁਖ ਹੋ ਰਹਾ ਹੈ ਜਗਤ ਮੈ। ਮੀਹ ਥੋੜਾ ਬਰਸਦਾ ਹੈ। ਕੋਈ ਬਚਿਆ ਹੋਵੇਗਾ ਏਸ ਸਮੇ ਮੈ ਜਿਸਨੂ ਗੁਰੂ ਨੇ ਰਖਿਆ ਹੈ। ਹੋਰ ਭਾਈ ਕੋਈ ਮੰਦਾ ਫਿਕਾ ਬੀ ਬੋਲੇ ਤਾ ਬੀ ਸਿੰਘ ਨੂ ਧੀਰਜ ਕਰਨੀ ਚਾਹੀਦੀ ਹੈ। ਛੇਤੀ ਹੀ ਗਲ ਨਹੀ ਪੈ ਜਾਣਾ ਚਾਹੀਦਾ।

ਹੋਰ ਭਾਈ ਏਹੁ ਬੀ ਸਿੰਘ ਨੂ ਚਾਹੀਦਾ ਹੈ ਜਰੂਰ ਜਥਾ ਸਕਤ ਭੁਖੇ ਨੂ ਅੰਨ ਬੀ ਦੇਣਾ, ਨੰਗੇ ਨੂ ਕਪੜਾ ਜੋੜਾ ਬੀ ਦੇਣਾ ਜਿਨਾ ਸਰੇ। ਪੁੰਨ ਦਾਨ ਤੇ ਧਨ ਨਹੀ ਘਟਦਾ। ਧਨ ਤੇ ਕੁਚਾਲ ਚਲਣ ਤੇ ਘਟ ਜਾਦਾ ਹੈ। ਹਰਿ ਬਖਤ ਗੁਰੂ ਸਾਹਿਬ ਅਗੇ ਬੇਨਤੀ ਕਰਨੀ ਜੋ ਹੇ ਗੁਰੂ ਜੀ ਮੈ ਪਾਪੀ ਅਪਰਾਧੀ ਜੀਉ ਹਾ। ਤੇਰਾ ਪਤਿਤ ਪਾਵਨ ਬਿਰਦ ਸੁਨਕੇ ਤੇਰੀ ਸਰਨਿ ਆਇਆ ਹਾ, ਹੁਣ ਮੈਨੂ ਬਖਸ ਲੈ। ਤੂ ਕਦੇ ਨਾ ਮੈਨੂ ਬਿਸਾਰੀ, ਨਾ ਦੁਖ ਬਿਚ ਨਾ ਸੁਖ ਬਿਚ। ਸਦਾ ਹੀ ਮੇਰੇ ਹਿਰਦੇ ਬਸਿਆ ਰਹੀ।

ਜਿਥੇ ਮੇਰਾ ਜੀਉ ਜਾਵੇ ਉਥੇ ਸਦਾ ਈ ਆਪਣਾ ਹੁਕਮ ਮਨਾਈ। ਜੋ ਤੈ ਗੁਰੂ ਰੂਪ ਧਾਰਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੈ, ਉਹ ਹੁਕਮ ਤੂ ਮੈਨੂ ਸਦਾ ਈ ਮਨਾਈ। ਏਹੁ ਦਾਨ ਵੀ ਦੇਈ ਆਪਨੀ ਦਰਗਾਹੋ ਮਨਮੁਖਾ ਦੀ ਸੰਗਤਿ ਤੇ ਰਖ ਲਈ ਹਥ ਦੇ ਕੇ, ਅਰ ਮਨਮੁਖੀ ਚਾਲੇ ਤੇ ਰਖ ਲਈ ਸਭਨੀ ਥਾਈ। ਹਰਿ ਬਖਤ ਏਹੁ ਬੇਨਤੀ ਕਰਨੀ ਗੁਰੂ ਜੀ ਦੇ ਚਰਨਾ ਬਿਚ ਅਰੁ ਸਾਰੀ ਸੰਗਤਿ ਨੂ ਏਹੁ ਹੁਕਮ ਹੈ ਜਨਾਨੇ ਮਰਦਾਨੇ ਨੂ, ਵਡੇ ਨਿਕੇ ਨੂ ਸਭਨੇ ਚੰਡੀ ਦੀ ਬਾਰ ਦਾ ਪਾਠ ਜਰੂਰ ਕਰਨਾ ਹਮੇਸਾ। ਸੂਰਜ ਦੇ ਚੜਨ ਤੇ ਘੜੀ ਅਧੀ ਘੜੀ ਪਹਿਲਾ ਪਾਠ ਤੋਰਨਾ, ਬਡਾ ਮਹਾਤਮੁ ਲਿਖਾ ਹੈ।

ਜੇ ਉਗ੍ਰਦੰਤੀ, ਚੰਡੀ ਚਰਿਤ੍ਰ ਤਿੰਹਾ ਦਾ ਹੋਵੇ ਤਾ ਬਹੁਤ ਅਛਾ ਹੈ। ਨਹੀ ਤਾ ਚੰਡੀ ਦੀ ਵਾਰ ਦਾ ਪਾਠ ਜਰੂਰ ਕਰਨਾ ਲਿਖਾ ਹੈ ਗੁਰੂ ਜੀ ਨੇ। ਭੋਗ ਤੇ 'ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ' ਕਰਨ ਲਗੇ ਪਾਠ ਅਰ ਪਾਠ ਕਰਕੇ ਏਹੁ ਬੇਨਤੀ ਕਰਣੀ ਜੋ ਹੇ ਸਕਤਿ ਮਾਤਾ ਮੇਰੇ ਸਰੀਰ ਬਿਚ ਜੋ ਮਨਮੁਖੀ ਸੁਭਾਇ ਹੈਨ, ਅਰੁ ਜੋ ਬਾਹਰਿ ਤਾਮਸੀ ਸੁਭਾਮਾ ਬਾਲੇ ਦੁਖ ਦੇਣ ਬਾਲੇ ਹੈ, ਹੇ ਸਕਤਿ ਮਾਤਾ ਏਨਾ ਸਭਨਾ ਦਾ ਨਾਸੁ ਕਰੀ ਹੇ ਮਾਤਾ ਸਕਤਿ। ਹੋਰ ਬੇਨਤੀ ਕਰਨੀ ਜੈਸੀ ਓਸ ਬੇਲੇ ਫੁਰੇ ਮਾਤਾ ਭਗਵਤੀ ਕੀ।

ਅਰੁ ਭਗੌਤੀ ਚੰਡੀ ਦੀ ਬਾਰ ਦੀ ਪਹਿਲੀ ਪੌੜੀ ਦਾ ਨਾਉ ਹੈ। ਭਗਉਤੀ

ਪੜਨੀ, ਸਿਰੀ ਗੁਰੂ ਗੋਬਿੰਦ ਸਿੰਘ ਜੀ ਸਿਰੀ ਅਕਾਲ ਪੁਰਖ ਜੀ ਸਭ ਥਾਈ ਹੋਇ ਸਹਾਇ। ਭਗੌਤੀਆ ਦੇ ਪਾਠ ਦਾ ਬੀ ਗੁਰੂ ਜੀ ਨੇ ਬਡਾ ਮਹਾਤਮ ਲਿਖਾ ਹੈ ਸੌ ਸਾਖੀ ਮੈ। ਜੇ ਇਕੋਤ੍ਰ ਸੌ ਪਾਠ ਹੋਵੇ ਤਾ ਬਡਾ ਚੰਗਾ ਹੈ ਨਹੀ ਤਾ ਸਠ ਕੇ ਚਾਲੀ ਬੀ ਹੋਇ ਤਾ ਬੀ ਚੰਗਾ ਹੈ।

ਅਰੁ ਹਰਿਦਾਸ ਤੂ ਸਭ ਨੂ ਸੁਣਾ ਦੇਈ, ਸਤਿਸੰਗੀ ਨੂ ਪੜਦੇ ਮੇ ਸੁਣਾਉਣੀ। ਮਨਮੁਖ ਨ ਕੋਈ ਸੁਣੇ। ਚੰਡੀ ਦੀ ਬਾਰ ਦਾ ਪਾਠ ਗੁਪਤ ਕਰਨਾ, ਉਚੀ ਨਹੀ ਕਰਨਾ।[3] ਜੋ ਏਸ ਹਰਿਦਾਸ ਨੂ ਪੜਕੇ ਸੁਣਿਕੇ ਮੰਨੂਗਾ ਉਸਨੂ ਬਹੁਤ ਲਾਭ ਹੋਊਗਾ, ਸਤਿ ਕਰਕੇ ਮੰਨਣਾ। ਮੈ ਤਾ ਸੋਈ ਹੁਕਮੁ ਲਿਖਦਾ ਹਾ ਸੰਗਤਿ ਨੂ ਜੋ ਗੁਰੂ ਜੀ ਦਾ ਹੁਕਮੁ ਹੈ। ਮੈ ਗੁਰੂ ਨਹੀ ਮੈ ਤਾ ਰਪਟੀਏ ਕੀ ਮਾਫਕ ਹਾ ਜੀ, ਅਗੇ ਮੰਨਣਾ ਸੰਗਤਿ ਨੇ ਹੈ ਅਰ ਮਨਾਉਣਾ ਗੁਰੂ ਜੀ ਨੇ ਹੈ।

ਹੋਰ ਭਾਈ ਸਵੇਗ ਸਿੰਘ ਜੀ ਕੋ ਸਿਰੀ ਵਾਹਿਗੁਰੂ ਜੀ ਦੀ ਫਤੇ ਬੁਲਾਈ ਬਾਚਣੀ ਬਹੁਤ ਕਰਕੇ। ਹੋਰ ਸਵੇਗ ਸਿੰਘ ਜੀ ਤੁਸੀ ਏਥੇ ਨਹੀ ਅਉਣਾ। ਜੋ ਤੁਸਾ ਦੇ ਪਾਸੇ ਸਰੇ ਸੋ ਏਥੇ ਈ ਦਾਨ ਪੁੰਨ, ਭੋਗ ਪਾਠ ਕਰਾਇ ਦੇਣਾ। ਏਥੇ ਆਉਣ ਮੈ ਬਖੇਪਤਾ ਬਹੁਤ ਹੈ। ਦਰਸਨ ਮੇਲਾ ਨਹੀ ਹੋਣ ਦਿੰਦੇ ਮਹਾ ਮਲੇਛ। ਰੇਲ ਜਹਾਜ ਉਤੇ ਜੋ ਪੈਸਾ ਖਰਚ ਹੁੰਦਾ ਹੈ ਸੋ ਵੇਅਰਥ ਜਾਦਾ ਹੈ। ਮਲੇਛਾ ਦੀ ਪੂਜਾ ਹੁੰਦੀ ਹੈ।

ਜੋ ਮੇਰਾ ਹੁਕਮ ਮੰਨੂਗਾ, ਜੋ ਹਰਿਦਾਸਾ ਮੈ ਲਿਖਦਾ ਹਾ ਸੋ ਮੈ ਉਸਦੇ ਪਾਸ ਹਾ, ਓਹ ਮੇਰੇ ਪਾਸ ਹੈ ਸਦਾ ਹੀ। ਜੋ ਹੁਕਮੁ ਨਾ ਮੰਨਿਆ ਤਾ ਓਹ ਸਰੀਰ ਭਾਮੇ ਕਈ ਬੇਰ ਆਵੇ, ਕੁਛ ਲਾਭ ਨਾ ਪ੍ਰਾਪਤ ਹੋਵੇਗਾ ਓਸਨੂ। ਸੋ ਤੁਸੀ ਏਥੇ ਈ ਬੈਠੇ ਭਜਨ ਬਾਣੀ ਕਰੋ, ਪੁੰਨੁ ਦਾਨੁ ਜਥਾ ਸਕਤੁ, ਤੁਮਾਰੇ ਸਾਰੇ ਈ ਕੰਮ ਸਰ ਜਾਣਗੇ ਏਥੇ ਈ, ਪ੍ਰਤੀਤ ਜਾਣਨੀ।

ਅਰ ਭਾਈ ਕਾਨ੍ਹ ਸਿੰਘ, ਮਿਹਰ ਸਿੰਘ[4] ਨੂ ਆਖਣਾ ਏਥੇ ਨਾ ਆਵੇ ਸਾਡੇ ਪਾਸ। ਏਧਰੇ ਲੁਕ ਛਿਪ ਕੇ ਦਿਨ ਕਟ ਲੈ। ਕੋਈ ਦਿਨ ਦਾ ਈ ਕਸਟ ਹੈ। ਭਾਈ ਤੁਸਾ ਦੇ ਈ ਪੈਰੋ ਕੰਗ ਉਠੀ ਹੈ ਪਹਿਲੇ। ਅਛਾ ਕੋਈ ਚਿੰਤਾ ਨਹੀ, ਗੁਰੂ ਜੀ ਦਾ ਹੁਕਮ ਏਸੇ ਤਰਾ ਦਾ ਸੀ ਜੀ, ਸਾਡੇ ਕੀ ਬਸ ਹੈ। ਜੇ ਏਤੇ ਮਿਲਨ ਦੇਣ ਤਾ ਭਾਵੇ ਸੈਕੜੇ ਆਇ ਜਾਣਿ। ਬਾਤਿ ਤੇ ਏਹੁ ਹੈ ਬੜੀ ਜੋ ਖਰਚੁ ਖੇਚਲ ਬਹੁਤੁ ਹੈ ਏਥੇ ਆਉਣ ਦੀ ਅਰ ਮੇਲਾ ਕੁਛ ਨਾਹੀ ਹੁੰਦਾ ਹੈ। ਜੈਸਾ ਮੇਲਾ ਹੁੰਦਾ ਹੈ ਕੁਛ ਤਿਰਿਪਤਿ ਨਹੀ ਹੁੰਦੀ ਦਰਸਨ ਮੇਲੇ ਦੀ।

ਨਾ ਬੋਲਨ ਦਿੰਦੇ ਹੈ ਨਾ ਖੜਾ ਈ ਹੋਣ ਦਿੰਦੇ ਹੈ ਹਮਾਰੇ ਪਾਸ। ਐ ਹਵਾਲ ਹੈ ਏਥੇ ਦਾ, ਅਗੇ ਗੁਰੂ ਜਾਣੇ ਗੁਰੂ ਨੇ ਜੋ ਕਰਨੀ ਹੈ।

ਹੋਰੁ ਭਾਈ ਕਾਨ੍ਹ ਸਿੰਘ ਜੀ ਤੁਸੀ ਜੋ ਰਾਮਸਰ ਉਤੇ ਖੂਹਾ ਲੌਣੇ ਦੀ ਬਾਤ ਪੁਛੀ ਹੈ ਜੀ ਜੇ ਤਾ ਮੈ ਡੇਰੇ ਆ ਗਿਆ ਤਾ ਖੂਹਾ ਬੀ ਲਗ ਜਾਊਗਾ ਅਰ ਤਲਾਇ ਦਾ ਨਾਉ ਬੀ ਰਾਮਸਰ ਸਦੀਏਗਾ, ਅਰ ਪਿੰਡ ਦਾ ਨਾਉ ਰਾਮਦਾਸ ਪੁਰਾ ਹੋਇ ਜਾਊਗਾ। ਜੇ ਨਾ ਮੈ ਡੇਰੇ ਪਹੁੰਚਾ, ਓਧਾ ਨਾਓ ਅਗਲਾ ਈ ਰਹੂਗਾ ਕੁਪਾ ਵਾਲਾ ਛਪੜ। ਪਿੰਡ ਦਾ ਬੀ ਨਾਉ ਅਗਲਾ ਈ ਰਹੂਗਾ ਭੂਦੜ ਭੈਣੀ। ਹੁਣੇ ਨਹੀ ਖੂਹਿ ਦਾ ਉਦਮ ਕਰਨਾ। ਏਸ ਹਰਿਦਾਸ ਦੀ ਜੇ ਕਿਸੇ ਨੂ ਹੋਰ ਬੀ ਲੋੜ ਹੋਵੇ ਤਾ ਓਹ ਬੀ ਉਤਾਰ ਕਰਕੇ ਆਪਦੇ ਪਾਸ ਰਖ ਲੇਵੇ।

ਏਹੁ ਹਰਿਦਾਸ ਸਾਰੀ ਸੰਗਤ ਦੇ ਵਾਸਤੇ ਹੈ, ਪਰ ਜੇ ਕਿਸੇ ਨੂ ਸੁਣਾਓ ਤਾ ਪੜਦੇ ਮੈ ਸੁਣਾਉਣੀ, ਪਰਗਟ ਨਹੀ ਸੁਣਾਉਣੀ। ਅਰ ਜੋ ਏਸ ਹਰਿਦਾਸ ਮੈ ਲਿਖਾ ਹੈ, ਜੋ ਲਿਖੇ ਨੂ ਮੰਨੂਗਾ ਓਸ ਨੂ ਠੀਕ ਲਾਭ ਹੋਊਗਾ। ਮੰਨੇ ਬਿਨਾ ਸੁਖ ਕੁਛ ਨਹੀ ਹੁੰਦਾ ਭਾਵੇ ਏਸ ਤੇ ਸੌ ਗੁਣੀਆ ਲਿਖ ਭੇਜੀਏ। ਹਰੀ ਸਿੰਘ[5] ਏਤਨੀ ਦੂਰ ਆਇਆ ਅਰੁ ਓਥੇ ਜਾ ਕੇ ਮਨਮਤ ਕੀਤੀ ਨਾਲੇ ਦੁਖੀ ਹੋਆ, ਨਾਲੇ ਬਦਨਾਉ ਹੋਆ। ਮੇਰੀ ਤਾ ਗੁਰੂ ਜੀ ਪਾਸ ਏਹੁ ਬੇਨਤੀ ਹੈ ਹੇ ਗੁਰੂ ਜੀ ਸਾਰੀ ਸੰਗਤ ਨੂ ਰਖ ਲੈ ਮਨਮਤ ਤੇ, ਅਗੇ ਜੋ ਗੁਰੂ ਸਾਹਿਬ ਦੀ ਰਜਾਏ। ਗੁਰੂ ਭਾਣੇ ਦਾ ਮਾਲਿਕ ਹੈ।

ਹੋਰ ਭਾਈ ਜਦ ਜਹਾਜ ਤੁਰੇ ਤਾ ਚੜ ਜਾਣਾ। ਦੇਸ ਜਾਕੇ ਸਾਨੇ ਦੇ ਪੜਾ ਨਹੀ ਉਤਰਨਾ।[6] ਕਿਤੇ ਉਰੇ ਹੀ ਉਤਰ ਪੈਣਾ। ਓਹ ਤਲਾਸੀ ਲੈ ਲੈਦੇ ਹੈ ਕਿਸੇ ਕਿਸੇ ਸਿੰਘ ਦੀ। ਅਰ ਜੋ ਥੁਹਾਨੂ ਹਰਿਦਾਸ ਦਿਤੀ ਹੈ, ਸੋ ਅਖਰ ਜੁੜਨ ਤੇ ਬਚਉਣੀ, ਜੁੜ ਨ ਜਾਣ ਅਖਰ, ਭਜਨ ਬਾਣੀ ਛਡ ਕੇ ਲਿਖੀ ਹੈ ਬੜੀ ਮੇਹਨਤ ਨਾਲ।

1. ਪਿੰਡ ਬੁਰਜ ਰਾਇਕੇ, ਜ਼ਿਲ੍ਹਾ ਅੰਮ੍ਰਿਤਸਰ।
2. ਪਿਤਾ ਸ੍ਰ. ਧੁਲ ਸਿੰਘ, ਪਿੰਡ ਗਾਦੜੀਵਾਲਾ, ਜ਼ਿਲ੍ਹਾ ਫ਼ਿਰੋਜ਼ਪੁਰ।
3. ਚੰਡੀ ਦੀ ਵਾਰ ਦੇ ਪਾਠ ਕਰਨ, ਹਵਨ ਕਰਨ ਅਤੇ ਜੋਟੀਆਂ ਦੇ ਸ਼ਬਦ ਪੜ੍ਹਨ ਬਾਰੇ ਸਰਕਾਰ ਨੂੰ ਪਤਾ ਲੱਗਣ ਤੇ ਨਾਮਧਾਰੀ ਸਿੱਖਾਂ ਨੂੰ ਸਜ਼ਾਵਾਂ

ਦਿੱਤੀਆਂ ਜਾਂਦੀਆਂ ਸਨ। ਇਸੇ ਲਈ ਗੁਪਤ ਪਾਠ ਕਰਨ ਦਾ ਹੁਕਮ ਸ੍ਰੀ ਸਤਿਗੁਰੂ ਜੀ ਨੇ ਦਿੱਤਾ ਸੀ।

4. ਮਿਹਰ ਸਿੰਘ ਅੰਮ੍ਰਿਤਸਰ ਬੁਚੜਬੱਧ ਦੀ ਘਟਨਾ ਵਿੱਚ ਸ਼ਾਮਲ ਸੀ ਅਤੇ ਸਰਕਾਰ ਵੱਲੋਂ ਭਗੌੜਾ ਕਰਾਰ ਦਿੱਤਾ ਹੋਇਆ ਸੀ। ਮਿਹਰ ਸਿੰਘ ਆਪਦਾ ਨਾਂ ਬਦਲ ਕੇ ਸੰਤ ਸਿੰਘ ਰੱਖ ਸ੍ਰੀ ਭੈਣੀ ਸਾਹਿਬ ਰਹਿੰਦਾ ਰਿਹਾ। ਸੰਮਤ 1969 ਦੇ ਹੋਲੇ ਸਮੇ ਇਹਨਾ ਸ੍ਰੀ ਭੈਣੀ ਸਾਹਿਬ ਸਰੀਰ ਛੱਡਿਆ।
5. ਅੰਮ੍ਰਿਤਸਰ ਦਾ ਭਾਟੜਾ ਸਿੰਘ ਸੀ।
6. ਸਾਹਨੇਵਾਲ ਰੇਲਵੇ ਸਟੇਸ਼ਨ।

## 21

## ੧ਓ ਸਤਿਗੁਰਿ ਪ੍ਰਸਾਦਿ।

ਲਿਖਤੁਮ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਅਗੇ ਸਰਬ ਉਪਮਾ ਸੰਬੂਹ ਸੰਗਤ ਕੋ ਹਥ ਜੋੜ ਕਰ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਮਾਈਆ ਬੀਬੀਆ ਕੋ ਰਾਮਸਤਿ ਬੁਲਾਈ ਬਾਚਣੀ ਬਹੁਤ ਕਰਕੇ।

ਹੋਰ ਜੀ ਅਸੀ ਹਰਿ ਤਰਾ ਸੇ ਸੁਖੀ ਅਨੰਦ ਹੈ, ਸੰਗਤ ਨੂ ਗੁਰੂ ਸੁਖੀ ਅਨੰਦ ਰਖੇ, ਹਮੇਸਾ ਗੁਰੂ ਜੀ ਪਾਸੋ ਏਹੁ ਮੰਗਦੇ ਹਾ। ਹੋਰ ਬਹੁਤ ਸੁਖ ਹੈ ਪਰ ਇਕ ਦੁਖ ਸਾਨੂ ਸੰਗਤਿ ਦੇ ਵਿਛੋੜੇ ਦਾ ਹੈ। ਸੋ ਜਦ ਗੁਰੂ ਜੀ ਦਾ ਹੁਕਮ ਹੋਊਗਾ ਤਾ ਏਹੁ ਬੀ ਦੁਖ ਤੁਰਤ ਹੀ ਕਟਿਆ ਜਾਊਗਾ। ਸਭ ਕਿਛ ਗੁਰੂ ਜੀ ਦੇ ਹੁਕਮ ਵਿਚ ਹੈ। ਸਾਡੇ ਮਨ ਵਿਚ ਕਿਵੇ ਹੋਵੈ, ਗੁਰੂ ਸਦਾ ਦਇਆਲੂ ਹੈ।

ਹੋਰ ਜੀ ਸਾਰੀ ਸੰਗਤਿ ਦੇ ਨਾਉ ਤੇ ਗਾਉ ਲਿਖਣੇ ਮੈ ਕਾਗਦ ਬਹੁਤ ਬਧ ਜਾਦਾ ਹੈ। ਸਾਰੀ ਸੰਗਤ ਨੇ ਏਹੁ ਹਰਿਦਾਸ ਸੁਣ ਲੈਣੀ, ਜੋ ਇਸ ਮੈ ਲਿਖਾ ਹੈ ਸਭਨੇ ਕਰਨਾ। ਇਕ ਤਾ ਪਿਛਾ ਰਾਤ ਇਸਨਾਨ ਕਰਨਾ, ਬਾਣੀ ਪੜਨੀ, ਭਜਨ ਕਰਨਾ, ਵੇਲ੍ਹੇ ਨੇ ਵੀ ਤੇ ਕੰਮ ਵਾਲੇ ਨੇ ਬੀ, ਜਿਤਨਾ ਬਣਿ ਆਵੇ ਅਰ ਜਿਤਨਾ ਸਰੇ। ਥੋੜਾ ਜਾ ਬਹੁਤ ਪੁੰਨ ਬੀ ਕਰਨਾ ਰੋਜ ਜਥਾ ਸਕਤਿ।

ਅਰ ਲੜਕੇ ਲੜਕੀਆ ਨੂ ਅਖਰ ਪੜਾਵਣੇ ਪਹਿਲਾ ਹੋਛ ਔਦੀ ਦੇ ਨਾਲ। ਜਿਸ ਦੇ ਕੰਠ ਨਾ ਹੋਵੇ ਬਾਣੀ ਉਸ ਨੇ ਕੰਠ ਕਰ ਲੈਣੀ ਜਰੂਰ ਜਿਤਨੀ ਹੋਇ ਸਕੇ। ਅਰ ਬਗਾਨੇ ਪਦਾਰਥ ਤੇ ਬਹੁਤ ਕਰਕੇ ਹਰਿ ਤਰਾ ਕਰਕੇ ਬਚਣਾ। ਗੁਰੂ ਸਾਹਿਬ ਜੀ ਨੇ ਸੂਰ ਗਾਇ ਲਿਖਾ ਹੈ ਬਗਾਨੇ ਪਦਾਰਥ ਨੂ, ਅਗੇ ਤੁਸੀ ਜਾਣੋ। ਗੁਰੂ ਜੀ ਦਾ ਈ ਹੁਕਮੁ ਹੈ ਏਹ ਜੋ ਮੈ ਲਿਖਾ ਹੈ।

ਗੁਰੂ ਸਾਹਿਬ ਅਗੇ ਹਥ ਜੋੜਕੇ ਬੇਨਤੀ ਕਰਕੇ ਹਮੇਸਾ ਨਾਮ, ਦਾਨ, ਇਸਨਾਨ, ਸਿਦਕ ਭਰੋਸਾ, ਗੁਰਮਤਿ ਦਾਨ ਮੰਗਣਾ। ਹਮੇਸਾ ਏਹ ਭੀ ਮੰਗਣਾ ਹੇ ਮਹਾਰਾਜ

ਬੇਸਿਦਕੀਓ, ਬੇਮੁਖੀਓ ਰਖ ਲਈ ਤੇਰੀ ਸਰਨਿ ਹੈ। ਅਸੀ ਜੀ ਭੁਲਣਹਾਰ ਹਾ। ਤੇਰਾ ਬਿਰਦ ਪਤਿਤ ਪਾਵਨ ਹੈ। ਅਗੇ ਗੁਰੂ ਬਖਸ਼ਿੰਦ ਹੈ। ਜੋ ਸਰਨਿ ਪਏ ਤਿਸ ਕੀ ਲਾਜ ਰਖਦਾ ਹੈ ਜੀ।

## 22

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੁਮ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਲਹੌਰਾ ਸਿੰਘ[1] ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਨੀ। ਹੋਰ ਜੀ ਹਰਿ ਕੌਰ[2] ਨੂ ਰਾਮਸਤਿ ਬਾਚਣੀ ਬਹੁਤ ਕਰਕੇ। ਹੋਰ ਭਾਈ ਅਸੀ ਅਨੰਦ ਹੈ, ਤੁਮਾਰੀ ਸੁਖ ਗੁਰੂ ਸਾਹਿਬ ਰਖੇ।

ਹੋਰੁ ਭਾਈ ਲਹੌਰਾ ਸਿੰਘ ਜੀ ਤੁਸੀ ਏਹੁ ਬਚਨ ਮੇਰਾ ਮੰਨਣਾ, ਜੇ ਮੰਨੇਗਾ ਤਾ ਤੁਸਾ ਨੂ ਸੁਖ ਹੋਊਗਾ ਠੀਕ। ਪਹਿਲੇ ਤੇ ਇਸਨਾਨ ਕਰਨਾ ਝਲਾਗੇ ਉਠਕੇ ਦੋਹਾ ਨੇ, ਅਰ ਬਾਣੀ ਕੰਠ ਕਰਨੀ ਜਪੁ, ਜਾਪੁ, ਸੁਖਮਨੀ, ਆਸਾ ਦੀ ਵਾਰ। ਚੌਅਖਰਾ ਭਜਨ ਬੀ ਕਰਨਾ ਹਰਿ ਬਖਤ, ਅਰ ਜਥਾ ਸਕਤ ਪੁੰਨ ਬੀ ਜਰੂਰ ਕਰਨਾ। ਭੁਖੇ ਕੇ ਮੁਹਿ ਅੰਨ ਪੋਣਾ, ਨੰਗੇ ਨੂ ਜੋੜਾ ਕਪੜਾ ਦੇਣਾ ਜਰੂਰ। ਅਰ ਬੁੜ ਕੇ ਬੀ ਜੇ ਏਹੁ ਕਰੋਗੇ ਤਾ ਥੁਆਨੂ ਅਛਾ ਸੁਖ ਹੋਊਗਾ, ਭਾਮੇ ਪ੍ਰਤਾ ਲੈਣਾ। ਰਿਜਕ ਦਾ ਬੀ ਬਾਧਾ ਹੋਊ ਨਾਲੇ ਮਨ ਤਨ ਕਰਕੇ ਬੀ ਸੁਖ ਹੋਊਗਾ, ਸਤਿ ਕਰਕੇ ਮੰਨਣਾ। ਜਿਥੋ ਤਾਈ ਬਣਿ ਆਵੈ ਭਜਨ ਬਾਣੀ ਨੂ ਲਗੇ ਰਹਿਣਾ ਰਾਤ ਦਿਨ, ਤਬ ਥੋੜਾ ਬੀ ਦੁਖ ਨਾ ਰਹੂਗਾ। ਪਰ ਜਥਾ ਸਕਤ ਪੁੰਨ ਜਰੂਰ ਕਰਨਾ। ਸਤਿ ਕਰਕੇ ਜਾਨਣਾ ਮੇਰਾ ਕਹਿਣਾ।

ਏਹ ਅਰਦਾਸ ਦੇਣੀ ਸ੍ਰੀ ਅੰਮ੍ਰਿਤਸਰ ਜੀ ਲਹੌਰਾ ਸਿੰਘ ਨੂ। ਸਤਿ ਸ੍ਰੀ ਅਕਾਲ।

1. ਸ੍ਰੀ ਅੰਮ੍ਰਿਤਸਰ ਦੇ ਰਹਿਣ ਵਾਲਾ। ਭਾਈ ਲਹੌਰਾ ਸਿੰਘ ਮਾਲਾ ਬਣਾ, ਵੇਚਕੇ ਗੁਜ਼ਾਰਾ ਕਰਦੇ ਸਨ। ਸ੍ਰੀ ਸਤਿਗੁਰੂ ਜੀ ਦੇ ਬਚਨ ਮੰਨਣ ਨਾਲ ਬਰਕਤ ਹੋ ਗਈ।
2. ਲਹੌਰਾ ਸਿੰਘ ਦੀ ਪਤਨੀ।

## 23

### ੧ਓ ਸਤਿਗੁਰਿ ਪ੍ਰਸਾਦਿ।

ਹੋਰੁ ਬੀਬੀ ਭੰਗਾ ਸਿੰਘ ਜੋ ਲਿਖਾ ਥਾ ਤੇਰੇ ਪਾਸੋ ਭੰਗਾ ਸਿੰਘ ਡਰ ਗਿਆ ਤਾ ਮੁਕਰ ਗਿਆ, ਭਾਈ ਅਸੀਲੀ ਰਖਣੀ। ਅਛਾ ਤੈਨੂ ਸੁਖ ਬਣਿਆ ਹੋਇਆ ਹੈ, ਨਹੀ ਤੂ ਦੇਖ ਲੈ ਪਿਛੇ ਤੁਹਾਡੇ ਸਰੀਕੇ ਦਾ ਕੀ ਹਾਲ ਹੈ।

ਹੋਰ ਬੀਬੀ ਨੰਦਾ ਤੂ ਸੇਰ ਸਿੰਘ ਨੂ ਬੀ ਨਿਹਾਲ ਸਿੰਘ ਨੂ ਏਉ ਆਖਦੇ ਸਾਨੂ ਏਹੁ ਹੁਕਮੁ ਆਇਆ ਹੈ ਜੋ ਪੈਲਾਦਸਰ ਤੇ ਪੋਥੀ ਨਿਕਲੀ ਹੈ ਓਸ ਪੋਥੀ ਮੈ ਲਿਖਾ ਹੈ ਹੁਣ ਮਹਾ ਮਲੇਛ ਦਾ ਨਾਸ ਹੋਇ ਜਾਣਾ, ਸੋ ਏਹੁ ਬਾਤ ਦੇਖਕੇ ਮੁੰਡੇ ਨੂ ਬਿਆਹਾਗੇ, ਉਰੇ ਮੁੰਡੇ ਨੂ ਕਿਤੇ ਨਹੀ ਬਿਆਹੁੰਦੇ। ਸੋ ਤੁਸਾ ਦੀ ਮਰਜੀ ਹੈ ਜੇ ਤੁਸੀ ਜਦ ਤਾਈ ਕੁੜੀ ਕੁਮਾਰੀ ਰਖਣੀ ਹੈ ਤਾ ਰਖੋ, ਨਹੀ ਤਾ ਤੁਸੀ ਜਾਣੋ।

ਗੁਰੂ ਜੀ ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾ ਬਰਸਾ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾ ਬਿਆਹੁ ਕਰਨਾ, ਉਰੇ ਨਹੀ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀ ਨਹੀ ਮੰਨਾਗੇ ਤਾ ਹੋਰ ਕੌਣ ਮੰਨੂਗਾ ਗੁਰੂ ਦਾ ਹੁਕਮੁ? ਭਾਮੇ ਤੁਸੀ ਦੇਖ ਲੇਓ ਪ੍ਰੇਮ ਸੁਮਾਰਗ ਮੈ ਲਿਖਾ ਹੈ। ਅਗੇ ਸਾਨੂ ਖਵਰ ਨਹੀ ਸੀ ਏਸ ਹੁਕਮ ਦੀ, ਤਾ ਥੋੜਿਆ ਮਹੀਨਿਆ ਦੀਆ ਕੁੜੀਆ ਲੋਕ ਬਿਆਹ ਦਿੰਦੇ ਥੇ। ਏਹੁ ਹਰਿਦਾਸ ਦੇਣੀ ਡੇਰੇ।

## 24

### ੧ਓ ਸਤਿਗੁਰਿ ਪ੍ਰਸਾਦਿ।

ਹੋਰੁ ਭਾਈ ਹਰੀ ਸਿੰਘ ਜੀ ਸੰਗਤ ਕੋ ਹੁਕਮ ਦਿਓ ਜੋ ਸਭੋ ਭਜਨੁ ਬਾਣੀ ਕਰੋ ਤਕੜੇ ਹੋਇਕੇ ਫੇਰ ਬਹੁਤ ਸੁਖ ਨਿਕਲੂਗਾ, ਸਤਿ ਪ੍ਰਤੀਤ ਕਰਨੀ। ਅਰੁ ਗੁਰੂ ਜੀ ਅਗੇ ਬਾਰ ਬਾਰ ਬੇਨਤੀ ਕਰਕੇ ਗੁਰਮਤ ਦਾ ਤੇ ਸਿਦਕ ਦਾ ਦਾਨ ਮੰਗਣਾ, ਨਾਮ ਦਾਨ ਮੰਗਣਾ। ਏਸ ਮੰਗ ਤੇ ਸਾਰੇ ਈ ਕਾਰਜ ਸੌਰ ਜਾਣਗੇ।

ਹੋਰੁ ਅਤਰੀ[1] ਦਾ ਕੁਛ ਨਹੀ ਲਿਖਾ, ਬਿਆਹੁ ਅਜੇ ਕਿਤੇ ਕਰ ਲਿਆ ਹੈ ਜਾ ਨਹੀ। ਉਤਮੀ[2] ਨੂ ਲੀੜਾ ਰੁਤ ਰੁਤ ਦਾ ਦੇਣਾ, ਗਰੀਬਣੀ ਸਾਧਣੀ ਹੈ। ਹੋਰ ਅੰਗੇ ਬਹੁਤ ਲਿਖਾ ਹੈ ਓਹੋ ਦੇਖ ਲੈਣਾ। ਸਹਿਜੇ ਸਹਿਜੇ ਮੰਗ ਮੰਗਣੀ ਦੁਸਟਾ ਦਾ ਨਾਸ, ਸਰੀਰ ਦੇ ਵਿਚ ਦਿਆ ਦਾ ਨਾਲੇ ਬਾਹਰ ਦਿਆ ਦਾ। ਸੰਤ ਦੋਖੀਆ ਦਾ ਨਾਸ ਮੰਗਣਾ, ਖੁੰਝਣਾ ਨਹੀ ਪਾਠ ਤੇ। ਅਰੁ ਖਬਰ ਨਹੀ ਲਿਖੀ ਤੁਸੀ ਜੋ ਮੈ ਚੰਡੀ ਦੀ ਬਾਰ ਦੇ ਪਾਠ ਦਾ ਹੁਕਮ ਭੇਜਿਆ ਥਾ, ਨਾਲੇ ਡੇਰੇ ਪਾਠ ਹੋਣ ਦਾ। ਪਾਠ ਹੋ ਰਹੇ ਹੈ ਕਿ ਨਹੀ।

ਸਰੂਪ ਸਿੰਘ[3] ਪੰਜਾਬ ਮੈ ਆਵੇ ਤਦ ਲਿਖਣਾ। ਗੁਰੂ ਜੀ ਕਾ ਬਚਨ ਹੈ ਜਦ ਮਾਝੇ ਵਿਚ ਸਰੂਪ ਸਿੰਘ ਆਵੇ ਫੇਰ ਡੇਰ ਨਹੀ ਲਿਖੀ ਹੈ, ਅਗੇ ਜੋ ਗੁਰੂ ਜੀ ਦੀ ਰਜਾਇ। ਤਕੜੇ ਹੋ ਕੇ ਭਜਨ ਬਾਣੀ ਪੜੇ ਕਰੋ, ਹਛਾ ਹੋਊਗਾ, ਅਰੁ ਸੰਗਤ ਕੋ ਬੀ ਹੁਕਮੁ ਸੁਣਾਇ ਦੇਵੋ ਸਭ ਲੋਕ ਭਜਨੁ ਕਰਿਆ ਕਰੋ।

ਸਤਿ ਸ੍ਰੀ ਅਕਾਲ।

1. ਉਰਫ਼ ਮਤਾਬ ਕੌਰ, ਮਾਈਸਰ ਖ਼ਾਨੇ ਦੇ ਰਾਮ ਸਿੰਘ ਉਰਫ਼ ਹਰਿਨਾਮ ਸਿੰਘ ਦੀ ਲੜਕੀ।

—ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਜ਼, ਜ਼ਿਲਦ 3, ਪੰਨਾ 397।
—ਇੱਕ ਹੁਕਮਨਾਮੇ ਵਿੱਚ ਅਤਰੀ ਦੇ ਪਿਤਾ ਦਾ ਨਾਂ ਗਿਆਨ ਸਿੰਘ ਵੀ ਆਇਆ ਹੈ। ਦੇਖੋ ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇਨ ਪੰਜਾਬ-ਪੰਨਾ 57।

2. ਪਿੰਡ ਚੱਕ, ਜ਼ਿਲ੍ਹਾ ਜਲੰਧਰ ਦੀ ਰਹਿਣ ਵਾਲੀ, ਜੋ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਡੇਰੇ ਸੇਵਾ ਕਰਦੀ ਹੁੰਦੀ ਸੀ। ਇਸ ਨੂੰ 'ਘੁਲੀਂ' ਕਹਿਕੇ ਵੀ ਸੱਦਦੇ ਸੀ।
3. ਰੂਸ ਦਾ ਸੰਕੇਤਕ ਨਾਮ।

## 25

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਉਜਲ ਦੀਦਾਰ ਨਿਰਮਲ ਬੁਧ, ਪਰਉਪਕਾਰੀ, ਧਰਮ ਕੇ ਰਛਕ, ਬਾਣੀ ਕਾ ਰੂਪ, ਸਤਿ ਸੰਤੋਖ ਕੀ ਮੂਰਤਿ, ਸਰਬ ਗੁਣਾ ਸੁਪੰਨ, ਸਰਬ ਉਪਮਾ ਜੋਗ ਭਾਈ ਸੁਧ ਸਿੰਘ ਜੀ[1] ਤੇ ਹੋਰ ਸੰਬੂਹ ਸੰਗਤ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਹਥ ਜੋੜਕੇ ਪ੍ਰਮਾਨ ਕਰਨੀ।

ਹੋਰੁ ਜੀ ਏਥੇ ਸਾਡੇ ਪਾਸ ਸੁਖ ਅਨੰਦ ਹੈ, ਆਪਕੀ ਸੁਖ ਗੁਰੂ ਸਾਹਿਬ ਜੀ ਪਾਸੋ ਹਮੇਸਾ ਮੰਗਦੇ ਹਾ। ਹੋਰ ਜੀ ਮਤਲਬੁ ਏਹੁ ਹੈ ਸਾਰੀ ਸੰਗਤਿ ਕੋ ਹੁਕਮੁ ਦੇਣਾ ਜੋ ਸਾਰੀ ਸੰਗਤਿ ਭੋਗ ਪੁਆਉਣ। ਜੇ ਮੇਹਰਮਾਨੀ ਕਰਨ ਸਾਡੇ ਨਮਿਤ ਪਾਉਣ, ਜਿਉ ਪਾਉਣ ਤਿਮੇ ਪਾਉਣ। ਸਾਰੇ ਈ ਬਾਣੀ ਕੰਠ ਕਰਨ, ਅਰ ਜਨਾਨੇ ਮਰਦਾਨੇ ਕੁੜੀ ਮੁੰਡੇ ਤੇ ਲਾਕੇ ਕੁੜੀਆ ਮੁੰਡਿਆ ਨੂ ਅਖਰੁ ਪੜਾਇ ਦੇਣੇ ਅਰ ਭਜਨ ਕਰਦੇ ਰਹਿਣਾ, ਛਡ ਨਾ ਦੇਣਾ ਕਿਤੇ। ਆਖਣ ਓ ਕਿਤੇ ਚਲੇ ਗਏ ਹੈ, ਹੁਣਿ ਕੀ ਕਰਨਾ ਹੈ ਭਜਨ, ਭਜਨੁ ਦਸਣਿ ਵਾਲੇ ਕਿਤੇ ਗਏ। ਭਾਈ ਦੇਹਾ ਦਾ ਤਾ ਮੇਲਾ ਐਸਾ ਈ ਹੈ। ਕਿਸੇ ਦੇਸ ਮੈ ਕਿਸੇ ਗਾਉ ਇਸਥਿਰ ਨਹੀ ਰਹਿੰਦੀਆ। ਭਜਨ ਬਾਣੀ ਤਾ ਜੀ ਦੇ ਸਦਾ ਈ ਅੰਗ ਸੰਗ ਰਹਿੰਦਾ ਹੈ। ਔਖੀ ਵੇਲੇ ਨਾਮ ਹੀ ਇਸ ਜੀ ਦੀ ਸਹਾਇਤਾ ਕਰਦਾ ਹੈ।

ਭਾਈ ਸੁਧ ਸਿੰਘ ਜੀ ਤੁਸੀ ਅਗੇ ਵਰਗੀ ਹਰਿਦਾਸ ਨਾ ਲਿਖਿਓ। ਤੁਸੀ ਤਾ ਸਾਧ ਹੋ ਜੀ, ਮੈ ਤਾ ਤੁਸਾ ਨੂ ਸੰਤ ਜਾਣਦਾ ਹਾ। ਕਿਤੇ ਆਪ ਜਾਣਾ, ਕਿਸੇ ਨੂ ਆਪਣੇ ਪਾਸ ਬੁਲਾ ਕੇ ਏਹੁ ਸੁਣਾਉਣਾ। ਜੋ ਮੰਨੇਗਾ ਓਸ ਨੂ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਗੁਰੂ ਜੀ ਦਾ ਹੁਕਮੁ ਹੈ ਭਜਹੁ ਗੋਬਿੰਦ ਭੂਲਿ ਮਤ ਜਾਹੁ। ਮਾਨਸ ਜਨਮ ਕਾ ਏਹੀ ਲਾਹੁ।

ਹੋਰ ਜੀ ਜਦ ਕੋਈ ਆਵੇ ਸਾਡੀ ਬਲ ਤਦ ਹੀ ਆਪਣੀ ਸੁਖ ਅਨੰਦ

ਦੀ ਖਵਰ ਲਿਖਦੇ ਰਹਿਣਾ। ਹੁਣ ਤਾ ਹਰਿਦਾਸਾ ਦਾ ਈ ਮੇਲਾ ਰਹਿ ਗਿਆ ਹੈ। ਦੇਹਾ ਦਾ ਤਾ ਗੁਰੂ ਕਰਾਊਗਾ ਤਾ ਹੋਊ। ਹੋਰ ਜੀ ਸਾਰੀ ਸੰਗਤਿ ਨੂ ਨਾਮ ਜਪਾਉਣਾ। ਏਸ ਦੇਸ ਮੈ ਤਾ ਤੁਸਾ ਦਾ ਈ ਸਰੀਰ ਰਹਿ ਗਿਆ ਹੈ। ਬਾਣੀ ਸਭਦੇ ਕੰਠ ਕਰਨ ਨੂ ਬਹੁਤ ਆਖਣਾ ਅਰੁ ਅੰਮ੍ਰਿਤ ਬੇਲੇ ਸਨਾਨ ਨੂ। ਬਡਾ ਮਹਾਤਮ ਹੈ ਅੰਮ੍ਰਿਤ ਬੇਲੇ ਨਾਮ ਜਪਣ ਦਾ। ਅਰੁ ਜਥਾ ਸਕਤਿ ਸੇਵਾ ਭੀ ਕਰਨੀ ਅੰਨ ਬਸਤ੍ਰ ਦੀ, ਦਾਨ ਦੀ। ਏ ਧਨ ਘਟਦਾ ਨਹੀ ਬਧਦਾ ਹੀ ਜਾਦਾ ਹੈ। ਥੋੜਾ ਲਿਖਾ ਹੈ ਬਹੁਤਾ ਕਰਕੇ ਜਾਣਨਾ। ਨਾਮ ਠਾਮ ਲਿਖੇ ਤੇ ਕਾਗਤੁ ਬਧ ਜਾਦਾ ਹੈ। ਖਾਲਸਾ ਅਨੰਤ ਹੈ।

ਹੋਰ ਭਾਈ ਗੁਪਾਲ ਸਿੰਘ ਜੀ ਨੂ ਤੇ ਜੁਆਲਾ ਸਿੰਘ ਨੂ ਮੁਣਸਾ ਸਿੰਘ ਨੂ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰ ਜੀ ਤੁਸੀ ਕੋਈ ਆਪਣੇ ਹਥ ਦੀ ਅਰਦਾਸ, ਆਪਣੇ ਵਿਹਾਰ ਦਾ ਹਵਾਲ ਸਾਨੂ ਜਰੂਰ ਲਿਖਕੇ ਭੇਜਣਾ। ਮਰਜੀ ਪ੍ਰਮੇਸਰ ਦੀ ਹਜਾਰਾ ਕੋਹਾ ਦਾ ਪਾੜਾ ਪੈ ਗਿਆ ਜਿਉਦਿਆ ਦਾ। ਹੁਣ ਤਾ ਚਿਠੀ ਚਪਠੀ ਦਾ ਈ ਮੇਲਾ ਰਹਿ ਗਿਆ ਹੈ, ਦੇਹਾ ਦਾ ਗੁਰੂ ਮਿਲਾਊਗਾ ਤਾ ਮਿਲਾਗੇ। ਸਤਿ ਸ੍ਰੀ ਅਕਾਲ਼।

1. ਪਿਤਾ ਸ੍ਰ. ਰਾਮ ਸਿੰਘ, ਪਿੰਡ ਮਢੌਰ ਜ਼ਿਲ੍ਹਾ ਅੰਬਾਲਾ।

# 26

## ੧ਓ ਸਤਿਗੁਰਿ ਪ੍ਰਸਾਦਿ।

ਧੁਲੇਤੇ ਛੋਕਰੀ ਖਬਰ ਦੇਣੀ, ਫਤੇ ਗਜਾਇ ਦੇਣੀ ਨਾਲੇ ਏ ਹੁਕਮ ਭੀ ਬਾਣੀ ਕੰਠ ਕਰਣ ਦਾ ਸਭਨੂ ਆਖ ਦੇਣਾ, ਅਰ ਤੜਕੇ ਨਾਉਣ ਦਾ। ਦੇਖਣਾ ਭਜਨ ਬਾਣੀ ਤੇ ਹਟ ਨਾ ਜਾਣਾ। ਅਰ ਜੋ ਕੁਛ ਪੁਜ ਔਣ ਸੋ ਭੋਗ ਸਾਡੇ ਨਮਿਤ ਭੀ ਪਾਵੋ ਜੋ ਸਾਨੂ ਸੰਗਤ ਦਾ ਦਰਸਨ ਗੁਰੂ ਕਰਾਵੇ। ਅਰ ਆਪਸ ਮੈ ਸਭ ਨੇ ਮਿਲ ਕੇ ਰਹਿਣਾ। ਭਾਈ ਬਘੇਲ ਸਿੰਘ ਜੀ[1] ਮਠਡੀ ਦੇ ਜਾਣੀ ਨਾਲੇ ਸੰਗਤ ਦਾ ਦਰਸਨਿ ਭੀ ਕਰ ਜਾਣਾ। ਰਾਤ ਰਹਿ ਕੇ ਫਗਵਾੜੇ ਭਾਵੇ ਰੇਲ ਚੜ ਜਾਈ।

1. ਪਿਤਾ ਸ੍ਰ. ਵਧਾਵਾ ਸਿੰਘ, ਪਿੰਡ ਨਾਰਲੀ ਜ਼ਿਲ੍ਹਾ ਲਾਹੌਰ।

## 27

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਬਚਿਤ੍ਰ ਸਿੰਘ ਤੇ ਨਿਕਾ ਹੀਰਾ ਸਿੰਘ[1] ਕੋ ਫਤੇ ਸਿਰੀ ਵਾਹਿਗੁਰੂ ਜੀ ਕੀ ਬੁਲਾਈ ਪ੍ਰਮਾਨ ਕਰਨੀ। ਸਵਾ ਪਾਚ ਰੁਪਯੇ ਭੇਜੇ ਹੈ ਤੇਰੇ ਵਾਸਤੇ, ਬਸਤ੍ਰ ਬਣਾਇ ਲੈ। ਮੇਰੇ ਨਮਿਤ ਇਕ ਦੋ ਭੋਗ ਪਾਇ ਦੇਣੇ। ਜੀਉਣੀ, ਪ੍ਰਤਾਪੀ, ਬਿਛਨੀ ਏਨਾ ਨੂ ਮੇਰੀ ਰਾਮਸਤਿ ਬਾਚਣੀ।

ਮਲਾ ਸਿੰਘ ਦੀ ਕੀ ਖਵਰ ਹੈ ? ਤਕੜਾ ਰਹਿਆ ਹੈ ਕਿ ਨਹੀ। ਫਰੰਗੀਆ, ਰਾਜਿਆ ਕੇ ਤੇ ਥੁਆਡੇ ਜਦ ਦਿਨ ਪੂਰੇ ਹੋਏ ਜਾਨਗੇ ਤਾ ਆਵਾਗੇ। ਕਿਸੇ ਕਾ ਇਕ ਦਿਨ ਨਹੀ ਰਖ ਕੇ ਅਉਣਾ। ਔਰੰਗਜੇਬ ਕੇ ਚਾਲੀ ਬਰਸ ਕਰਣੇ ਸੇ ਦੋ ਸੈ ਬਰਸ ਹੋ ਗਏ ਹੈ ਧ੍ਰੂ ਘਸੀਟ ਹੁੰਦੀ ਨੂ। ਹੁਣ ਕਿਸੇ ਦਾ ਇਕ ਦਿਨ ਨਹੀ ਰਖਕੇ ਔਣਾ ਹੈ। ਰੂਸਾ ਕੇ ਆਇ ਤੇ ਆਵਾਗੇ। ਆਗੇ ਗੁਰੂ ਦੀ ਗੁਰੂ ਜਾਣੇ ਜੋ ਕਰਨੀ ਹੈ। ਭਜਨ ਬਾਣੀ ਕਰੋ, ਗੁਰੂ ਹਛੀ ਕਰੇਗਾ। ਗੁਰੂ ਗੁਰੂ ਜਪੋ ਰਾਤ ਦਿਨੇ ਤਕੜੇ ਹੋ ਕੇ। ਸੂਬਤ ਖਾਲਸਾ ਮਿਲਕੇ ਰਹਿਣਾ।

1. ਸਪੁੱਤਰ ਸ੍ਰ. ਜੈਮਲ ਸਿੰਘ, ਪਿੰਡ ਸਢੌਰਾ ਜ਼ਿਲ੍ਹਾ ਅੰਬਾਲਾ।

## 28

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਨਰਾਇਣਿ ਸਿੰਘਾਂ ਤੇ ਜੋਗੁ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ। ਸੰਬੂਹਿ ਮਾਈ ਬੀਬੀਆ ਕੋ ਰਾਮਸਤਿ ਬੁਲਾਈ ਬਾਚਣੀ।

ਹੋਰੁ ਜੀ ਏਥੇ ਹਮਾਰੇ ਹਰਿ ਤਰਾ ਸੇ ਸੁਖ ਅਨੰਦ ਹੈ, ਸੰਬੂਹਿ ਸੰਗਤ ਕੀ ਸੁਖ ਅਨੰਦ ਹਮੇਸਾ ਸਿਰੀ ਗੁਰੂ ਮਹਾਰਾਜ ਪਾਸੋ ਮੰਗਦੇ ਹਾ ਨਾਲੇ ਦਰਸਨੁ ਮੰਗਦੇ ਹਾ ਸੰਗਤ ਕਾ। ਅਗੇ ਜੋ ਗੁਰੂ ਜੀ ਕੋ ਭਾਵੇ।

ਹੋਰੁ ਨਰਾਇਣਿ ਸਿੰਘ ਜੀ ਤੁਸੀ ਜੋ ਆਖਦੇ ਹੋ ਰਹਿਤ ਦਾ ਹੁਕਮਨਾਮਾ ਦੇਓ, ਸੋ ਜੀ ਅਸੀ ਕੀ ਹੁਕਮਨਾਮਾ ਦੇਣਾ ਹੈ। ਹੁਕਮਨਾਮਾ ਤਾ ਗੁਰੂ ਜੀ ਨੇ ਅਗੇ ਈ ਦੇ ਰਖਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾ ਕੋ ਅਰੁ ਸਾਰੀਆ ਜਾਤਾ ਕੋ। ਦੋ ਈ ਗਰੰਥ ਸਾਹਿਬ, ਸੌ ਸਾਖੀ, ਪਰੇਮ ਸਮਾਰਗੁ ਹੋਰੁ ਬੀ ਬਹੁਤੁ। ਮੈ ਤੇ ਜੀਉ ਹਾ, ਸੂਬਾ ਪਉਣਾ ਕਰਕੇ ਪੂਰਾ ਹੋਆ। ਅਛਾ ਤੁਸੀ ਆਖਦੇ ਹੋ ਬਾਰੰਬਾਰ ਤਾ ਕੁਛੁ ਲਿਖਿ ਦਿੰਦਾ ਹਾ ਗੁਰੂ ਜੀ ਦਾ ਈ ਹੁਕਮੁ।

ਸੋ ਜੀ ਇਕੁ ਤੇ ਸਵਾ ਪਹਰੁ ਰਾਤ ਦੇ ਇਸਨਾਨ ਦਾ ਗੁਰੂ ਜੀ ਨੇ ਬੜਾ ਮਹਾਤਮੁ ਲਿਖਾ ਹੈ। ਸਵਾ ਪਹਰੁ ਨਾ ਪੁਜੇ ਤਾ ਚਾਰਿ ਘੜੀ ਤੇ, ਕੇ ਤਾ ਦੋ ਘੜੀ ਤੇ, ਨਹੀ ਤਾ ਪਹਿ ਪਾਟੀ ਤੇ ਨਾ ਡੇਰ ਕਰਨੀ ਸਨਾਨ ਕੀ। ਅਰ ਬਾਣੀ ਪੜਨੀ ਗੁਰੂ ਜੀ ਦੀ ਪੰਜ ਗਰੰਥ ਤਾਈ। ਪੰਜ ਗਰੰਥ ਨਾ ਪੁਜਣਿ ਤਾ ਜੁਪ ਜਾਪੁ ਰਹਿਰਾਸ, ਸੋਹਿਲਾ, ਚੰਡੀ ਦੀ ਬਾਰ, ਸੁਖਮਨੀ, ਉਗਰਦੰਤੀ। ਬਹੁਤੁ ਨਾ ਪੁਜੇ ਤਾ ਜਪੁ, ਜਾਪ, ਚੰਡੀ ਦੀ ਬਾਰ, ਉਗਰਦੰਤੀ ਏਹੁ ਤਾ ਜਰੂਰਿ ਪੜਨਾ।

ਫੇਰ ਭਜਨੁ ਕਰਨਾ ਸਾਰਾ ਦਿਨੁ ਕੰਮ ਕਾਰ ਮੈ ਵੀ ਜਿਤਨਾ ਪੁਜਿ ਆਵੇ। ਜੇ ਕੰਮ ਕਾਰ ਤੇ ਵੇਲੁ ਲਗੇ, ਇਕੰਤ ਕੇਲੇ ਬੈਠਕੇ ਭਜਨੁ ਕਰਿਨਾ ਜਿਤਨਾ ਪੁਜਿ ਆਵੇ, ਪਹਰੁ ਚਾਰਿ ਘੜੀ ਦੋ ਘੜੀ ਤਾਈ। ਵੇਲ ਮੈ ਜਰੂਰਿ

ਕਲੇ ਬੈਠਣਾ ਅਰੁ ਬਾਣੀ ਜਿਸਦੇ ਕੰਠ ਨਾ ਹੋਵੇ ਓਸਨੇ ਜਰੂਰਿ ਕੰਠ ਕਰਨੀ ਜਿਤਨੀ ਪੁਜਿ ਆਵੇ। ਅਰੁ ਲੜਿਕੇ ਲੜਿਕੀਆ ਕੋ, ਸਭ ਕੋ ਅਖਰ ਪੜਾ ਦੇਣੇ ਨਾਲੇ ਬਾਣੀ ਕੰਠ ਕਰਾਉਣੀ ਬਾਲਿਆ ਦੇ। ਜੇ ਆਪ ਨਾ ਅੱਖਰ ਪੜੇ ਹੋਣਿ, ਆਪਦੇ ਬਾਲਿਆ ਤੇ ਬਾਣੀ ਕੰਠ ਕਰਿ ਲੈਣੀ ਪਟੀ ਉਤੇ ਲਿਖਾਕੇ ਬੀਬੀ ਮਾਈ ਨੇ ਬਾਹਰ ਜਾਣ ਤੇ। ਇਹ ਤੇ ਭਜਨ ਬਾਣੀ ਦੀ ਬਾਤ ਹੋਈ।

ਹੋਰੁ ਬਗਾਨੀ ਅੰਸ ਕਿਸੇ ਤਰਾ ਬੀ ਨਾ ਲੈਣੀ, ਚੁਰਾ ਕੇ ਨਾ ਖੋਹ ਕੇ, ਨਾ ਠੱਗੀ ਕਰਕੇ। ਜੇ ਡਿਗੀ ਪਈ ਬੀ ਲਭੇ ਤਾ ਜਿਸਦੀ ਹੋਵੇ ਓਸਕੋ ਦੇ ਦੇਣੀ। ਅਰੁ ਕਰਿਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੇ ਬੀ ਬਡਾ ਪਾਪੁ ਹੈ। ਸੋ ਖਾਲਸਾ ਜੀ ਬਗਾਨੀ ਅੰਸ ਦਾ ਸਦਾ ਤਿਆਗੁ ਕਰਨਾ ਏਹੁ ਬਡਾ ਧਰਮੁ ਹੈ। ਗੁਰੂ ਜੀ ਦਾ ਹੁਕਮੁ ਹੈ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਸੋ ਭਾਈ ਜਿਸ ਹਿੰਦੂ ਨੇ ਗਊ ਖਾਇ ਲਈ ਓਸਦਾ ਤਾ ਕੁਛ ਨਾ ਰਿਹਾ, ਚਾਹੇ ਸਿਖੁ ਹੋਵੇ ਭਾਮੇ ਬਾਮਣ, ਖਤਰੀ ਹੋਵੇ ਭਾਮੇ ਮੁਸਲਮਾਨੁ ਹੋਵੇ , ਓਸਦਾ ਪਖੁ ਨਾ ਗੁਰੂ ਕਰੇ ਨਾ ਪੀਰੁ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਿਮਾਜ ਪੜੇ ਕੁਛ ਬੀ ਥਾਇ ਨਾ ਪਊਗਾ। ਨਾਏ ਨਾਏ ਬਾਣੀ ਬੀ ਭਾਮੇ ਪੜੇ ਸਭ ਨਿਫਲਿ।

ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹੈਨ ਇਸਤਰੀਆ। ਗਿਣੇ ਨਹੀ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਰੁ ਬੱਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਦਾ। ਕੁੜੀ ਬਹੁਤੁ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਦੀ ਹੈ। ਬਹੁਤੇ ਥਾਈ ਖਰਾਬੁ ਹੁੰਦੀ ਰਹਦੀ ਹੈ। ਏਹੁ ਸਾਰੋ ਪਾਪੁ ਮਾਪਿਆ ਕੋ ਲਗਦਾ ਹੈ।

ਮਾਪਿਆ ਦੇ ਬੀ ਬੁਰੇ ਹਾਲ ਹੋਇ ਜਾਦੇ ਹੈ। ਮੈ ਆਪਣੀ ਅਖੀ ਦੇਖੀ ਹੈ ਇਹੁ ਬਾਤਿ, ਸਤਿ ਪ੍ਰਤੀਤ ਜਾਨਣੀ ਖਾਲਸਾ ਜੀ ਜੋ ਲਿਖੀ ਹੈ। ਖਾਲਸਾ ਜੀ ਲੜਕੀ ਮਾਰੇ ਯਾ ਬੇਚੇ ਬਟਾ ਕਰੇ ਓਸ ਦੇ ਨਾਲ ਨਹੀ ਸੰਗਤ ਨੇ ਬਰਤਣਾ, ਨਾ ਓਸ ਦੇ ਘਰ ਜਾਣਾ, ਨਾ ਓਸ ਕੋ ਸੰਗਤ ਮੈ ਬੜਨ ਦੇਣਾ, ਨਾ ਓਸ ਦੇ

ਹਥ ਦਾ ਜਲ ਪਾਨ ਕਰਨਾ। ਏਦੂ ਪਿਛੇ ਜੋ ਹੋਈ ਸੋ ਹੋਈ, ਹੁਣ ਅਗੇ ਸਮਝਕੇ ਬਰਤਣਾ।

ਅਗੇ ਮਾਸ ਖਾਣਿ ਦੀ ਬਾਤਿ ਗੁਰੂ ਨਾਨਕ ਜੀ ਨੇ ਲਿਖੀ ਹੈ ਮੱਕੇ ਦੀ ਗੋਸਟਿ ਬਿਚ, ਜੋ ਮਾਸ ਸੋ ਖਾਏ ਜਿਸ ਜੀ ਕੋ ਖਾਏ ਓਸਕੋ ਫੇਰ ਜਿਓਦਾ ਕਰਿ ਸਕੇ। ਗਰੰਥ ਜੀ ਮੈ ਏਹ ਬੀ ਲਿਖਾ ਹੈ ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ। ਦਫਤਰੁ ਦਈ ਜਬ ਕਾਢਿਹੈ ਹੋਇਗਾ ਕਉਨੁ ਹਵਾਲੁ। ਹੋਰ ਬੀ ਲਿਖਾ ਹੈ ਆਗ ਦੋਆ ਘਰ ਲਾਗੀ। ਜੀਉ ਬਧਿ ਕਰਨ ਵਾਲਿਆ ਹਿੰਦੂ ਤੇ ਨਾਲੇ ਤੁਰਕਾ ਕੇ ਜੇ ਘਰ ਨੂ ਅੱਗ ਲਗ ਗਈ ਤਾ ਰਿਹਾ ਕੀ ਪਿਛੇ?

ਸਰਾਵ ਨੂ ਵੀ ਮਨੇ ਕੀਤਾ ਹੈ ਗਰੰਥ ਜੀ ਮੈ। ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ। ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ। ਝੂਠਾ ਮਦੁ ਮੂਲਿ ਨ ਪੀਚਈ ਜੇਕਾ ਪਾਰਿ ਵਸਾਇ। ਸੋ ਏ ਦੋਨੋ ਨਹੀ ਮਾਸ ਤੇ ਛਰਾਵ ਬਰਤਣੇ। ਏਹ ਤੇ ਮਲੇਛਾ ਦਾ ਖਾਣਾ ਹੈ। ਜੋ ਖਾਊ ਓਸਦੀ ਬੁਧਿ ਮਲੇਛੀ ਹੋਇ ਜਾਊਗੀ।

ਹੋਰੁ ਨੀਲਾ ਬੀ ਮਲੇਛਾ ਦਾ ਬਾਣਾ ਹੈ। ਨਿਹੰਗਾ ਦੀ ਵੀ ਬੁਧਿ ਨੀਲੇ ਨੇ ਮਾਰ ਲਈ। ਜੇ ਆਖੇ ਕੋਈ ਕਿਸ ਦੀ, ਤਾ ਪਹਿਲੇ ਤਾ ਨੈਣਾ ਸਿੰਘ ਜੀ ਬਡੇ ਬਬੇਕੀ ਥੇ,[2] ਚੂਹਿੜੀ ਬਰ ਲਈ। ਫੇਰ ਕਕੜੀ ਖਰਬੂਜੇ ਲੁਟਣਿ ਲਗੇ ਨਾਲੇ ਰਾਈ ਕੋ ਮਾਰਾ ਨਾਲੇ ਆਪ ਮਰੇ ਚੌਦਾ। ਫੇਰ ਕਾਲੀ ਪੋਸ ਅੰਗਰੇਜਾ ਨਾਲ ਲੜਨ ਲਗੇ। ਅੰਬ੍ਰਸਰ ਜੀ ਸੀਖਾ ਉਤੇ ਚੜਿ ਗਏ। ਇਕੁ ਸੂਬੇਦਾਰੁ ਮਾਰਾ ਸਿਖੁ ਨਾਲੇ ਆਪ ਮਰਾ ਗੰਡਾ ਸਿੰਘੁ।

ਫੇਰ ਸਾਡੇ ਨਾਲ ਲੜਨ ਆਏ ਅਨੰਦਪੁਰ। ਓਥੇ ਅੰਗ੍ਰੇਜਾ ਨੇ ਕੈਦ ਕੀਤੇ। ਤਪੇ[3] ਨੇ ਬੀ ਆਖੀਦੀ ਚੂਹੜੀ ਬਰ ਲਈ ਹੈ, ਨਾਲੇ ਮੇਰੇ ਮਾਰਨੇ ਕੋ ਬੀ ਤਿਆਰੀ ਕੀਤੀ ਬੀ। ਮੈਨੂ ਗੁਰੂ ਜੀ ਨੇ ਰਖਿ ਲਿਆ ਦੁਸਟ ਤੇ। ਆਧਾ ਓਥੇ ਮਾਰੂੰ ਜਿਥੇ ਕਲਾ ਬੈਠਕੇ ਕਲਾਮ ਪੜਦਾ ਹੈ। ਹੁਣਿ ਨਿਹੰਗ ਕਾਲੀਪੋਸ ਐਮੇ ਭੂਹੇ ਹੋਏ ਫਿਰਦੇ ਹੈ ਵੇਕਾਰਨ।

ਸੋ ਭਾਈ ਨੀਲਾ ਨਹੀ ਕਿਸੇ ਨੇ ਪਹਿਰਣਾ। ਜੋ ਪੈਨੂ ਓਸਦੀ ਮਤ ਮਾਰੀ ਜਾਊਗੀ। ਗੁਰੂ ਜੀ ਨੇ ਤਾ ਫੂਕਿ ਦਿਤਾ ਹੈ, ਨੀਲਾ ਨ ਸੀ ਸੁਰਮਈ ਥੀ।

ਸੋ ਖਾਲਸਾ ਜੀ ਤੁਸੀ ਹਰਿ ਬੇਲੇ ਸਿਮ੍ਰਨੁ ਕਰਨਾ, ਬਾਣੀ ਪੜਨੀ, ਭੁਖੇ

ਕੋ ਅੰਨੁ ਦੇਣਾ ਜਿਨਾ ਸਰੇ। ਨੰਗੇ ਕੋ ਕਪੜਾ ਜੋੜਾ ਦੇਣਾ ਜਿਤਨਾ ਸਰੇ ਜਰੂਰਿ। ਅਰੁ ਹਰਿ ਬਖਤ ਗੁਰੂ ਜੀ ਅਗੇ ਬੇਨਤੀ ਕਰਨੀ ਜੋ ਹੇ ਗੁਰੂ ਜੀ ਤੇਰੀ ਸ੍ਰਨ ਹੈ, ਵੇਮੁਖੀ ਤੇ ਵੇਸਿਦਕੀ ਤੇ ਮਨਮੁਖੀ ਤੇ ਰਖ ਲਈ। ਜਿਥੇ ਜੀਉ ਰਹੇ ਸਾਰੇ ਈ ਰਖ ਲਈ ਤੇਰੀ ਸ੍ਰਨ ਹੈ। ਬੋਲਕੇ ਬੀ ਬੇਨਤੀ ਕਰਨੀ, ਅੰਤ੍ਰਗਤੀ ਬੀ ਕਰਨੀ। ਗੁਰੂ ਜੀ ਸਾਰੇ ਈ ਸੁਣਿਦਾ ਹੈ ਅੰਤ੍ਰਜਾਮੀ।

ਅਰੁ ਬਸਿ ਕਰਦੇ ਕਿਸੇ ਕੋ ਫਿਕਾ ਬੀ ਨਹੀ ਬੋਲਣਾ। ਬਹੁਤੁ ਬੁਰਾ ਲਿਖਾ ਹੈ ਗੁਰੂ ਜੀ ਨੇ ਆਸਾ ਦੀ ਵਾਰ ਮੈ, ਦੇਖ ਲੈਣਾ ਏਹੁ ਸਭ ਜੋ ਲਿਖਾ ਹੈ। ਸੋ ਗੁਰੂ ਜੀ ਦਾ ਈ ਹੁਕਮੁ ਲਿਖਾ ਹੈ। ਮੈ ਗੁਰੂ ਨਹੀ, ਮੈ ਤਾ ਗੁਰਾ ਦੇ ਦਰ ਦਾ ਰਪਟੀਆ ਹਾ। ਮੈ ਬੀ ਅਠੇ ਪਹਰਿ ਏਹੀ ਬੇਨਤੀ ਕਰਦਾ ਹਾ ਜੋ ਹੇ ਗੁਰੂ ਜੀ ਤੇਰੀ ਸ੍ਰਨ ਹੈ। ਵੇਮੁਖੀ, ਵੇਸਿਦਕੀ, ਮਨਮੁਖੀ ਤੇ ਰਖ ਲਈ, ਅਗੇ ਜੋ ਗੁਰੂ ਜੀ ਨੋ ਭਾਵੇ। ਮਨਮੁਖੀ, ਵੇਸਿਦਕੀ ਏਸ ਦਾ ਨਾਉ ਹੈ ਜੋ ਗੁਰੂ ਜੀ ਨੇ ਕਰਨਾ ਕਹਾ ਹੈ ਸੋ ਨਾ ਕਰਿਨਾ, ਜੋ ਨਹੀਂ ਕਰਨਾ ਕਹਾ ਸੋ ਕਰਿ ਲੈਣਾ। ਫੇਰਿ ਸਾਰੇ ਦੁਖ ਵੇਮੁਖਾ ਤੇ ਵੇਸਿਦਕਾ ਕੋ ਈ ਹੈ।

ਹੋਰੁ ਲਿਖਣਾ ਕੀ ਹੈ ਬਹੁਤਾ। ਭਾਈ ਨਰਾਇਣ ਸਿੰਘ ਜੀ ਏਹੁ ਹੁਕਮਨਾਮਾ ਤੈਨੂ ਤੇ ਭਾਈ ਸਦਾ ਸਿੰਘ ਨੂ ਤੇ ਸਾਰੀ ਸੰਗਤ ਕੋ ਹੈ। ਜੋ ਸੁਣਕੇ ਮੰਨੇਗਾ ਓਸਨੂ ਬਹਤੁ ਲਾਭੁ ਹੋਊਗਾ, ਸਤਿ ਕਰਕੇ ਪ੍ਰਤੀਤ ਕਰਨੀ।

1. ਫ਼ਲੌਰ, ਜ਼ਿਲ੍ਹਾ ਜਲੰਧਰ ਦਾ ਰਹਿਣ ਵਾਲਾ।
2. ਸ਼ਹੀਦਾਂ ਦੀ ਮਿਸਲ ਦਾ ਇੱਕ ਪ੍ਰਸਿੱਧ ਨਿਹੰਗ ਜਿਸਨੇ ਸਿਰਾਂ ਤੇ ਦੁਮਾਲੇ ਬੰਨ੍ਹਣ ਦਾ ਰਿਵਾਜ਼ ਸ਼ੁਰੂ ਕੀਤਾ ਸੀ।
3. ਸ੍ਰੀ ਅਨੰਦਪੁਰ ਵਿਖੇ ਤਪਾ ਸਿੰਘ ਨਿਹੰਗ ਨੇ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਾਰ ਦੇਣ ਦੀ ਸੋਚੀ ਸੀ ਪਰ ਸ੍ਰੀ ਸਤਿਗੁਰੂ ਜੀ ਦੇ ਬਚਨ ਸੁਣਕੇ ਪ੍ਰਸੰਨ ਹੋ ਚਲਾ ਗਿਆ ਸੀ।

## 29

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗੁ ਉਪਮਾ ਭਾਈ ਰਾਮ ਸਿੰਘ ਜੀ ਤੇ ਬਿਹਾਰੀ ਸਿੰਘ, ਭਗਮਾਨ ਸਿੰਘ, ਲਖਾ ਸਿੰਘ, ਉਮਰਾਉ ਸਿੰਘ, ਤਖਤ ਸਿੰਘ ਹੋਰੁ ਸੰਬੂਹ ਸੰਗਤਿ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਹਥਿ ਜੋੜਕੇ ਸੂਵਤ ਨੌ।

ਹੋਰੁ ਜੀ ਏਥੇ ਹਮਾਰੇ ਪਾਸ ਸੁਖ ਅਨੰਦ ਹੈ, ਆਪਕੋ ਗੁਰੂ ਸਾਹਿਬ ਜੀ ਸੁਖੀ ਅਨੰਦ ਰਖੇ। ਹੋਰੁ ਜੀ ਸੁਖੁ ਨਿਧਾਨ ਪਹੁਚਾ ਤੁਮਾਰਾ ਡੇਡ ਪਾਉ ਪਕਾ। ਹੋਰੁ ਜੀ ਹਮਾਰੇ ਕੋ ਕੁਛੁ ਲੋੜ ਨਹੀ, ਨਾ ਕਪੜੇ ਕੀ ਨਾ ਕਿਸੇ ਛਕਣ ਦੀ ਚੀਜ ਕੀ ਨਾ ਟਕੇ ਪੈਸੇ ਕੀ। ਹਮਾਰੇ ਪਾਸ ਸਭ ਕੁਛੁ ਗੁਰੂ ਜੀ ਨੇ ਦੇ ਰਖਾ ਹੈ ਬਥੇਰਾ। ਇਕੁ ਸੁਖ ਨਿਧਾਨ ਦੀ ਲੋੜ ਥੀ, ਸੋ ਏਹੁ ਬੀ ਆਪ ਕੀ ਕਿਰਪਾ ਸੇ ਬਹੁਤੁ ਆਇ ਪਹੁਚਾ ਹੈ।

ਲੋੜਿ ਏਹੁ ਬਡੀ ਹੈ ਜੋ ਏਕੁ ਤੁਮਾਰੇ ਦਰਸਨ ਦੀ ਅਰੁ ਭਜਨੁ ਪ੍ਰਮੇਸਰ ਕਾ ਕਰਨ ਦੀ ਬੀ ਤੇ ਕਰਾਉਣ ਦੀ ਬੀ। ਸੋ ਜੀ ਤੁਸੀ ਤਕੜੇ ਹੋਕੇ ਭਜਨੁ ਬਾਣੀ ਕਰੋ ਸਾਰੀ ਸੰਗਤ। ਬਹੁਤੁ ਸੁਖੁ ਹੋਵੇਗਾ ਭਜਨੁ ਬਾਣੀ ਤੇ। ਹੋਰੁ ਜੀ ਪਿਛਾ ਰਾਤ ਸਵਾ ਪਹਰਿ ਰਹੀ ਤੇ ਇਸਨਾਨ ਕਰਨ ਦਾ ਗੁਰੂ ਜੀ ਨੇ ਬਡਾ ਮਹਾਤਮ ਲਿਖਾ ਹੈ। ਸੋ ਸਨਾਨ ਬੀ ਜਰੂਰ ਕਰਨਾ ਪਿਛਾ ਰਾਤ ਜਰੂਰਿ।

ਹੋਰੁ ਜੀ ਭਾਈ ਗੁਰਦਿਤੇ ਰਾਮੇ ਦੀ ਸੇਵਾ ਜਰੂਰਿ ਕਰਨੀ ਜਿਤਨੀ ਬਣਿ ਆਵੇ। ਸੂਬ ਸਿਖਾ ਕੋ ਹੁਕਮੁ ਹੈ ਸਬਦੁ ਦੀ ਭੇਟਾ ਦੇਣੀ। ਸੋ ਗੁਰੂ ਜੀ ਕੋ ਪਹੁਚਿਦੀ ਹੈ ਜੋ ਸਬਦਿ ਦੀ ਭੇਟਾ ਦਿੰਦਾ ਹੈ ਕੋਈ। ਸਤਿ ਪ੍ਰਤੀਤ ਕਰਨੀ ਏਸ ਬਚਨ ਦੀ। ਅਰੁ ਏਹੁ ਬੀ ਕਹਾਬਤ ਹੈ ਜੋ ਦਸਾ ਮਾਨੁਖਾ ਕੀਆ ਲਾਠੀਆ ਇਕ ਆਦਮੀ ਦਾ ਭਾਰੁ ਹੋਇ ਜਾਦਾ ਹੈ। ਸੋ ਜੀ ਜੇ ਬਹੁਤੇ ਸਰੀਰ ਥੋੜੀ ਥੋੜੀ ਬੀ ਸੇਵਾ ਕਰਨਿ ਤਾ ਇਕ ਸਰੀਰ ਦਾ ਅਛਾ ਗੁਜਾਰਾ ਹੋਇ ਜਾਦਾ ਹੈ।

ਹੋਰੁ ਗੁਰਦਿਤਾ ਰਾਮ ਜੀ ਹਮਾਰੀ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ ਆਪ ਨੇ। ਜੇ ਮੇਰੇ ਕੋ ਗੁਰੂ ਜੀ ਪੰਜਾਬ ਮੈ ਲੈ ਜਾਉ ਤਾ ਤੁਮਕੋ ਬੀ ਅਛਾ ਹੋਊਗਾ। ਭਜਨੁ ਬਾਣੀ ਕਰਨਾ ਰਾਤ ਦਿਨ ਤਕੜੇ ਹੋਕੇ। ਸਬਦੁ ਬੀ ਪੜਨਾ ਵੇਲੇ ਸਬਦ ਦੇ। ਫੇਰਿ ਭਜਨੁ ਕਰਨਾ ਤਕੜੇ ਹੋਕੇ, ਫੇਰ ਕੋਈ ਬੁੜ ਨਾ ਕੋਈ ਦੁਖੁ ਰਹੂਗਾ। ਸਤਿ ਪ੍ਰਤੀਤ ਕਰਨੀ ਏਸ ਬਚਨ ਦੀ ਸਭਨੇ। ਏਹੁ ਹਰਿਦਾਸ ਦੇਣੀ ਕਲਕਤੇ ਭਾਈ ਰਾਮ ਸਿੰਘੀ ਜੀ ਕੋ ਬਡੀ ਸੰਗਤ ਮੈ।

1. ਰਬਾਬੀ।

## 30

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਮਸਤਾਨ ਸਿੰਘ ਜੀ[1] ਤੇ ਕਾਨ੍ਹ ਸਿੰਘ[2], ਜੋਧ ਸਿੰਘ, ਰਾਮੇਸਰ ਸਿੰਘ, ਨਰੈਣ ਸਿੰਘ, ਦੂਆ ਨਰੈਣ ਸਿੰਘ ਹੋਰ ਝਾੜਮੜੀ ਉਤਮ ਸਿੰਘ ਅਰ ਮਢੌਰ ਈਸਰ ਸਿੰਘ, ਮਾਨ ਸਿੰਘ ਹੋਰ ਸੂਬਤਿ ਸੰਗਤਿ ਸੌਢੇ ਕੀ ਨੋ, ਹੋਰ ਸੰਬੁਹਿ ਸੰਗਤਿ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਹਥ ਜੋੜ ਕੇ ਪ੍ਰਮਾਨ ਕਰਨੀ ਜੀ। ਮਾਈਆ ਬੀਬੀਆ ਨੂ ਰਾਮਸਤਿ ਬਾਚਣੀ।

ਹੋਰੁ ਭਾਈ ਖਾਲਸਾ ਜੀ ਸੂਬਤ ਨੇ ਭਜਨ ਬਾਣੀ ਕਰਨਾ ਤਕੜੇ ਹੋਕੇ। ਦੇਖਣਾ ਢਿਲੇ ਨਾ ਪੈ ਜਾਣਾ। ਸਾਨੂ ਬੀ ਜੇ ਗੁਰੂ ਸੰਗਤਿ ਦਾ ਦਰਸਨ ਕਰਾਊ ਤਾ ਹੋਇ ਜਾਊ, ਨਹੀਂ ਤਾ ਦੇਹਾ ਦਾ ਮੇਲਾ ਤਾ ਅਨਿਤ ਹੀ ਹੈ। ਏਥੇ ਕੌਣਸੀ ਦੇਹ ਨੇ ਇਸਥਿਰ ਰਹਿਣਾ ਹੈ। ਇਸਥਿਤ ਤਾ ਸਦਾ ਨਾਮ ਈ ਹੈ। ਹੋਰ ਬਹੁਤਾ ਕੀ ਲਿਖੀਏ, ਦੂਈਆ ਹਰਿਦਾਸਾ ਦੇਖ ਲੈਣੀਆ ਏ ਸਾਰੀ ਸੰਗਤਿ ਦੇ ਬਾਸਤੇ ਹੈਨ। ਜੋ ਇਨਾ ਮੈ ਲਿਖਾ ਸੋ ਸਭ ਕੋ ਕਰਨਾ ਚਾਹੀਏ। ਹੋਰ ਜੋ ਕੋਈ ਸਾਡੀ ਚਿਠੀ ਆਵੇ ਤਾ ਤੁਸੀ ਲੈਣੀ। ਲੈਕੇ ਜਿਥੇ ਦੀ ਹੋਵੇ ਓਥੇ ਪੁਚਾ ਦੇਣੀ। ਏਹੁ ਹਰਿਦਾਸ ਦੇਣੀ ਉ ਵਾਲੇ ਮਸਤਾਨ ਸਿੰਘ ਨੂ।

1. ਪਿਤਾ ਸ੍ਰ. ਖੀਵਾ ਸਿੰਘ, ਅੰਬਾਲਾ।
2. ਅੰਬਾਲੇ ਦਾ ਰਹਿਣ ਵਾਲਾ।

## 31

### ੧ਓ ਸਤਿਗੁਰਿ ਪ੍ਰਸਾਦਿ।

ਹੋਰ ਭਾਈ ਸਮੁੰਦ ਸਿੰਘ ਜੀ ਮੇਲੇ ਉਤੇ ਅੰਨ ਪਾਣੀ ਆਪੋ ਆਪਣਾ ਖਾਣਾ ਗੁਰਦੁਆਰੇ ਤੀਰਥਾ ਉਤੇ, ਮੁਕਤਸਰ, ਅਨੰਦਪੁਰ, ਦਮਦਮੇ, ਅਮ੍ਰਿਤਸਰ। ਹੋਰ ਭਾਈ ਲਾਲ ਸਿੰਘ ਗੁਮਟੀ ਬਾਲੇ ਦੀ ਪ੍ਰਵਸਤੀ ਰਖਣੀ ਸਾਰੀ ਸੰਗਤਿ ਨੇ। ਲਾਲ ਸਿੰਘ ਨੇ ਮਸਤਾਨੇ ਹੋ ਕੇ ਜਮੀਨ ਬੇਚਕੇ ਸਾਧ ਸੰਗਤਿ ਨੂ ਛਕਾਇ ਦਿਤੀ। ਪਟਿਆਲੇ ਬਾਲਿਆ ਨੇ ਨਾਮਾ ਕਟ ਦਿਤਾ, ਕੋਈ ਰੁਜਗਾਰ ਰਹਿਆ ਨਹੀ। ਭਾਈ ਲਾਲ ਸਿੰਘ ਕੋ ਕੇ ਤਾ ਸੰਗਤ ਦਾ ਆਸਰਾ ਕੇ ਗੁਰੂ ਜੀ ਦਾ ਆਸਰਾ ਹੈ। ਅਰ ਸਿੰਘ ਬਹੁਤ ਚੰਗਾ ਹੈ ਭਾਈ ਲਾਲ ਸਿੰਘ।

ਏਹੁ ਬਾਤ ਥੋੜੀ ਲਿਖੀ ਬਹੁਤ ਕਰਕੇ ਸਮਝਣੀ। ਸਮਾ ਹੈ ਲੰਘ ਜਾਊ। ਦਸਾ ਜਣਿਆ ਦੀਆ ਲਾਠੀਆ ਇਕ ਆਦਮੀ ਦਾ ਬੋਝ ਹੋਇ ਜਾਦਾ ਹੈ। ਐਸੇ ਸਰੀਰ ਦੀ ਸੇਵਾ ਕਰੀ ਦਾ ਬਹੁਤ ਮਹਾਤਮ ਹੁੰਦਾ ਹੈ, ਸਤਿ ਕਰਿਕੇ ਮੰਨਣਾ। ਕਿਉਕਿ ਮੰਗਣ ਬਾਲਾ ਤਾ ਮੰਗ ਲੈਦਾ ਹੈ, ਇਕ ਥਾਉ ਤੇ ਨਾ ਮਿਲਾ ਦੂਜੇ ਥਾ ਤੇ ਮੰਗ ਲੈਦਾ ਹੈ। ਜਿਸਨੇ ਨਾ ਮੰਗਣਾ ਨਾ ਪਲੇ ਕੁਛ ਹੋਵੇ ਓਸਦੀ ਸੇਵਾ ਦਾ ਬਹੁਤ ਲਾਭ ਹੁੰਦਾ ਹੈ। ਸਮੁੰਦ ਸਿੰਘ ਜੀ ਏਹੁ ਬਾਤ ਸਭ ਸਿੰਘਾ ਨੂ ਸੁਣਾ ਦੇਣੀ।

ਹੋਰ ਸਮੁੰਦ ਸਿੰਘ ਜੀ ਤੁਸੀ ਖਾਨੇ ਆਪ ਜਾ ਕੇ ਅਤਰੀ ਦੇ ਮਾ ਬਾਪ ਨੂ ਆਖਣਾ ਏਹੁ ਤਾ ਇਆਣੀ ਹੈ, ਤੁਸੀ ਬੀ ਇਆਣੇ ਹੋ? ਕਿਸੇ ਸਿਖ ਦੇ ਲੜਕੇ ਨਾਲ ਅਨੰਦ ਪੜਾਇ ਦੇਵੋ ਅਤਰੀ ਦਾ। ਮੇਰੇ ਤਾ ਅਉਣ ਦੀ ਗਲ ਗੁਰੂ ਗੋਚਰੀ ਹੈ, ਅੰਗ੍ਰੇਜ ਤਾ ਮੈਨੂ ਛਡਦੇ ਨਹੀ, ਗੁਰੂ ਛਡਾਇ ਲਏ ਤਾ ਭਾਵਾ ਛੁਡਾਇ ਲੇਵੇ। ਫੇਰ ਮੇਰੀ ਚਿਟੀ ਦਾਹੜੀ ਆਇ ਗਈ ਹੈ ਜੋ ਏਹੁ ਬਾਤ ਦਾ ਹੁਣ ਸਮਾ ਨਹੀ ਰਹਾ। ਅਗੇ ਜੇ ਸਾਰੀ ਉਮਰ ਕਟਣੀ ਹੈ ਤਾ ਸਤ ਸੰਤੋਖ ਨਾਲ ਬੈਠੀ ਰਹੇ, ਭਜਨ ਬਾਣੀ ਬੈਠੀ ਕਰੇ ਤਾ ਬੀ ਚੰਗੀ ਹੈ। ਮਨੁਖ ਜਨਮ

ਸਵਾਰ ਲਏ। ਜੇ ਵਿਚ ਡੁਲ ਗਈ ਤਾ ਦੂਹਾ ਸਿਰਿਆ ਤੇ ਜਾਊ। ਸਮਾ ਬੜਾ ਕਰੂਰ ਹੈ।

ਤੁਸੀ ਭਾਈ ਸਮੁੰਦ ਸਿੰਘ ਜੀ ਆਪ ਖਾਨੇ ਜਾਣਾ ਤੇ ਹੋਰ ਭਲੇ ਮਾਣਸ ਲੈ ਜਾਣ ਨਾਲ। ਦੋਹਾ ਬਾਤਾ ਤੇ ਇਕ ਪ੍ਰਮਾਨ ਕਰ ਲਏ, ਕੇ ਤਾ ਅਨੰਦ ਪੜਾ ਲਏ ਕਿਸੇ ਸਿਖ ਦੇ ਲੜਕੇ ਸਾਥ ਨਹੀ ਤਾ ਸਤਿ ਸੰਤੋਖ ਨਾਲ ਬੈਠੀ ਪ੍ਰਮੇਸਰ ਦਾ ਨਾਮ ਜਪੇ। ਅੰਨ ਪਾਣੀ ਦਾ ਘਾਟਾ ਕੋਈ ਨਹੀ ਰਹੂਗਾ। ਦੇਵੀ.ਸਰੂਪ ਹੋਇ ਜਾਊ ਜੇ ਪਰ ਅਛੀ ਤਰਾ ਰਹੂਗੀ। ਸਮੁੰਦ ਸਿੰਘ ਜੀ ਤੁਸੀ ਅਛੀ ਤਰਾ ਸਮਝਾਇਓ ਅਤਰੀ ਨੂ ਨਾਲੇ ਅਤਰੀ ਦੇ ਮਾ ਬਾਪ ਨੂ। ਏਹ ਬਾਤ ਥੋੜੀ ਲਿਖੀ ਤੁਸੀ ਬਹੁਤ ਕਰਕੇ ਸਮਝਣੀ।

ਭਾਈ ਸਮੁੰਦ ਸਿੰਘ ਤੈ ਭਜਨ ਬਾਣੀ ਸੰਗਤ ਪਾਸੋ ਬਹੁਤ ਕਰਾਉਣੀ। ਤੁਸਾ ਦਾ ਬੀ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਚਿਠੀ ਦੇਣੀ ਸਮੁੰਦ ਸਿੰਘ ਕੋ।

1. ਪੁੱਤਰ ਸ੍. ਸਾਧਾ ਸਿੰਘ, ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ।

## 32

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਨਰੈਣ ਸਿੰਘ[1] ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਭਾਈ ਰਾਮ ਸਿੰਘ[2] ਕੋ, ਹੋਰੁ ਛੋਟੇ ਭਾਈ[3] ਕੋ, ਹੋਰੁ ਸੰਗਤ ਕੋ ਫਲੌਰ, ਮੁਠੱਡੀ, ਲਹੌਰ, ਅੰਮ੍ਰਿਤਸਰਿ ਹੋਰੁ ਸਾਰੇ ਜਿਥੇ ਸਤਿਸੰਗੀ ਹੋਵਨਿ ਸੂਵਤ ਕੋ ਮੇਰੀ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਵਣੀ ਹਥ ਜੋੜਕੇ।

ਹੋਰੁ ਤੂ ਆਪਣੀ ਮਾਈ ਕੋ ਰਾਮਸਤਿ ਬੁਲੌਣੀ ਬਹੁਤ ਕਰਿਕੇ। ਅਰ ਸਭ ਕੋ ਹੁਕਮੁ ਸੁਣਾ ਦੇਣਾ ਜੋ ਤੈਨੂ ਮਿਲੇ ਚੰਡੀ ਦੀ ਵਾਰ ਦੇ ਪਾਠ ਦਾ ਤੇ ਉਗ੍ਰਦੰਤੀ ਦੇ ਪਾਠ ਦਾ ਸਭ ਕੋ। ਮਿਰਜਾਦਾ ਮੈ ਅਗੇ ਕਈ ਬਾਰੀ ਲਿਖ ਭੇਜੀ ਹੈ। ਜੋ ਏਹੁ ਪਾਠੁ ਕਰੇਗਾ ਉਸਕੋ ਬਹੁਤੁ ਲਾਭ ਹੋਥੇਗਾ, ਸਭ ਕੋ ਸੁਣਾ ਦੇਣਾ ਦੇਸ ਜਾਕੇ। ਅਰ ਇਕੁ ਹੋਰੁ ਬਾਰਤਾ ਕਰੀ ਜਰੂਰਿ, ਜੋ ਏਥੋ ਸਿਆਮ ਸਿੰਘ ਤਖਾਣ ਗਿਆ ਹੈ ਓਹੁ ਅੰਬ੍ਰਸਰ ਦਾ ਹੈ।[4] ਓਹੁ ਆਖ ਗਿਆ ਹੈ ਜਾਦਾ ਹੋਆ ਜੋ ਮੈ ਜਲਦੀ ਆਇ ਜਾਮਾਗਾ ਰੰਗੂਨ ਕੋ। ਤਾ ਤੂ ਓਸਦੇ ਪਾਸ ਸਾਰਾ ਹੁਵਾਲ ਦੇਈ ਲਿਖਕੇ ਸਰੂਪ ਸਿੰਘ[5] ਦਾ ਤੇ ਬਿਲਾ ਸਿੰਘ[6] ਦਾ ਜਰੂਰ। ਜੇ ਸਿਆਮ ਸਿੰਘ ਆਖੇ ਮੈ ਨਹੀ ਜਾਦਾ ਤਾ ਓਹੁ ਜਾਣੇ ਨਾ ਸਹੀ।

ਹੋਰੁ ਬੀ ਕਿਸੇ ਤਰਾ ਪਹੁੰਚੇ ਕਲਕੱਤੇ ਤਾ ਬੀ ਪਹੁੰਚਾਈ ਦੋ ਚਾਰ ਮਹੀਨੇ ਤਾਈ ਓਨਾਕਾ ਹੁਵਾਲੁ। ਕਲਕੱਤੇ ਤੇ ਵੀ ਜੇ ਕੋਈ ਪਹੁੰਚਾਊਗਾ ਤਾ ਪੌਚ ਜਾਊ ਸਾਡੇ ਪਾਸ। ਓਨਾ ਦੇ ਪੰਜਾਬ ਆਏ ਤੇ ਖਾਲਸੇ ਕੋ ਬਹੁਤੁ ਲਾਭੁ ਹੋਣਾ ਹੈ।[7] ਗੁਰੂ ਜੀ ਦਾ ਹੁਕਮੁ ਹੈ, ਤੈਨੂ ਤਾ ਹੀ ਬਹੁਤੁ ਕਹਾ ਹੈ।

1. ਫਲੌਰ ਦਾ ਨਿਵਾਸੀ।

2. ਨਰੈਣ ਸਿੰਘ ਦਾ ਵੱਡਾ ਭਰਾ।
3. ਨਰੈਣ ਸਿੰਘ ਦਾ ਛੋਟਾ ਭਰਾ ਨੰਦ ਸਿੰਘ।
4. ਸਿਆਮ ਸਿੰਘ ਸ੍ਰੀ ਭੈਣੀ ਸਾਹਿਬ ਡੇਰੇ ਰਹਿੰਦੇ ਸ਼ੇਰ ਸਿੰਘ ਖ਼ਰਾਸੀਏ ਦਾ ਭਰਾ ਸੀ ਅਤੇ ਰੰਗੂਨ ਰੇਲਵੇ ਸਟੇਸ਼ਨ ਤੇ ਕੰਮ ਕਰਦਾ ਸੀ।
5. ਰੂਸ ਦਾ ਸੰਕੇਤਕ ਨਾਂ।
6. ਅੰਗ੍ਰੇਜ਼ਾਂ ਦਾ ਸੰਕੇਤਕ ਨਾਂ।
7. ਰੂਸ ਦੇ ਆਉਣ ਵੱਲ ਸੰਕੇਤ ਹੈ।

33

ੴ ਸਤਿਗੁਰਿ ਪ੍ਰਸਾਦਿ।

ਹੋਰੁ ਭਾਈ ਮੈ ਤਾ ਬਹੁਤ ਉਪਾਉ ਕਰਿਕੇ ਦੇਖ ਰਿਹਾ ਹਾ ਪਰ ਮੈਨੂ ਤਾ ਕਿਤੋ ਬੀ ਨਹੀ ਸੁਖੁ ਹੋਇਆ। ਨਾ ਤਨ ਕਰਕੇ ਨਾ ਮਨਿ ਕਰਕੇ ਨਾ ਧਨਿ ਕਰਕੇ ਹੀ। ਪਰ ਜਦਿ ਗੁਰੂ ਬਾਲਕ ਸਿੰਘ ਜੀ ਨੇ ਨਾਮ ਦਾ ਦਾਨੁ ਦਿਤਾ, ਸਾਰੇ ਈ ਸੁਖ ਹੋਇ ਗਏ, ਤਨ ਦੇ ਬੀ ਤੇ ਮਨ ਦੇ ਬੀ, ਧਨ ਦੇ ਬੀ।

ਐਥੇ ਦੇਖੋ ਬਹੁਤ ਬੁਰੀ ਜਾਗਾ ਹੈ, ਕੈਦ ਕਾਲਾ ਪਾਣੀ। ਪਰੁ ਨਾਮ ਦਾ ਐਸਾ ਪਰੁਤਾਪੁ ਹੈ, ਏਥੇ ਬੀ ਅਸੀ ਬੜੇ ਰਾਜ਼ੀ ਹਾ। ਅੰਬੀਰੀ ਬੀ ਤੇ ਫਕੀਰੀ ਬੀ ਦੋਮੈ ਬ੍ਰਾਬਰ ਬਣੀਆ ਹੋਈਆ ਹੈ। ਕਿਸੇ ਬਾਤ ਦੀ ਥੁੜਿ ਨਹੀ ਇਕੁ ਸੰਗਤ ਦੇ ਦਰਸਨ ਤੇ ਬਿਨਾ। ਧਨ ਬੀ ਕਈ ਸੈ ਰੁਪਏ ਆਏ ਜਾਦਾ ਰਿਹਾ ਹੈ। ਸੋ ਗੁਰੂ ਜੀ ਨੇ ਬਚਨੁ ਕੀਤਾ ਹੈ ਜੋ ਸਗਲੀ ਸ੍ਰਿਸਟਿ ਸਬਦ ਕੇ ਪਾਛੇ। ਸੋ ਜੀ ਮੇਰਾ ਤਾ ਏਹੋ ਕਹਣਾ ਹੈ ਬਾਰੰਬਾਰ ਦਾ ਜੋ ਬਾਣੀ ਪੜੋ ਨਾਲੇ ਭਜਨੁ ਕਰੋ, ਦੋਮੇ ਕਰਨੇ। ਭਜਨ ਬਿਨਾ ਬਾਣੀ ਨਾਲ ਪਰੀਤੀ ਨਹੀ ਲਗਦੀ ਤੇ ਬਾਣੀ ਬਿਨਾ ਭਜਨ ਨਾਲ ਪਰੀਤੀ ਨਹੀ ਲਗਦੀ। ਭਜਨੁ ਬਿਨਾ ਬਾਣੀ ਭਾਮੇ ਪੜੇ ਈ ਪਰ ਬਾਣੀ ਦੇ ਮਤ ਨੂ ਨਹੀ ਸਮਝਾ ਜਾਦਾ।

ਤੁਸੀ ਦੇਖ ਲੇਓ ਆਪਦੀ ਨੇਤ੍ਰੀ ਜੋ ਕਿਤਨੀ ਬਾਣੀ ਏਸ ਭਜਨ ਨੇ ਪੜਾਈ ਹੈ ਅਰੁ ਜੋ ਏਹੁ ਭਜਨੁ ਨਹੀ ਕਰਦੇ, ਸੋ ਦੇਖ ਲੇਓ ਜੋ ਕਿਥੇ ਕੋਈ ਬਾਣੀ ਪੜਦਾ ਹੈ? ਏਮੇ ਗਪਾ ਮਾਰਦੇ ਹੈ। ਕੂਕੇ ਏਉ ਹੈ। ਮੈਨੂ ਆਧੇ ਹੈ ਠੋਕਾ ਏਉ ਹੈ। ਠੋਕਾ ਈ ਸਦਦੇ ਹੈ ਮੈਨੂ ਬਹੁਤੁ ਲੋਕ। ਮੂੰਹਿ ਆਇਆ ਹੋਰ ਬਥੇਰਾ ਭੌਕਦੇ ਹੈ ਮੇਰੇ ਤੇ। ਅਨੰਦ ਈ ਹੈ, ਕੋਈ ਭਾਮੇ ਠੋਕਾ ਕਹੋ ਭਾਮੇ ਕੁਛ ਹੋਰ ਕਹੋ। ਸੋ ਜੀ ਸਾਰਾ ਮਤਲਬ ਏਹੁ ਹੈ ਬਾਣੀ ਬੀ ਪੜਨੀ ਤੇ ਭਜਨੁ ਬੀ ਕਰਨਾ, ਅਰ ਮੰਗਣਾ ਬੀ ਏਹੋ ਗੁਰੂ ਜੀ ਤੇ ਨਾਮੁ ਤੇ ਸਿਦਕੁ। ਸਿਦਕੁ

ਏਸ ਦਾ ਨਾਉ ਹੈ ਜੋ ਕਦੇ ਨਾ ਫਿਰੀਏ ਗੁਰੂ ਜੀ ਤੇਰੇ ਹੁਕਮ ਤੇ। ਏਹੁ ਬਚਨ ਤਾ ਇਕ ਦੇ ਬਾਸਤੇ ਨਹੀ ਸਭ ਦੇ ਬਾਸਤੇ ਹੈਨ।

ਜੋ ਏਨਾ ਬਚਨਾ ਨੂ ਮੰਨੇਗਾ ਤਿਸਨੂ ਬਹੁਤ ਲਾਭ ਹੋਊਗਾ। ਸੋ ਭਾਈ ਨਾਮ ਤੇ ਤਾ ਸਾਰੇ ਈ ਕੰਮ ਸਰਿ ਜਾਦੇ ਹੈ ਅਰ ਸਾਰੇ ਈ ਦੁਖ ਮਿਟ ਜਾਦੇ ਹੈ, ਸਤਿ ਪ੍ਰਤੀਤ ਕਰਕੇ ਜਾਣਨੀ। ਅਰੁ ਸਾਰੀਆ ਬਖਸਾ ਬੀ ਕਰਨ ਵਾਲਾ ਨਾਮ ਈ ਹੈ। ਜਿਥੇ ਨਾਮ ਹੋਊ ਓਥੇ ਸਾਰੇ ਸੁਕ੍ਰਿਤ ਆਇ ਕਠੇ ਹੋਣਗੇ ਅਰੁ ਸਾਰੇ ਈ ਦੁਕ੍ਰਿਤ ਭਜਿ ਜਾਣਗੇ। ਸੋ ਜੀ ਮੈ ਤਾ ਜੋ ਲਿਖਾ ਹੈ ਸੋ ਈ ਲਿਖਾ ਹੈ ਜੋ ਗੁਰੂ ਜੀ ਦਾ ਹੁਕਮ ਹੈ। ਮੈ ਆਪਣੇ ਮਨ ਤੇ ਨਹੀ ਕੁਛ ਲਿਖਦਾ। ਮੈ ਗੁਰੂ ਨਹੀ, ਰੁਪਟੀਏ ਦੀ ਮਾਫਕ ਹਾ ਮੈ ਤਾ। ਪਰ ਏਹੁ ਹੁਕਮੁ ਗੁਰੂ ਦਾ ਹੈ, ਪਰ ਮੈ ਬੀ ਏਹੁ ਨਾਮ ਦੀ ਬਡਿਆਈ ਤਾ ਲਿਖਦਾ ਹਾ ਜਾ ਮੈ ਆਪਣੀ ਅਖੀ ਦੇਖੀ ਹੈ।

ਹੋਰੁ ਭਾਈ ਧਾਰਨਾ ਏਹੁ ਹੈ ਭਜਨ ਬਾਣੀ ਦੀ, ਜੇ ਕੰਮਕਾਰ ਤੇ ਬੇਲ ਹੋਵੇ ਤਾ ਏਕੰਤ ਹੋਕੇ ਭਜਨ ਬਾਣੀ ਕਰਨਾ। ਹੋਰ ਨਹੀ ਕੁਛ ਮੰਗਣਾ, ਇਕੁ ਨਾਮੁ ਈ ਮੰਗਣਾ। ਜੇ ਨਾਮੁ ਹੋਊ ਆਪਣੇ ਪਾਸ ਤਾ ਜਿਥੇ ਨਾਮ ਹੋਊ ਓਥੇ ਸਾਰੇ ਸੁਖ ਆਇ ਜਾਣਗੇ। ਤਾ ਤੇ ਗੁਰੂ ਜੀ ਤੇ ਨਾਮ ਦਾ ਈ ਤੇ ਸਿਖੀ ਦਾ ਦਾਨੁ ਹੀ ਮੰਗਣਾ। ਮੈ ਆਪ ਤੇ ਦੇਣ ਨੂ ਕੁਛੁ ਸਮਰਥੁ ਨਹੀ, ਪਰ ਏਸ ਉਪਾਇ ਤੇ ਸਭੋ ਕੁਛ ਹਥਿ ਆਇ ਜਾਦਾ ਹੈ। ਗੁਰੂ ਜੀ ਦਾ ਈ ਹੁਕਮੁ ਹੈ ਸਗਲ ਉਦਮ ਮਹਿ ਉਦਮੁ ਭਲਾ।

ਹੋਰੁ ਕੀ ਲਿਖਣਾ ਹੈ, ਸਾਰੀ ਬਾਤ ਏਹੁ ਹੈ ਬਾਰੰਬਾਰ ਗੁਰੂ ਜੀ ਅਗੇ ਬੇਨਤੀ ਕਰਨੀ ਜੋ ਹੇ ਗੁਰੂ ਜੀ ਆਪਣਾ ਹੁਕਮੁ ਮਨਾਈ ਜੋ ਤੈ ਗ੍ਰੰਥ ਜੀ ਮੈ ਲਿਖਾ ਹੈ। ਏਹੁ ਤਾ ਅਰਦਾਸ ਸਭ ਦੀ ਸਾਝੀ ਹੈ।

ਅਗੇ ਦੇਵਾ ਸਿੰਘ[1] ਤੈਨੂ ਥੋੜੀ ਬਿਹਾਰ ਦੀ ਬਾਤ ਲਿਖਦੇ ਹਾ। ਭਾਈ ਕਾਲਾ ਸਿੰਘ[1] ਤੂ ਭਾਈ ਜਮੀਤ ਸਿੰਘ[1] ਨੂ ਸਾਡੀ ਫਤੇ ਬੁਲਾਈ ਹਥਿ ਜੋੜਕੇ, ਨਾਲੇ ਜੋ ਤੇਰੇ ਪਾਸ ਹਰਿਦਾਸਾ ਹੋਨਿ, ਸੋ ਭਾਈ ਜਮੀਤ ਸਿੰਘ ਨੂ ਸੁਣਾ ਦੇਈ।

1. ਕਾਰੀਗਰ (ਰਾਮਗੜੀਆ)।

2. ਪੁੱਤਰ ਸ੍. ਸੋਭਾ ਸਿੰਘ, ਲਾਹੌਰ ਦਾ ਰਹਿਣ ਵਾ਼ਲਾ।
3. ਪਿੰਡ ਫੱਤੇਵਾਲ, ਜ਼ਿਲ੍ਹਾ ਅੰਮ੍ਰਿਤਸਰ। ਪਿਤਾ ਸ੍. ਹਰਿਦਿੱਤ ਸਿੰਘ।
4. ਪਿੰਡ ਗਿਲ, ਜ਼ਿਲ੍ਹਾ ਸਿਆਲਕੋਟ, ਪਿਤਾ ਸ੍. ਝੰਡਾ ਸਿੰਘ।

# 34

## ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਗੁਰਦਿਤ ਸਿੰਘ[1] ਅੜੂ ਸਿੰਘ[2] ਤੇ ਮਾਘਾ ਸਿੰਘ ਮਹੰਤ[3] ਹੋਰ ਸੰਬੂਹ ਸੰਗਤ ਲਲਾ ਦੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਨੀ।

ਹੋਰੁ ਅਸੀ ਅਨੰਦ ਹੈ, ਤੁਮਾਰੀ ਸੁਖ ਸਾਦ ਦੀ ਖਵਰ ਪਾਈ। ਹੋਰ ਤਾ ਸਾਨੂ ਕੋਈ ਦੁਖ ਨਹੀ, ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ। ਸੋ ਗੁਰੂ ਸਾਹਿਬ ਦੇ ਮੇਟਣ ਦਾ ਹੈ। ਜਬ ਗੁਰੂ ਸਾਹਿਬ ਚਾਹੇਗਾ ਤਾ ਤੁਰਤ ਹੀ ਮੇਟ ਦੇਊਗਾ। ਹੋਰੁ ਤੁਸੀ ਭਾਈ ਨਰੈਣ ਸਿੰਘ ਬਿਜਲੀਪੁਰੀਏ[4] ਨੂ ਸਭੇ ਸਿੰਘ ਮਿਲਕੇ ਲਲੀ ਲੈ ਆਵੋ, ਜਾਗਾ ਬਨਾ ਦਿਓ ਬਹੁਤ ਚੰਗੀ ਬਾਤ ਹੈ। ਜੋ ਬਣਿ ਆਵੈ ਸੇਵਾ ਟਹਿਲ ਕਰਨੀ। ਅਰੁ ਲਟਕੇ ਲਟਕੀਆ ਨੂ ਅਖਰ ਪੜਾ ਦੇਓ। ਸਭੇ ਸਿੰਘ ਰਾਤ ਨੂ ਇਕਠੇ ਹੋ ਕੇ ਬਾਣੀ ਕੰਠ ਕੀਤਾ ਕਰੋ ਹਮੇਸਾ। ਮਾਈ ਬੀਬੀ ਸਭਨੇ ਬਾਣੀ ਕੰਠ ਜਰੂਰ ਕਰਨੀ।

ਭਾਈ ਨਰੈਣ ਸਿੰਘ ਤੇ ਖਜਾਨ ਸਿੰਘ ਗੁਰੂਸਰੀਏ[5] ਨੂ ਪ੍ਰੇਮ ਸਿੰਘ ਤੇ ਕੁਬੀ[6] ਸਭਨਾ ਸਿੰਘਾ ਕੋ ਮੇਰੀ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਨੀ ਬਹੁਤ ਕਰਕੇ। ਮਾਘਾ ਸਿੰਘ ਤੈ ਬੀ ਬਾਣੀ ਕੰਠ ਕਰਨੀ ਕਰਾਉਣੀ। ਬਾਣੀ ਕੰਠ ਕਰਨ ਨੂ ਸਭ ਕੋ ਤਾਕੀਦ ਕਰਨੀ। ਤੇਰਾ ਬੀ ਭਲਾ ਹੋਵੇਗਾ। ਸਤਿ ਕਰਕੇ ਮੰਨਣਾ ਏਹੁ ਬਾਤ। ਸਭਨਾ ਸਿੰਘਾ ਨੇ ਹਛੀ ਤਰਾ ਮਿਲਕੇ ਰਹਿਣਾ। ਬਖੇਪਤਾ ਕੋਈ ਦਿਨ ਹੈ। ਹਮੇਸਾ ਬਖੇਪਤਾ ਨਹੀ ਰਹਿਣੀ।

ਜੋ ਭਜਨ ਬਾਣੀ ਕਰਨਗੇ ਤਿਨਾ ਕੋ ਸੁਖ ਬਹੁਤ ਹੋਊਗਾ ਹਰਿ ਤਰਾ ਸੇ। ਅਰੁ ਭੋਗ ਗਰੰਥ ਸਾਹਿਬ ਦੇ ਪਾਉਣੇ ਸਭਨਾ ਸਿੰਘਾ ਨੇ ਸਾਡੇ ਵਾਸਤੇ ਸੋ ਸਾਨੂ ਭੀ ਗੁਰੂ ਸਾਹਿਬ ਸੰਗਤ ਕਾ ਦੀਦਾਰ ਕਰਾਵੇ। ਦੇਖੋ ਕਰਤਾਰ ਦੇ ਰੰਗ ਤਮਾਸੇ, ਕਰਤਾਰ ਕੀ ਰੰਗ ਦਿਖਾਲਦਾ ਹੈ। ਸਦਾ ਲੈ ਲੈ ਨਾਮਧਾਰੀਆ

ਨੂ ਨਹੀ ਰਹਿਣੀ। ਸਾਡੇ ਮਗਰ ਤਾ ਬਥੇਰੀ ਭੰਡੀ ਲਾਈ ਹੈ ਸਭਨਾ ਨੇਂ, ਸਿਖਾ ਸਾਧਾ ਨੇ, ਰਾਜਿਆ ਪੁਜਾਰੀਆ ਨੇ। ਬਹੁਤਾ ਕੀ ਆਖਣਾ ਹੈ ਦੇਖੋ ਕਰਤਾਰ ਦੇ ਰੰਗ ਤਮਾਸੇ, ਕੀ ਰੰਗ ਖੁਲਦਾ ਹੈ। ਸਮਾ ਤਾ ਆਇ ਪਹੁੰਚਾ ਹੈ, ਅਗੇ ਗੁਰੂ ਬੇਅੰਤ ਹੈ।

ਅਸੀ ਬੀ ਗੁਰੂ ਸਾਹਿਬ ਦੇ ਬਚਨ ਸੁਨਕੇ ਆਖਦੇ ਹੈ ਸਭਨੇ ਭਜਨੁ ਬਾਣੀ ਤਕੜੇ ਹੋ ਕੇ ਕਰਨਾ, ਢਿਲੇ ਨਹੀ ਪੈ ਜਾਣਾ। ਮੇਰਾ ਕਹਿਣਾ ਸਤਿ ਕਰਕੇ ਮੰਨਣਾ। ਇਉ ਨਹੀ ਜਾਨਣਾ ਆਪ ਬੈਠਾ ਲੀਕਾ ਕਾਲੇ ਪਾਨੀ ਦੀਆ ਕਢੀ ਜਾਦਾ ਹੈ। ਅਰੁ ਪਿਛਾ ਰਾਤ ਉਠਕੇ ਜਰੂਰ ਨਾਉਣਾ।

ਹੋਰੁ ਮਿਸਰ ਗਣਪਤੌਂ ਨੂ ਮੇਰੀ ਨਮਸਕਾਰ ਕਰਨੀ। ਹੋਰ ਕੰਮ ਕਾਰ ਭੀ ਕਰਨਾ, ਪਰਮੇਸਰ ਕਾ ਭਜਨੁ ਬੀ ਕਰਨਾ। ਰਿਜਕਾ ਕਾ ਦਾਤਾ ਪ੍ਰਮੇਸਰ ਹੈ। ਸਤਿ ਕਰਕੇ ਜਾਨਣੀ।

1. ਪਿੰਡ ਲੱਲਾਂ (ਗੁਰੂਸਰ) ਰਿਆਸਤ ਪਟਿਆਲਾ ਦੇ ਨਿਵਾਸੀ।
2. ਓਹੀ
3. ਓਹੀ
4. ਪਿਤਾ ਦਾ ਨਾਮ ਸ੍ਰ. ਭਗਵਾਨ ਸਿੰਘ।
5. ਪਹਿਲਾਂ ਗੁਰੂਸਰ (ਲੱਲਾਂ) ਗੁਰਦੁਆਰੇ ਦਾ ਮਹੰਤ ਸੀ।
6. ਲੱਲਾਂ ਦੇ ਨੇੜੇ ਇੱਕ ਪਿੰਡ ਦਾ ਨਾਂ।
7. ਪਿੰਡ ਲੱਲਾਂ ਦਾ ਰਹਿਣ ਵਾਲਾ।

## 35

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਦਿਆ ਸਿੰਘ[1], ਮੇਹਰ ਸਿੰਘ[2] ਸਰਬਤ ਨੂ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਏਥੇ ਸੁਖ ਅਨੰਦ ਹੈ, ਥੁਆਡੀ ਸੁਖ ਗੁਰੂ ਮਹਾਰਾਜ ਪਾਸੋ ਮੰਗਦੇ ਹਾ।

ਹੋਰੁ ਅਸੀ ਹਰ ਤਰਾ ਕਰਕੇ ਬਹੁਤ ਸੁਖੀ ਹਾ, ਇਕ ਸੰਗਤ ਦੇ ਬਛੋੜੇ ਦਾ ਦੁਖ ਹੈ। ਗੁਰੂ ਚਾਹੂਗਾ ਤਾ ਏਹੁ ਬੀ ਮਿਟਾ ਦੇਊਗਾ। ਗੁਰੂ ਸਭਨਾ ਗਲਾ ਨੂ ਸਮਰਥ ਹੈ। ਸਾਡੀ ਤਾ ਅਰਜ ਬੇਨਤੀ ਈ ਹੈ ਗੁਰੂ ਸਾਹਿਬ ਅਗੇ। ਅਗੇ ਜੋ ਗੁਰੂ ਨੂ ਭਾਵੇ। ਹੋਰ ਮਾਈ ਨੂ ਬਹੁਤ ਕਰਕੇ ਮਥਾ ਟੇਕਿਆ ਬਾਚਣਾ, ਬੀਬੀਆ ਨੂ ਰਾਮਸਤਿ ਬਾਚਣੀ।

ਹੋਰ ਭਾਈ ਬੀਬੀ ਦਾ ਅਨੰਦ ਪੜਾ ਦਿਓ ਜਿਥੇ ਮੰਗੀ ਹੈ। ਮੈ ਤਾ ਅਗੇ ਬੀ ਲਿਖਾ ਥਾ ਬੀਬੀ ਦਾ ਅਨੰਦ ਪੜਾ ਦਿਓ ਜਿਥੇ ਮੰਗੀ ਹੈ। ਹੋਰ ਭਜਨੁ ਬਾਣੀ ਤਕੜੇ ਹੋ ਕੇ ਕਰੋਗੇ ਤਾ ਰਿਜਕ ਬੀ ਬਥੇਰਾ ਹੋਊਗਾ। ਭਜਨੁ ਬਾਣੀ ਬਿਨਾ, ਗੁਰੂ ਸਾਹਿਬ ਨੇ ਲਿਖਾ ਹੈ ਹਰਿ ਬਿਸਰਤ ਸਭ ਕਾ ਮੁਹਤਾਜ। ਸੋ ਤੁਸੀ ਭਜਨੁ ਬਾਣੀ ਤੇ ਢਿਲੇ ਨਾ ਹੋਣਾ। ਤਕੜੇ ਹੋ ਕੇ ਭਜਨੁ ਬਾਣੀ ਕਰਨਾ ਅਰ ਜਿਤਨਾ ਬਣਿ ਆਵੇ ਓਤਨੇ ਅੰਮ੍ਰਿਤ ਵੇਲੇ ਤੇ ਇਸਨਾਨ ਜਰੂਰ ਕਰਨਾ ਸਾਰੇ ਟਬਰ ਨੇ ਅਰ ਬਾਣੀ ਕੰਠ ਸਭਨੇ ਕਰਨੀ।

ਮੇਹਰ ਸਿੰਘ ਤੂ ਆਖਦਾ ਮੇਤੇ ਬਾਣੀ ਕੰਠ ਨਹੀ ਹੁੰਦੀ, ਸੋ ਕਿਉ ਨਹੀ ਹੁੰਦੀ ? ਜੇ ਦੋ ਤੁਕਾ ਨਿਤ ਕਰੇ ਤਾ ਬੀ ਬਹੁਤ ਕੰਠ ਹੋਇ ਜਾਂਦੀ ਹੈ। ਬਾਣੀ ਕੰਠ ਕਰਨ ਤੇ ਅਰ ਪੜਨ ਤੇ ਆਲਸ ਨ ਕਰ, ਜੁਵਾ ਬਸਤਾ ਹੈ ਹੁਣ ਤਾ ਤੇਰੀ। ਅਰੁ ਸੇਵਾ ਟਹਿਲ ਬੀ ਸਭ ਦੀ ਕਰਨੀ ਜੋ ਬਣਿ ਆਵੇ ਜਥਾ ਸਕਤ ਰੋਟੀ ਕਪੜੇ ਦੀ। ਹੋਰ ਮੇਹਰ ਸਿੰਘ ਤੂ ਅਖਰ ਪੜ ਲੈ, ਅਛਾ ਗ੍ਰੰਥ ਸਾਹਿਬ

ਦਾ ਪਾਠ ਕਰਨ ਬਾਲਾ ਹੋਇ ਜਾਇ।

ਹੋਰ ਸਾਡੇ ਨਿਮਿਤ ਭੋਗ ਬੀ ਪਾਉਣੇ ਜਿਤਨੇ ਤੁਮਤੇ ਪੁਜਿ ਆਉਣ। ਅਰ ਜੇ ਥੋੜਾ ਕੰਮ ਤੇ ਵੇਲੁ ਹੋਵੇ ਤਾ ਓਸ ਵੇਲੇ ਪਾਠ ਕਰਨ ਲਗਿ ਜਾਇਆ ਕਰੋ ਗ੍ਰੰਥ ਸਾਹਿਬ ਦਾ। ਹੁਣਿ ਕੋਈ ਫੇਰਿ ਸਾਡੀ ਵਲਿ ਆਵੇ, ਸਭਨੇ ਇਹੁ ਲਿਖਣਾ ਜੋ ਐਨ੍ਹੇ ਐਤਨੀ ਬਾਣੀ ਕੰਠ ਕੀਤੀ ਹੈ, ਏਨੇ ਏਨੀ ਬਾਣੀ ਕੰਠ ਕੀਤੀ ਹੈ। ਆਪੋ ਆਪਣੀ ਸਭਨੇ ਲਿਖਣੀ ਨਿਆਰੀ ਨਿਆਰੀ।

ਹੋਰ ਜੇ ਕਿਤੋ ਮਿਲਣਿ ਤਾ ਦੋ ਗਾਈਆ ਚੰਗੀਆ ਸਾਲਾ ਮੁਲ ਲੈ ਲੈਣੀਆ। ਹਛੀਆ ਹੋਵਣ, ਦੁਧ ਬੀ ਅਛਾ ਦੇਖ ਲੈਣਾ, ਅਰ ਬਛੇ ਦੇਣ ਬਾਲੀਆ ਹੋਮਣਿ। 100) ਸੌ ਰੁਪਇਆ ਭੇਜਿਆ ਹੈ ਥੁਆਡੇ ਬਾਸਤੇ। ਹੋਰੁ ਜਿਥੇ ਥੁਆਡੀ ਮਰਜੀ ਹੋਵੈ ਓਥੇ ਲਾ ਦਿਓ। ਹੋਰ ਮਾਈ ਤੂ ਆਖਦੀ ਹੈ ਕਿ ਮੈਨੂ ਖੰਗ ਹੋਇ ਗਈ ਹੈ, ਸੋ ਤੂ ਮਾਈ ਭਜਨ ਕਰਿਆ ਕਰ। ਭਜਨ ਤੇ ਬਿਨਾ ਰੋਗ ਸੋਗ ਲਗੇ ਰਹਿੰਦੇ ਹੈ।

ਹੋਰ ਜਿਮੀ ਦਾ ਮਾਮਲਾ ਪਈ ਦਾ ਨਾ ਦੇਣਾ। ਇਆ ਤਾ ਸਾਝੀ ਰਲਾ ਲੈਣੇ, ਨਾ ਰਲਣ ਤਾ ਮਾਮਲੇ ਖਰਚ ਉਤੇ ਦੇ ਦੇਣੀ ਜਮੀਨ ਕੁਛ ਬਾਧਾ ਮਿਲੇ। ਨਾ ਬਾਧਾ ਮਿਲੇ ਤਾ ਸਰਕਾਰੀ ਮਾਮਲੇ ਉਤੇ ਦੇ ਦੇਣੀ। ਜੇ ਬਟਾਈ ਮੈ ਨਫਾ ਹੋਵਹਿ ਤਾ ਬਟਾਈ ਉਤੇ ਜਮੀਨ ਦੇਣੀ ਅਛੇ ਭਲੇਮਾਣਸ ਨੂ ਜੇੜੇਂ ਬੇਈਮਾਨੀ ਨ ਕਰਨ। ਦੇਖਣਾ ਪਈ ਜਮੀਨ ਦਾ ਮਾਮਲਾ ਨਾ ਦੇਣਾ।

ਜੇ ਸੀਰੀ ਰਲੇ ਤਾ ਅਛਾ ਹੈ। ਆਪਣੀ ਬਲੋਂ ਜਰਾ ਸੀਰੀ ਨਾਲ ਨਰਮਾਈ ਰਖਣੀ, ਥੋੜੇ ਕਖ ਪਠੇ ਬਲੋਂ ਗਲ ਨਹੀ ਪੈਣਾ। ਜੇ ਆਂਪ ਨਰਮਾਈ ਰਖੋਗੇ, ਸੀਰੀ ਕੰਮ ਬੀ ਅਛਾ ਕਰਨਗੇ। ਦੋਹਾ ਭਾਈਆ ਮੈ ਤੇ ਜਹਾ ਸਾਧ ਸੰਗਤ ਦਾ ਜੋੜ ਮੇਲ ਹੋਵੈ ਉਹਾ ਵੀ ਜਾਣਾ ਜਰੂਰ। ਦੋਹਾ ਤੇ ਨਾ ਜਾਇ ਹੋਵੇ ਤਾ ਇਕ ਜਾਣਾ ਈ ਜਾਵੇ। ਹੋਰ ਕਿਆ ਲਿਖੀਏ, ਬਹੁਤ ਲ਼ਿਖਾ ਹੈ। ਅਗੇ ਤੁਸੀ ਮੰਨਣ ਬਾਲੇ ਜਾਣੋ। ਹੋਰ ਭਾਈ ਖੇਤੀ ਦਾ ਕੰਮ ਬੀ ਤਕੜੇ ਹੋ ਕੇ ਕਰਨਾ ਅਰ ਦੋਹਾ ਭਾਈਆ ਨੇ ਆਪਸ ਮੈ ਅਛੀ ਤਰਾ ਮਿਲਕੇ ਰਹਿਣਾ ਕਠੇ। ਕਿਤੇ ਜੁਦੇ ਜੁਦੇ ਨਾ ਹੋਇ ਜਾਣਾ ਤੀਮੀ ਤਲੀਆ ਦੇ ਆਖੇ।

ਅਰੁ ਦਿਆ ਸਿੰਘ ਜੇ ਕੰਮ ਕਾਰਿ ਤੇ ਵੇਲ ਲਗੇ ਤਾ ਭਜਨ ਬਾਣੀ ਕਰਨਾ,

ਲੋਕਾ ਨਾਲ ਮਗਜ ਨਹੀ ਮਾਰਨਾ। ਅਰ ਨਮੇ ਗਰਾਇ ਵਾਲਿਆ ਦੇ ਝਗੜੇ ਦੀ ਵੀ ਖਬਰ ਲਿਖਣੀ ਜਦ ਕੋਈ ਹੋਰ ਸਿੰਘ ਆਵੇ ਸਾਡੀ ਬਲਿ, ਕਿਸ ਤਰਾ ਮੁਕਦਮਾ ਨਿਬੜਾ।

1. ਭਾਈ ਨਾਨੂੰ ਸਿੰਘ ਦਾ ਸਕਾ ਭਰਾ, ਪਿੰਡ ਰੁੜਕੀ ਜ਼ਿਲ੍ਹਾ ਅੰਬਾਲਾ।
2. ਭਾਈ ਨਾਨੂੰ ਸਿੰਘ ਦੇ ਚਾਚੇ ਦਾ ਪੁੱਤਰ, ਭਰਾ।

## 36

## ੧ਓ ਸਤਿਗੁਰਿ ਪ੍ਰਸਾਦਿ।

ਹੋਰ ਭਾਈ ਹਰੀ ਸਿੰਘ ਜੀ ਜਿਤਨੀ ਬਾਰ ਹੁਣ ਸਿੰਘ ਆਏ ਹੈਨ ਓਤਨੀ ਬਾਰ ਮੈ ਮਨੇ ਕਰ ਭੇਜਿਆ ਹੈ। ਤੈਨੂ ਲਿਖਿਆ ਹੈ ਜੋ ਇਕ ਤਾ ਛੇਤੀ ਨਾ ਆਵੈ ਕੋਈ, ਦਸ ਅਠ ਮਹੀਨੇ ਤੇ ਆਵੈ। ਅਰ ਜੇ ਆਵੇ ਈ ਤਾ ਇਕ ਸਰੀਰ ਆਵੇ, ਦੋ ਨਾ ਆਵਣ। ਅਰ ਜੇ ਗੋਰਿਆਂ ਨੂ ਖਬਰ ਹੋਇ ਗਈ ਤਾ ਸਾਨੂ ਬੀ ਦੁਖ ਦੇਣਗੇ ਅਰ ਏਨਾ ਅਉਣ ਵਾਲਿਆ ਕੋ ਦੁਖ ਦੇਣਗੇ, ਅਗੇ ਤੁਸੀ ਜਾਣੋ। ਜੇ ਅਜੇ ਕੁਛ ਦੁਖ ਦੀ ਕਸਰ ਰਹਿ ਗਈ ਹੈ ਤਾ ਅਉਣ ਦੇਵੋ ਜੋ ਅਉਦਾ ਹੈ।

ਤੁਸੀ ਮੇਰਾ ਲਿਖਾ ਦੇਖਾ ਨਹੀ ਕੇ ਲਿਖੇ ਕਾ ਧਿਆਨ ਨਹੀ ਕੀਤਾ। ਜੇ ਮਿਲਣ ਦੇਣ ਏਥੇ ਅਛੀ ਤਰਾ, ਭਾਮੇ ਸੌ ਸੌ ਕਠਾ ਆਵੇ ਕੁਛ ਡਰ ਨਹੀ। ਦਿਨ ਨੂ ਕਾਲਿਆ ਕਾ ਪਹਿਰਾ ਹੈ, ਰਾਤ ਨੂ ਗੋਰਿਆ ਕਾ ਪਹਿਰਾ ਹੈ ਸਾਡੇ ਉਤੇ। ਅਜ ਤਾਈ ਗੁਰੂ ਈ ਪੜਦੇ ਕਜੀ ਜਾਦਾ ਹੈ, ਹੋਰ ਕੋਈ ਆਸਰਾ ਨਹੀ ਹੈ। ਅਰੁ ਇਕ ਕੋਈ ਕੋਈ ਸਿੰਘ ਖਰਚ ਬੀ ਥੋੜਾ ਲੈ ਕੇ ਔਦੇ ਹੈ। ਏਥੇ ਪ੍ਰਦੇਸ ਮੈ ਤਾ ਕੋਈ ਕਿਸੇ ਸਾਥ ਸਿਆਣ ਭੀ ਨਹੀ ਲੈਣ ਦੇਣ ਦੀ। ਅਗੇ ਬਹੁਤ ਘਰਾ ਨੂ ਮੰਗਕੇ ਹਮੀਰ ਸਿੰਘ[1] ਆਇਆ। ਜਿਸ ਦਿਨ ਸਾਨੂ ਆਕੇ ਮਿਲਾ ਤਾ ਬੋਲਾ ਮੇਰੇ ਪਾਸ ਅਜ ਰੋਟੀ ਖਾਣ ਨੂ ਭੀ ਨਹੀ ਹੈ, ਤਾ ਅਸੀ ਓਨੂ ਛੇ ਰੁਪਈਯੇ ਦਿਤੇ ਜੋ ਸਾਡੇ ਪਾਸ ਥੇ। ਫੇਰ ਓਹ ਮੋਗਮਈ ਤੇ ਖਰਚ ਮੰਗਕੇ ਲੈ ਆਇਆ ਰੁਪਈਯੇ 51)। ਜੇ ਨਾ ਦਿੰਦੇ ਪ੍ਰਦੇਸ ਵਿਚ ਤਾ ਕੀ ਠਕਾਣਾ ਥਾ ਓਧਾ। ਤੁਸੀ ਕਿਓ ਨਹੀ ਮਨਹਿ ਕਰਦੇ, ਉਠਕੇ ਘਰ ਘਰ ਨੂ ਕਿਉ ਮੰਗਣ ਲਗਾ ਸੀ ?

ਅਰਦਾਸ ਦੇਣੀ ਭੈਣੀ ਮੈ।

1. ਪਿੰਡ ਦੁਰਗਾਪੁਰ ਜ਼ਿਲ੍ਹਾ ਜਲੰਧਰ ਦਾ ਸੈਣੀ ਸਿੱਖ।

## 37
### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਜੁਆਲਾ ਦੇਈ ਰਾਮਸਤਿ ਵਾਚਨੀ। ਹੋਰ ਅਸੀ ਅਨੰਦ ਹਾ, ਥੁਹਾਨੂ ਪ੍ਰਮੇਸਰ ਰਾਜੀ ਰਖੇ।

ਹੋਰੁ ਜੁਆਲਾ ਦੇਈ ਤੈ ਭਜਨ ਬਾਣੀ ਕਰਨਾ ਰਾਤ ਦਿਨੇ। ਗ੍ਰੰਥ ਸਾਹਿਬ ਦਾ ਪਾਠ ਬੀ ਕੀਤਾ ਕਰ ਹਮੇਸਾ, ਮਾਲਾ ਬੀ ਫੇਰਿਆ ਕਰ ਥੋੜੀ ਬਹੁਤੀ। ਏਹੁ ਲਾਭ ਹੈ ਮਨੁਖਾ ਸਰੀਰ ਕੇ ਜਨਮ ਦਾ। ਦੇਹਾ ਦਾ ਤਾ ਮੇਲਾ ਕੋਈ ਦਿਨ ਦਾ ਹੈ। ਧਨ ਨੂ, ਪੁਤਾ ਧੀਆ ਨੂ, ਦੌਲਤ ਨੂ ਛਡਿ ਛਡਿ ਕੇ ਪ੍ਰਿਥੀ ਚਲੀ ਜਾਦੀ ਹੈ। ਏਹੋ ਏਸ ਪ੍ਰਾਨੀ ਦੇ ਪਲੇ ਰਹਿੰਦਾ ਹੈ। ਕੁਛ ਪੁਨ ਦਾਨ ਅਰੁ ਭਜਨੁ ਬੰਦਗੀ ਹੋਇ ਆਵੇ ਤਾ ਹਛੀ ਹੈ। ਸਰੀਰ ਦਾ ਕੁਛ ਇਤਬਾਰ ਨਹੀ ਹੈ।

ਗੁਰੂ ਸਾਹਿਬ ਦਾ ਕਹਿਣਾ ਹੈ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ। ਸਰੀਰ ਤਾ ਛਿਨ ਭੰਗਰ ਹੈਨ। ਦੇਹਾ ਦਾ ਮੇਲਾ ਭੀ ਐਸਾ ਹੀ ਬਣਾ ਹੈ, ਮਿਲਨਾ ਵਿਛੜ ਜਾਣਾ। ਹਥ ਮੈ ਤਾ ਇਕ ਪ੍ਰਮੇਸਰ ਦਾ ਨਾਮ, ਕੁਛ ਪੁਨ ਦਾਨ ਹੋਇ ਆਵੇ, ਏਹੁ ਬਾਤ ਜੀਅ ਦੇ ਸਾਥ ਰੈਦੀ ਹੈ। ਹੋਰ ਧੀਆ ਪੁਤ ਸਭ ਬੇੜੀ ਦਾ ਈ ਪੂਰ ਹੈ। ਸੋ ਮਨੁਖਾ ਦੇਹ ਨੂ ਐਸੇ ਚਾਹੀਏ ਜੋ ਰਾਤ ਦਿਨੇ ਪ੍ਰਮੇਸਰ ਨੂ ਚਿਤ ਰਖਣਾ।

ਹੋਰੁ ਦਇਆ ਕੌਰ ਨੂ ਬੀ ਮੇਰੀ ਰਾਮਸਤਿ ਬੁਲਾਇ ਦੇਣੀ। ਜੋ ਬਣ ਆਵੇ ਤਾ ਭੋਗ ਬੀ ਪਾਇ ਦੇਣਾ ਕੋਈ ਮੇਰੇ ਬਾਸਤੇ। ਇਹੁ ਚਿਠੀ ਦੇਣੀ ਭਾਈ ਬਘੇਲ ਸਿੰਘ ਜੁਆਲੀ ਨੂ ਅੰਮ੍ਰਿਤਸਰ।

## 38

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗੁ ਉਪਮਾ ਭਾਈ ਬਘੇਲ ਸਿੰਘ ਜੀ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਣੀ। ਹੋਰ ਭਾਈ ਜੋ ਅਸੀ ਲਿਖਿਆ ਹੈ ਏਸ ਕਾਗਤੁ ਉਤੇ ਸੋ ਤੂ ਸਾਨੂ ਏਸ ਲਿਖੇ ਦਾ ਉਤਰ ਲਿਖਕੇ ਦੇਹੁ। ਹੋਰੁ ਜੋ ਤੈਨੂ ਖਬਰ ਹੈ ਸੋ ਬੀ ਤੂ ਲਿਖ ਦੇਹਿ। ਮੂੰਹ ਜਵਾਨੀ ਤਾ ਬਾਤਾ ਥੋੜੀਆ ਹੁੰਦੀਆ ਹੈਨ, ਲਿਖਕੇ ਬਾਤਾ ਅਛੀਆ ਹੁੰਦੀਆ ਹੈ।

ਹੋਰੁ ਸਾਨੂ ਦਸ ਤੂ ਭੈਣੀ ਮਿਲਕੇ ਆਇਆ ਹੈ ਕਿ ਨਹੀ? ਭੈਣੀ ਤੇ ਕੋਈ ਚਿਠੀ ਲਿਆਦੀ ਹੈ ਕਿ ਨਹੀ? ਹੋਰੁ ਮਾਝੇ ਦੇ ਸਿੰਘਾ ਦੀ ਖਬਰ ਦਸ। ਉਬੋਕੇ, ਬਰਾਹਾਂ ਕੇ, ਠਰੂਕੇ, ਸਭਰਾਮਾ ਕੇ, ਸਰਹਾਲੀ ਦੇ, ਜੌਹਲਾ ਦੇ, ਠਟੇ ਦੇ, ਲੋਪੋਕੇ, ਚੇਲੇਕੇ, ਕਕੜਾ ਦੇ, ਨਾਰਲੀ ਦੇ, ਪੜ੍ਹਾਣੇ ਦੇ, ਮੁਰ੍ਹਾਣੇ ਦੇ, ਅੰਮ੍ਰਿਤਸਰ ਜੀ ਕੇ, ਲਾਹੌਰ ਕੇ ਫਤੇ ਬੁਲਾਕੇ ਏਨਾ ਸਭਨਾ ਦੀ ਸੁਖ ਸਾਦ ਦੀ ਖਬਰ ਲਿਖਕੇ ਦੇਹੁ। ਹੋਰੁ ਜੋ ਤੈਨੂ ਖਬਰ ਹੋਵੇ ਸੋ ਤੂ ਬੀ ਲਿਖਦੇ।

ਹੋਰੁ ਸਮਾ ਕੈਸਾ ਹੈ? ਕੀ ਭਾਉ ਅਨਾਜ ਬਿਕਦਾ ਹੈ? ਹੋਰੁ ਕੁਛ ਰੂਸ ਦੀ ਖਬਰ ਹੋਵੇ ਕੇ ਬੁਖਾਰੇ ਈ ਹੈ ਕੇ ਕਾਬਲ ਕੀ ਤਰਫ ਚਲਿਆ ਹੈ ਕਿ ਨਾਹੀ। ਹੋਰੁ ਸਿੰਘ ਭਜਨੁ ਬਾਣੀ ਕਰਦੇ ਹੈਨ ਕੇ ਨਾਹੀ। ਗਰੰਥ ਸਾਹਿਬ ਦੇ ਭੋਗ ਪੈਦੇ ਹੈਨ? ਕੁਛੁ ਮੈ ਮਨੀ ਸਿੰਘ ਨੂ ਭੋਗ ਪਾਉਣ ਨੂ ਆਖਿਆ ਥੀ, ਕੁਛ ਤੁਰੇ ਹੈਨ ਕੇ ਨਹੀ? ਹੋਰੁ ਕੁਛ ਸ੍ਰਕਾਰ ਫਰੰਗੀ ਸਿੰਘਾ ਨੂ ਅਕਾਉਦੇ ਤੇ ਨਹੀ ਕੇ ਅਕਾਉਦੇ ਹੈਨ? ਹੋਰੁ ਹੁਕਮੀ ਥਿਰਾਹਾ ਬਾਲੀ ਸਾਹੁਰੇ ਘਰਿ ਗਈ ਹੈ ਕੇ ਐਮੇ ਵੇਹਲੀ ਖੁਲੀ ਫਿਰਦੀ ਹੈ?

ਹੋਰੁ ਠਟੇ ਬਾਲਾ ਝੰਡਾ ਸਿੰਘ ਤੇ ਮਿਹਰ ਸਿੰਘ ਕਿਥੇ ਹੈਨ?[1] ਹੋਰ ਗੁਲਾਬੂ ਚਮਾਰੁ ਮੁਰ੍ਹਾਣੇ ਬਾਲਾ ਸੰਗਤਿ ਵਿਚਿ ਆਉਦਾ ਹੈ ਕੇ ਨਹੀ ਬੜਨ ਦਿੰਦੇ ਸਿੰਘ। ਹੋਰੁ ਖਰਚਾ ਤੈਨੂ ਹੋਰੁ ਬੀ ਦਿਤਾ ਹੈ ਕੇ ਤੈ ਆਪਣੇ ਪਲਿਉ ਹੀ ਖਰਚਾ ਲਾਇਆ

ਹੈ। ਜੇ ਤੂ ਭੈਣੀ ਮਿਲਕੇ ਆਇਆ, ਜੇ ਚਿਠੀ ਆਦੀ ਹੈ ਤਾ ਚਿਠੀ ਦੇਹ ਨਹੀ ਤਾ ਮੂਹੁ ਜਬਾਨੀ ਆਪ ਲਿਖਕੇ ਭੈਣੀ ਦੀ ਕੁਛੁ ਖਵਰ ਦੇਹ। ਹੋਰੁ ਜਗਤ ਸਿੰਘ ਮਾਝੇ ਦਾ ਸਿੰਘ ਵਿਮਾਰ ਹੋ ਕੇ ਗਿਆ ਸੀ। ਉਹ ਜਾਇ ਪਹੁਚਾ ਹੈ, ਕੁਛੁ ਮਾਲੂਮ ਹੋਵੇ। ਹੋਰੁ ਕੁਛੁ ਦੜਪਿ ਦੀ ਖਬਰ ਹੋਵੇ, ਸੰਗਤਿ ਭਜਨੁ ਬਾਣੀ ਕੁਛ ਕਰਦੀ ਹੈ ਕੇ ਨਾਹੀ। ਸਾਰੇ ਹਵਾਲੁ ਸਾਨੂ ਲਿਖਕੇ ਦੇਹਿ ਇਕ ਬਾਰੀ।

ਹੋਰੁ ਕਲਾ ਈ ਆਇਆ ਹੈ ਕੇ ਕੋਈ ਹੋਰੁ ਹੈ ਤੇਰੇ ਨਾਲ। ਡੇਰਾ ਕਿਥੇ ਕੀਤਾ ਹੈ? ਹੋਰੁ ਤੂ ਦਿਨ ਬਿਚ ਕਈ ਬਾਰ ਫਿਰਦਾ ਤੁਰਦਾ ਰਿਹਾ ਕਰੁ। ਜੇ ਕੋਈ ਸੰਤਰੀ ਸਾਡਾ ਜਾਣੂ ਹੁੰਦਾ ਹੈ ਅਸੀ ਬਾਤ ਕਰ ਲੈਦੇ ਹਾ। ਜੇ ਬਾਕਬੁ ਨਹੀ ਹੁੰਦਾ ਤਾ ਨਹੀ ਕਰਦੇ। ਤੂੰ ਆਪਣਾ ਭੇਤੁ ਨਾ ਕਿਸੇ ਨੂ ਦਸੀ। ਜੇ ਕੋਈ ਪੁਛੇ ਤਾ ਆਖੀ ਮੈ ਨੌਕਰੀ ਬਾਸਤੇ ਆਇਆ ਹਾ। ਹੋਰੁ ਭਾਈ ਖਰਚਾ ਤਾ ਅਜੇ ਸਾਡੇ ਪਾਸ ਕੁਛ ਹੈ, ਤੈ ਖਰਚੇ ਦੀ ਖੇਚਲ ਕਿਉ ਕੀਤੀ ਏਤਨੀ। ਏਥੇ ਤੇ ਸਾਨੂ ਦਰਸਨ ਹੀ ਬਡੀ ਬਾਤ ਹੈ। ਭਾਈ ਤੇਰਾ ਧੰਨ ਜਨਮ ਹੈ ਜੋ ਤੈ ਦਰਸਨ ਦਿਤਾ ਹੈ।

ਹੋਰੁ ਖਬਰ ਹੋਵੇ, ਪਟਿਆਲੇ ਬਾਲਾ ਰਾਜਾ ਆਖੀਦਾ ਮੁਸਲੇ ਨੇ ਮਾਰ ਦਿਤਾ।[2] ਉਹ ਝਗੜਾ ਕਿਸ ਤਰਾ ਨਿਵੜਿਆ ਹੈ? ਮੁਸਲਾ ਆਖੀਦਾ ਮੰਨਦਾ ਨਹੀਂ। ਕਿਵੇ ਹੋਈ ਕੁਛ ਮਲੂਮ ਹੋਵੇ। ਏਥੇ ਲਿਖਕੇ ਬਾਤ ਅਛੀ ਹੁੰਦੀ ਹੈ। ਮੂੰਹ ਜੁਵਾਨੀ ਥੋੜੀ ਹੁੰਦੀ ਹੈ।

1. ਝੰਡਾ ਸਿੰਘ ਅਤੇ ਮਿਹਰ ਸਿੰਘ ਅੰਮ੍ਰਿਤਸਰ ਬੁਚੜ ਬੱਧ ਕੇਸ ਵਿੱਚ ਸ਼ਾਮਲ ਸਨ ਪਰ ਮੁਕੱਦਮੇ ਸਮੇਂ ਸਰਕਾਰ ਦੇ ਹਥ ਨਹੀ ਆਏ। ਇਹਨਾਂ ਨੂੰ ਭਗੌੜਾ ਕਰਾਰ ਦਿੱਤਾ ਗਿਆ ਸੀ। ਝੰਡਾ ਸਿੰਘ ਅਗਸਤ 1873 ਈਸਵੀ ਵਿੱਚ ਪਕੜਿਆ ਗਿਆ ਅਤੇ ਉਸ ਨੂੰ ਫ਼ਾਂਸੀ ਦੇ ਦਿੱਤੀ ਗਈ। ਮਿਹਰ ਸਿੰਘ ਆਪਣਾ ਨਾਂ ਬਦਲ ਸੰਤ ਸਿੰਘ ਰੱਖਕੇ ਸ੍ਰੀ ਭੈਣੀ ਸਾਹਿਬ ਡੇਰੇ ਰਹਿੰਦਾ ਰਿਹਾ।
2. ਪਟਿਆਲੇ ਦੇ ਮਹਾਰਾਜਾ ਮਹੇਂਦ੍ਰ ਸਿੰਘ ਦਾ ਦੇਹਾਂਤ 14 ਅਪ੍ਰੈਲ 1876 ਈਸਵੀ ਨੂੰ 25 ਸਾਲ ਦੀ ਉਮਰ ਵਿੱਚ ਹੋਇਆ। ਖ਼ਬਰ ਸੀ ਕਿ ਮਹਾਰਾਜੇ ਦੇ ਮੁਸਲਮਾਨ ਵਜ਼ੀਰ ਨੇ ਅਹਿਲਕਾਰਾਂ ਨਾਲ ਮਿਲਕੇ ਉਸਨੂੰ ਜ਼ਹਿਰ ਦੇ ਦਿੱਤਾ ਸੀ।

## 39

### ੧ੴ ਸਤਿਗੁਰਿ ਪ੍ਰਸਾਦਿ।

ਭਾਈ ਨਰਾਇਣ ਸਿੰਘ[1] ਤੂ ਵੀ ਕਦੇ ਜਾਇਆ ਕਰੁ ਸਿੰਘ ਸਭਾ ਮੈ। ਦੇਖਿਆ ਕਰੋ ਕੀ ਬਾਤਾ ਬੋਲਦੇ ਹੁੰਦੇ ਹੈ, ਪਰੁ ਕੌੜਾ ਫਿਕਾ ਨਾ ਬੋਲਣਾ ਕਿਸੇ ਨਾਲ। ਫਿਕਾ ਕਾਸਨੂ ਬੋਲਣਾ ਹੈ? ਕੀ ਬੁੜਾ ਹੈ ਫਿਕਾ ਬੋਲਣਿ ਬਿਨਾ?

ਜੇਹੜਾ ਤੈਨੂ ਸਤਿਸੰਗੀ ਮਿਲੇ ਓਸਨੂ ਏਹੋ ਬਾਤ ਆਖ ਦੇਣੀ। ਜੇਹੜਾ ਤੈਨੂ ਆਖੇ ਕਿ ਤੂ ਤੇ ਤਨਖਾਹੀ ਤੇ ਤਾ ਉਹ ਸਿੰਘੁ ਓਸ ਨੂ ਏਹੋ ਆਖ ਦੇਵੇ ਜਦਿ ਤੁਸੀ ਦੋ ਬਾਤਾ ਮੈ ਤੇ ਇਕੁ ਬਾਤ ਕਰਿ ਲੇਮੋਗੇ ਤਾ ਅਸੀ ਆਪ ਈ ਖੜੋ ਹੋਇ ਜਾਮਾਗੇ ਤੁਮਾਰੇ ਅਗੇ ਹਥ ਜੋੜ ਕੇ। ਜੋ ਮਰਜੀ ਹੋਵੇ ਸੋ ਤਨਖਾਹਿ ਲਾਇ ਲੈਣੀ। ਕੇ ਤਾ ਕੂਕੇ ਪੰਥ ਮੈ ਮਿਲੋ, ਕੇ ਤਾ ਕੂਕੇ ਪੰਥ ਕੋ ਹਟਾਓ। ਜੇ ਦੋ ਬਾਤਾ ਮੈ ਤੇ ਕੋਈ ਨਹੀ ਤੁਸੀ ਕਰਦੇ ਤਾ ਪਏ ਝਖ ਮਾਰੋ। ਅਸੀ ਨਹੀ ਤੁਮਾਰਾ ਕਹਾ ਸੁਣਾਗੇ, ਭਾਮੇ ਕਿਤਨਾ ਈ ਭੌਂਕਦੇ ਰਹੋ।

ਜੋ ਕੋਈ ਗੁਰਦੁਆਰਿਆ ਦਾ ਮਾਨੁ ਕਰੇ ਤਾ ਸਭ ਤੇ ਬਡਾ ਗੁਰਿਦੁਆਰਾ ਗਰੰਥ ਸਾਹਬ ਜੀ ਹੈਨ, ਜੋ ਹਮਾਰੇ ਪਾਸ ਬੀ ਹੈਨ। ਤੁਸੀ ਰਖੋ ਗੁਰਦੁਆਰਿਆ ਕੋ। ਛਿੜਕ ਛਿੜਕ ਕੇ ਏਹੁ ਬਾਤ ਬੋਲ ਦੇਣੀ। ਜਿਥੇ ਕੋਈ! ਆਖੇ ਤਨਖਾਹਿ ਲਵਾਓ ਕੂਕਿਓ, ਏਹੁ ਬੀ ਬਾਤ ਲਿਖਕੇ ਸਿਟ ਦੇਣੀ। ਪੁਜਾਰੀਆ ਦੀਆ ਹਰਿਦਾਸਾ ਅਛੀਆ ਹੈ। ਮੈ ਤਾ ਭਾਈ ਗੁਰੂ ਜੀ ਅਗੇ ਹਰਿਦਾਸ ਕਰਕੇ ਲਿਖਿਆ ਹੈ। ਜੋ ਗੁਰੂ ਜੀ ਨੇ ਲਖਾਈਆ ਹੈ ਤਿਮੇ ਈ ਮੈ ਲਿਖੀਆ ਹੈ ਸਭੇ ਹਰਿਦਾਸਾ।

1. ਫ਼ਲੌਰ ਦਾ ਰਹਿਣ ਵਾਲਾ।

## 40

### ੧ਓ ਸਤਿਗੁਰਿ ਪ੍ਰਸਾਦਿ।

ਹੋਰੁ ਭਾਈ ਹਰੀ ਸਿੰਘ ਜੀ ਮਤਲਬ ਏਹੁ ਹੈ ਹੁਣ ਸਾਡੇ ਪਾਸ ਆਦਮੀ ਕੋਈ ਨਾ ਆਵੇ। ਜੇ ਤਾ ਮੇਰਾ ਸਰੀਰ ਉਹ ਹੈ ਜੇਹੜਾ ਪਹਿਲਾਦਸਰ ਵਾਲੀ ਪੋਥੀ ਮੈ ਲਿਖਾ ਹੈ ਬਾਢੀ ਸੁਤ ਕਹੀਏ ਗੁਰ ਜੋਈ, ਮਮਕਲਾ ਤੇ ਅਵਤਾਰ ਹੋਈ, ਤਾ ਤੇ ਮੈ ਆਪੇ ਹੀ ਆਇ ਜਾਊਗਾ ਪੰਜਾਬ ਦੇਸ ਮੈ। ਜੇ ਓਹ ਨਹੀ ਤਾ ਮੇਰਾ ਦਰਸਨ ਕਰਕੇ ਕਿਨੇ ਕੀ ਕਰਨਾ ਹੈ? ਤਾ ਅਨੇਕ ਤਖਾਣ ਮੇਰੇ ਜੈਸੇ, ਮੇਤੇ ਚੰਗੇ ਦੇਸ ਮੈ ਹੈਨ। ਅਰ ਜੋ ਕਹੇ ਮੈ ਜਾਣਿਆ ਹੈ ਜੋ ਰਾਮ ਸਿੰਘ ਓਹੋ ਹੈ ਬਾਰਮੀ ਜਾਗਾ ਉਤੇ ਤਾ ਓਹੋ ਮੇਰਾ ਬਚਨ ਮੰਨੇ ਜੋ ਮੈ ਹੁਕਮ ਦੇਵਾ। ਅਰ ਜੇ ਜਾਣਾ ਬਈ ਰਾਮ ਸਿੰਘ ਗੁਰੂ ਹੈ ਅਰ ਗੁਰੂ ਜਾਣਕੇ ਹੁਕਮੁ ਨਾ ਮੰਨਿਆ ਤਾ ਨਾ ਮੈ ਓਸਦਾ ਨਾ ਓਹ ਮੇਰਾ, ਨਾ ਓਸਨੂ ਕੁਛ ਈ ਹੋਵੈ ਹੁਕਮੁ ਮੰਨੇ ਬਿਨਾ। ਅਰ ਜੇ ਜਾਣਿਆ ਉਹ ਨਹੀ ਰਾਮ ਸਿੰਘ ਜੋ ਬਾਢੀ ਸੁਤ ਕਹਾ ਹੈ ਤਾ ਫੇਰ ਕਾਸਨੂ ਆਉਣਾ ਏਥੇ ਨਾਲੇ ਕੂਕਾ ਨਾਉ ਧਰਾਉਣਾ ਹੈ, ਬਦਨਾਮੀ ਝਲਣੀ ਹੈ ਸਾਰੇ ਮੁਲਖ ਦੀ।

ਹੁਕਮ ਜੇ ਕੋਈ ਪੁਛੇ ਤਾ ਹੁਕਮ ਏਹੁ ਮੰਨੇ ਮੇਰਾ ਜੋ ਮੈ ਹਰਿਦਾਸਾ ਮੈ ਲਿਖਾ ਹੈ ਓਹ ਨਾ ਮੰਨਿਆ ਭਾਮੇ ਏਥੇ ਮੇਰੇ ਪਾਸ ਕਈ ਬੇਰੀ ਆਵੇ ਓਸਨੂ ਕੁਛ ਲਾਭ ਨਹੀ ਹੋਣਾ। ਟੋਟਾ ਈ ਹੈ ਖਰਚ ਦਾ ਖੇਚਲ ਦਾ। ਭਲਾ ਦੇਖੋ ਜੇ ਆਵੇ ਈ ਕੋਈ ਤਾ ਇਕੁ ਆਦਮੀ ਆਵੇ ਬਰਸ ਨੂ। ਛੇਤੀ ਈ ਆਵੇ ਤਾ ਦਸ ਮਹੀਨੇ ਨੂ ਆਵੇ। ਅਰ ਆਦਮੀ ਕੈਸਾ ਹੋਵੈ? ਅਛਾ ਲਿਖਣ ਜਾਣਦਾ ਹੋਵੇ। ਏਦੂ ਪਿਛੇ ਜੋ ਛੇਤੀ ਛੇਤੀ ਚਿਠੀਆ ਲਿਆਉਣ ਵਾਲੇ ਦਾ ਗੁਰੂ ਭਲਾ ਕਰੇ।

ਅਰੁ ਹੋਰ ਬਾਤ ਮੇਰੀ ਉਤੇ ਪ੍ਰਤੀਤ ਰਖਣੀ। ਜੋ ਮੈ ਹੁਕਮੁ ਦੇਊਗਾ ਸੋ ਮੈ ਕਿਸੇ ਦੇ ਬੁਰੇ ਵਾਸਤੇ ਨਹੀ ਦੇਦਾ। ਮੈ ਤਾ ਹਮੇਸਾ ਗੁਰੂ ਜੀ ਪਾਸੋ ਮੰਗਦਾ

ਹਾ ਜੋ ਹੇ ਗੁਰੂ ਜੀ ਨਾਮਧਾਰੀਆ ਨੂ ਸਾਰੇ ਈ ਸੁਖ ਦੇਈ। ਸਚੇ ਪਾਤਸਾਹਿ ਤੇਰੇ ਜੰਤ ਹਾ, ਤੇਰੇ ਲੜ ਆਇ ਲਗੇ ਹਾ। ਜਿਉ ਜਾਣੈ ਤਿਉ ਬਖਸੁ। ਅਗੇ ਬਖਸਣ ਵਾਲਾ ਗੁਰੂ ਹੈ। ਮੈ ਤੇ ਕੁਛ ਨਹੀ ਕਰ ਸਕਦਾ। ਮੈ ਤਾ ਸੰਗਤਿ ਦੇ ਨਫੇ ਦੀ ਬਾਤਿ ਦਾ ਹੁਕਮੁ ਦਿੰਦਾ ਹਾ। ਅਪਣੇ ਜਾਣ ਕੁਨਫੇ ਦਾ ਹੁਕਮੁ ਨਹੀ ਦਿੰਦਾ। ਭਜਨ ਕਰੋ, ਬਾਣੀ ਪੜੋ। ਜੋ ਮੈ ਲਿਖਾ ਹੈ ਕਈ ਬਾਰੀ ਸੰਗਤਿ ਸਉਹੇ ਜੇ ਏਥੇ ਆਉਣ ਨੂ ਆਖਾ ਤਾ ਆਇ ਜਾਓ, ਜੇ ਆਖਾ ਛੇਤੀ ਨਾ ਆਵੋ ਤਾ ਛੇਤੀ ਨਾ ਆਉਣਾ।

ਹੋਰੁ ਕਈ ਬਾਤਾ ਜੋ ਲਿਖਦਾ ਹਾ ਹਮੇਸਾ ਹਰਿਦਾਸਾ ਮੈ ਕਈ ਬਾਰ, ਤਾ ਜੇ ਹਰਿਦਾਸਾ ਦਾ ਕਹਿਣਾ ਜੋ ਨਾ ਮੰਨੂ ਭਾਈ ਓਸਨੂ ਸੁਖ ਨਾ ਹੋਵੇਗਾ ਭਾਮੇ ਕਿਧਰੇ ਬੀ ਆਵੇ ਜਾਵੇ। ਮਾਲਾ ਕਛ ਬੀ ਭਾਮੇ ਹੋਵੇ, ਪਰ ਸੁਖ ਨਹੀ ਹੋਊਗਾ। ਅਗੇ ਜੇਹੜੀ ਕਿਸੇ ਨੂ ਹਛੀ ਲਗੇ ਸੋ ਕਰਣੀ। ਸਤਿ ਕਰਕੇ ਜਾਨਣਾ ਮੈ ਸੰਗਤਿ ਦੇ ਕੁਨਫੇ ਦੀ ਬਾਤ ਕਰਦਾ ਨਹੀ ਕਦੇ ਬੀ। ਅਗੇ ਭਾਈ ਜੋ ਗੁਰੂ ਨੇ ਕਰਨੀ ਹੈ ਹੋਣੀ ਸੋ ਹੈ।

## 41

ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਗੁਰਦਿਤ ਸਿੰਘ[1], ਸਾਧੂ ਸਿੰਘ, ਅਰੂੜ ਸਿੰਘ, ਭਾਈ ਹਰੀ ਸਿੰਘ, ਕ੍ਰਿਪਾਲ ਸਿੰਘ, ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ।

ਭਾਈ ਧੰਨ ਤੁਮਾਰਾ ਜਨਮ ਹੈ ਜੋ ਤੁਸੀ ਇਤਨੀ ਦੂਰੋ ਚਲਕੇ ਦਰਸਨ ਦਿਤਾ ਹੈ ਸਾਨੂ ਗਰੀਬਾ ਨੂ। ਭਾਈ ਤੁਸੀ ਤਾ ਸਿਖੀ ਦਾ ਕੰਮ ਪੂਰਾ ਕੀਤਾ, ਸਮੁੰਦ੍ਰ ਪਾਰ ਆਏ ਹਜਾਰਾ ਕੋਹਾ। ਮੇਰੇ ਮੈ ਤਾ ਗੁਰਿਆਈ ਦਾ ਕੰਮ ਬਾਲ ਸਮਾਨ ਬੀ ਨਹੀ ਹੈ। ਸੂਨ ਪੜੇ ਹੋਇ ਹਾ ਗੁਰੂ ਜੀ ਕੀ। ਗੁਰੂ ਜੀ ਕੇ ਚਰਨਾ ਬਿਚ ਬੇਨਤੀ ਕਰਦੇ ਹਾ ਰਾਤ ਦਿਨ ਜੋ ਹੇ ਗੁਰੂ ਜੀ ਤੂ ਗਊ ਗਰੀਬ ਨੂ ਬਖਸ ਲੈ। ਗਰੀਬ ਏ ਨਾਮਧਾਰੀਏ ਹੈ, ਆਗੇ ਜੋ ਗੁਰੂ ਜੀ ਨੂ ਭਾਵੈ।

ਬਚਨ ਤਾ ਅਗੇ ਬੀ, ਹੁਣ ਬੀ ਬਹੁਤ ਸੁਣੇ ਹੈ ਚੰਗੇ ਚੰਗੇ, ਪਰ ਹੁਣ ਗੁਰੂ ਜੇ ਅਖੀ ਦਿਖਾਵੈਗਾ ਤਾ ਤ੍ਰਿਪਤ ਹੋਊਗੀ ਚਿਤ ਕੋ। ਹੁਣ ਦੇਖੋ ਜੋ ਗੁਰੂ ਕੀ ਦਿਖਲਾਵਦਾ ਹੈ। ਜੋ ਕਿਛ ਹੋਣਾ ਹੈ ਤਾ ਹੁਣ ਛੇਤੀ ਹੀ ਹੋਇ ਜਾਣਾ ਹੈ। ਹੁਣ ਬਚਨਾ ਦਾ ਸਮਾ ਨਹੀ, ਹੁਣ ਅਖੀ ਦੇਖਣ ਦਾ ਸਮਾ ਹੈ। ਐਸਾ ਢੋਇ ਜੇ ਕਿਛ ਹੋਆ ਤਾ ਹੋਆ, ਨਹੀ ਤਾ ਬਚਨਾ ਨੂ ਫੇਰ ਜੋ ਸਾਡੇ ਪਿਛੇ ਹੋਣਗੇ ਓਹ ਪਏ ਦੇਖਣ ਭਾਮੇ ਨਾ ਦੇਖਣ। ਹੁਣ ਅਮੇਦ ਤਾ ਹੋਇ ਜਾਣ ਦੀ ਹੈ। ਆਗੇ ਭਾਈ 'ਅਵਤਾਰ ਨ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤੁ।'

ਬਚਨ ਸੁਨਣੇ ਦੀ ਕੁਛ ਕਸਰ ਨਹੀ ਰਹੀ। ਲਿਖਾ ਹੈ ਜਬ ਲਗ ਨਾ ਦੇਖੋ ਅਪਨੀ ਨੈਣੀ, ਤੁਬ ਲਗ ਨਾ ਪਤੀਜੋ ਗੁਰ ਕੀ ਬੈਣੀ। ਸੋ ਜੀ ਮੇਰੀ ਬੁਧ ਮੈ ਇਉ ਅਉਦੀ ਹੈ ਅਬ ਹਮਾਰੇ ਤੁਮਾਰੇ ਦੇਖਦੇ ਹੋਆ ਚੰਗਾ, ਨਹੀ ਜੋ ਸਾਡੇ ਪਿਛੇ ਹੋਇਗੇ ਸੋ ਬਚਨ ਬੈਠਕੇ ਉਡੀਕਣਗੇ। ਹੁਣ ਤੇ ਸਾਰੇ ਬਚਨਾ ਦਾ ਢੋਇ ਆਣ ਬਣਿਆ ਹੈ। ਆਗੇ ਜੋ ਗੁਰੂ ਨੂ ਭਾਵੇ।

ਬਚਨ ਤਾ ਗੁਰੂ ਜੀ ਅਗੇ ਈ ਕਰ ਗਏ ਹੈ ਸਾਖੀਆ ਮੈ। ਲਿਖਿਆ ਹੈ ਏਹੁ ਨੀਤ ਕਰਤੇ ਸਤ ਸਾਤ, ਚੌਦਾ। ਫੇਰ ਬਰਸ ਬੀਤ ਜਾਵਹਿ ਦਸ-ਸਾਤ, ਸਤਾਰਾ। ਦੋਇ ਸਾਲ ਫੇਰ ਤਾਮੇ ਮਿਲ ਇਹੁ ਬਰਸ ਹੋਹਿ ਤੇਤੀਸ 33।[2] ਏਸ ਤੇ ਉਪਰੰਤ ਗੁਰੂ ਜੀ ਦਾ ਹੁਕਮ ਹੈ ਰੌਲੀ ਪਵੈ ਦੇਸ ਸਭ ਰੁਲੈ। ਸੋਈ ਚੌਤੀਏ ਮੈ ਰੌਲੀ ਤੇ ਹੋਇ ਗਈ ਹੈ ਹੁਣ ਏਸ ਦੇ ਅਗੇ ਸਭ ਕੁਛ ਹੋਣਾ ਚਾਈਏ ਜਰੂਰ।[3] ਈਸਰਾ ਦੇ ਬਚਨ ਅਨਥਾ ਨਹੀ ਹੁੰਦੇ। ਮੇਰੇ ਸਰੀਰ ਨੂ ਬੀ ਜਾਣੀ ਅਗ ਲਗੀ ਰਹੀ ਤੀਨ ਬਰਸ, ਹੁਣ ਨਹੀ ਹੈ। ਜਹਾ ਰਹੇ ਸੋ ਮੈ ਲਿਖ ਦੀਆ ਹੈ। ਜੇ ਹਾਲ ਪੁਛਦੇ ਹੋ ਤਾ ਹਾਲ ਐਸਾ ਬਰਤਦਾ ਹੈ ਜਿਓ ਪਿਛੇ ਦੇਵਤਿਆ ਨਾਲ ਬਰਤਿਆ ਸੀ ਹਾਲ ਬਿਹਾਲ, ਮਹਾ ਬਿਕਰਾਲ ਸੰਭਾਲ ਨਹੀ ਜਮੁ ਕਾਲ ਗੁਸੇ ਹੈ।

ਹੋਰ ਬਹੁਤਾ ਕੀ ਲਿਖੀਏ, ਤੁਸੀ ਥੋੜਾ ਲਿਖਾ ਬਹੁਤ ਜਾਣ ਲੈਣਾ। ਬਾਰ ਹੀ ਬਾਰ ਪੁਕਾਰਦੇ ਹਾ ਗੁਰੂ ਜੀ ਦੇ ਚਰਨਾ ਮੈ। ਤੀਨ ਬਰਸ ਸੋਏ ਬੀ ਨਹੀ। ਕਿਤੇ ਨਾਮ ਮਾਤ੍ਰ ਬਰਾਜਣਾ। ਪਰ ਹੁਣ ਜੋ ਗੁਰੂ ਜੀ ਦਾ ਹੁਕਮ ਜੋ ਮੈ ਸੰਤ ਖਾਲਸੇ ਦੀ ਰਛਿਆ ਵਾਸਤੇ ਪਛਮ ਦਿਸਾ ਤੇ ਲੈ ਆਵਾਗਾ, ਸੋ ਭਾਈ ਜੇ ਤਾ ਓਹੀ ਆਇਆ ਹੈ ਰਛਾ ਬਾਲਾ, ਤਾ ਇਕ ਬਾਰਤਾ ਕੀ ਅਨੇਕ ਬਾਰਤਾ ਚੰਗੀਆ ਹੋਇ ਜਾਣਗੀਆ ਸੰਗਤ ਨਾਮਧਾਰੀਆ ਨੂ।[4] ਸਤਿ ਪ੍ਰਤੀਤ ਜਾਨਣੀ।

ਇਹੁ ਜਾਗਾ ਗੋਤਮ ਰਿਖੀ ਕੀ ਹੈ। ਏਥੇ ਗੋਤਮ ਰਿਖੀ ਕੀ ਪੂਜਾ ਹੁੰਦੀ ਹੈ ਰੰਗੂਨ ਮੈ।[5] ਹੁਣ ਦੇਖੋ ਗੁਰੂ ਕੀ ਦਿਖਾਲਦਾ ਹੈ। ਗੁਰੂ ਗੁਰੂ ਜਪੋ ਰਾਤ ਦਿਨੇ, ਗੁਰੂ ਅਛੀ ਕਰੂਗਾ। ਹੋਰ ਭਾਈ ਜੇ ਜਹਾਜ ਜਾਵੇ ਤਾ ਤੁਸੀ ਸਭਨਾ ਸਿੰਘਾ ਨੇ ਚੜ ਜਾਣਾ। ਏਤਨਾ ਈ ਦਰਸਨ ਮੇਲਾ ਬਥੇਰਾ ਹੈ। ਜੀ ਤਾ ਜਾਣ ਨੂ ਨਈ ਕਰਦਾ ਹੈ। ਏਸ ਦਾ ਫਲ ਤੁਸਾ ਨੂ ਮਿਲੇਗਾ।

ਜੇ ਗੁਰੂ ਮੇਲਾ ਕਰਾਊ ਤਾ ਸਾਨੂ ਸੰਗਤਿ ਤੇ ਕੌਣ ਪਿਆਰਾ ਹੈ? ਸੰਗਤ ਤਾ ਸਾਡੀ ਦੇਹ ਪ੍ਰਾਣ ਹੈ। ਪਰ ਜੇਕਰ ਏਹ ਜਾਣ ਲੈਣ ਤਾ ਮੈਨੂ ਭੀ ਤੇ ਤੁਹਾਨੂ ਭੀ ਦੁਖ ਦੇਣਗੇ ਮਹਾ ਮਲੇਛ ਏਹੁ ਫਰੰਗੀ।

ਜਿਤਨਾ ਚਿਰ ਤੁਰ ਨਹੀ ਜਾਦੇ ਸਿੰਘ ਸੁਖ ਸਾਤ ਨਾਲ, ਓਤਨਾ ਚਿਰ ਸਾਨੂ ਬੜੀ ਚਿੰਤਾ ਰੈਦੀ ਹੈ। ਏਹੁ ਬਿਲੇ ਮਹਾ ਮਲੇਛ ਹੈ। ਏਨਾ ਦਾ ਕੁਛ ਨਹੀ ਬਿਗੜਦਾ ਹੈ। ਮਲੇਛੀ ਸੁਭਾਉ ਬਰਤਦੇ ਹੈ। ਜੇ ਅੰਦਰ ਔਣ ਦੇਣ ਤਾ ਸੇਵਾ ਟਹਿਲ ਕਰੀਏ, ਪ੍ਰਸਾਦਿ ਚੰਗੇ ਛਕਾਈਏ ਸੰਗਤ ਕੋ। ਪਦਾਰਥ ਬਹੁਤ

ਹੈ। ਖੰਡ ਘੇਓ ਸਭੋ ਕੁਛ ਬਥੇਰਾ ਹੈ ਪਰ ਸੰਗਤ ਕਾ ਦਰਸਨ ਕਰਕੇ ਤ੍ਰਿਪਤ ਨਹੀ ਹੁੰਦੀ ਚਿਤ ਕੋ। ਦਰਸਨ ਹੁੰਦਾ ਹੈ ਤਾ ਚਮਤਕਾਰੇ ਮਾਤ੍ਰ ਹੁੰਦਾ ਹੈ।

1. ਦਿੱਤੂ ਰਬਾਬੀ।
2. 7+7=14, 10+7=17+2=33 ਅਰਥਾਤ 1933 ਬਿਕਰਮੀ।
3. 1934 ਬਿਕਰਮੀ, ਰੂਸ ਟਰਕੀ ਜੰਗ ਵੱਲ ਸੰਕੇਤ ਹੈ।
4. ਪ੍ਰਹਿਲਾਦਸਰ ਵਾਲੀ ਪੋਥੀ ਦਾ ਸੰਦਰਭ ਹੈ।
5. ਗੌਤਮ ਬੁੱਧ।

## 42

### ੧ੴ ਸਤਿਗੁਰਿ ਪ੍ਰਸਾਦਿ।

ਜੋਗ ਭਾਈ ਗੁਰਦਿਤ ਸਿੰਘ, ਸਾਧੂ ਸਿੰਘ ਤੇ ਅਰੂੜ ਸਿੰਘ ਤੇ ਹਰੀ ਸਿੰਘ, ਕ੍ਰਿਪਾਲ ਸਿੰਘ। ਹੋਰ ਭਾਈ ਸਾਨੂ ਰਸਤ ਖਾਣ ਦੀ ਮਿਲਦੀ ਹੈ। ਪੈਸਾ ਤਾ ਇਕ ਨਹੀ ਮਿਲਦਾ ਹੈ। ਕੁਛ ਰੁਪਈਯੇ ਘਰੋ ਆਏ ਥੇ ਤੇ ਕੁਛ ਸਿੰਘ ਲੈ ਆਏ ਥੇ ਜੋ ਏਥੇ ਆਏ ਥੇ। ਸੋ ਰੁਪਈਯੇ ਪਹਿਲਾ ਸੁਹਾਲੀ ਵਾਲੇ ਜੀਉਣ ਸਿੰਘ ਤੇ ਸਵੇਗ ਸਿੰਘ ਦੇ ਹਥ ਭੇਜ ਦਿਤੇ ਜੋ ਸਾਡੇ ਪਾਸ ਸੀ। ਫੇਰ ਭਗਵਾਨ ਸਿੰਘ ਹੁਰੀ ਜੋ ਸਾਨੂ ਦਿਤਾ ਸੋ ਬੀ ਅਸੀ ਓਨਾ ਦੇ ਹਥੀ ਈ ਮੋੜ ਦਿਤਾ। ਲੰਗਰ ਪਾਇ ਦੇਣ ਨੂ ਆਖ ਦਿਤਾ ਹੈ। ਫੇਰ ਆਏ ਮਲਵਈ ਸਿੰਘ ਤਿਨ। ਓਹ ਸਾਨੂ ਆਧੇ ਥੇ ਕੁਛ ਲੈ ਲਵੋ। ਅਸੀ ਓਨਾ ਦੇ ਪਾਸੋ ਇਕ ਪੈਸਾ ਨਹੀ ਲਿਆ। ਓਨਾ ਨੂ ਵੀ ਅਸੀ ਆਖ ਦਿਤਾ ਜੋ ਸਾਨੂ ਦੇਣਾ ਸੋ ਤੁਸੀ ਭੀ ਲੰਗਰ ਜਾਇ ਪਾਓ।

ਇਕ ਸਾਨੂ ਚਾਦੀ ਦਾ ਕੌਲ ਦੇ ਗਿਆ ਸੀ ਭਗਵਾਨ ਸਿੰਘ। ਸੋ ਬੀ ਅਸੀ ਭੰਨਕੇ ਓਨਾ ਮਲਵਈਆ ਸਿੰਘਾ ਨੂ ਦੇ ਦਿਤਾ ਹੈ ਲੰਗਰ ਵਾਸਤੇ। ਹੁਣ ਤਾ ਸਾਡੇ ਪਾਸ ਦੇਣ ਨੂ ਕੁਛ ਨਹੀ ਹੈ। ਭਾਈ ਕ੍ਰਿਪਾਲ ਸਿੰਘ ਜੋ ਤੂ ਨੌ ਰੁਪਈਯੇ ੭) ਆਧਾ ਸੀ ਦੇਣ ਨੂ ਸੋ ਤੂ ਏਹੋ ਨੌ ਰੁਪਈਯੇ ਏਨਾ ਸਿੰਘ ਨੂ ਦੇ ਦੇਣੇ। ਤੇਰੇ ਪਹੁੰਚ ਗਏ ਲੰਗਰ।

ਹੋਰ ਭਾਈ ਇਹ ਗੋਰੇ ਜਾਣ ਲੈਣ ਕੇ ਏਨਾ ਦੇ ਆਦਮੀ ਹੈਨ ਤਾ ਏ ਸਾਨੂ ਬਡਾ ਦੁਖ ਦੇਣਗੇ। ਕਿਆ ਜਾਣੇ ਕੌਣ ਸੇ ਟਾਪੂ ਲੈ ਜਾਣਗੇ ਅਰ ਕਿਸ ਤਰਾ ਰਖਣਗੇ ਅਰ ਧੁਆਨੂ ਭੀ ਦੁਖ ਦੇਣਗੇ। ਅਰ ਏਸੇ ਵਾਸਤੇ ਮਨਹਿ ਕਰਦੇ ਹੈ ਅਸੀ। ਭਾਈ ਸਾਡੇ ਪਾਸ ਨਾ ਕੋਈ ਆਵੇ, ਸਮਾ ਐਸਾ ਹੈ। ਅਗੇ ਤਾ ਸੰਗਤ ਦੇ ਫੇੜ ਤੇ ਏਨਾ ਦੁਖ ਹੋਇਆ ਹੈ, ਗੁਰੂ ਜਾਣਦਾ ਹੈ।

ਅਰ ਦਲੀਪ ਸਿੰਘ ਨੂ ਹਰਿਦਾਸ ਨਹੀ ਭੇਜਣੀ। ਓਨੇ ਤਾ ਗਾਇ ਖਾਇ

ਲਈ ਹੈ, ਸਾਡਾ ਕੀ ਕੰਮ ਕਰਨਾ ਹੈ ਓਸਨੇ। ਅਰ ਅਰਜੀ ਗੁਰੂ ਅਗੇ ਪਾਓ ਹੋਰ ਕਿਸੇ ਆਗੇ ਕੀ ਪਾਉਣੀ ਹੈ। ਹੋਰ ਜਦ ਜਹਾਜ ਜਾਵੇ ਤਾ ਪੰਜੇ ਸਿੰਘ ਚੜ ਜਾਓ। ਜਿਸਦੇ ਪਾਸ ਖਰਚਾ ਹੋਵੇ, ਜਿਸ ਪਾਸ ਨਾ ਹੋਵੇ ਓਸਨੂ ਦੂਸਰਾ ਦੇ ਦੇਵੇ ਕਲਕਤੇ ਤਾਈ।

ਸੋ ਭਾਈ ਜਿਸਦੇ ਪਾਸ ਖਰਚਾ ਨਾ ਹੋਵੇ ਸੋ ਦੇਸੋ ਨਾ ਆਵੇ। ਓਸਨੇ ਏਥੇ ਕਿਉ ਅਉਣਾ ਹੈ ਪ੍ਰਦੇਸ ਮੈ। ਘਰ ਬੈਠਕੇ ਭਜਨ ਬਾਣੀ ਕਰੇ ਤਾ ਭਲਾ ਹੈ। ਅਰ ਜੇ ਮੇਰੇ ਵਿਚ ਕੁਛ ਕਲਾ ਹੋਵੇ ਤਾ ਮੈ ਆਪ ਕੈਦ ਕਿਉ ਹੋਇ ਜਾਦਾ। ਕਲਾ ਨਾਮ ਤੇ ਗੁਰੂ ਵਿਚ ਹੈ, ਸੋ ਜਪੋ। ਦੇਸ ਮੈ ਕਈ ਘਰ ਮੰਗਣੇ ਅਰ ਫੇਰ ਬੀ ਖਰਚਾ ਬੁੜ ਜਾਣਾ, ਅਰ ਏਥੇ ਮਿਲਣ ਨਹੀ ਦਿੰਦੇ। ਫੇਰ ਕਿਉ ਅਉਣਾ ਹੈ ਏਨੀ ਦੂਰ? ਨਾ ਮੇਲੇ ਦਾ ਸੁਖ ਹੋਇਆ। ਸੋ ਆਓ ਤੇ ਕੋਈ ਨਾਹੀ। ਹੋਰ ਨਾ ਖਰਚਾ ਈ ਕੋਲ ਹੋਇਆ, ਨਾਲੇ ਦੂਰ ਦਾ ਪੰਧ ਹੈ, ਵਡੀ ਵੇਅਕਲੀ ਕੀਤੀ ਜਾਣੋ।

# 43

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੁਮ ਦਿਆਲ ਸਿੰਘ ਜੋਗ ਉਪਮਾ ਭਾਈ ਸਿਆਮ ਸਿੰਘ[1] ਤੇ, ਬਘੇਲ ਸਿੰਘ[2] ਤੇ ਹੋਰ ਸੰਬ੍ਰਹਿ ਖਾਲਸੇ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਨੀ ਸ੍ਰਬਤ ਨੂ।

ਹੋਰੁ ਜੀ ਅਸੀ ਅਨੰਦ ਖੁਸੀ ਹੈ, ਸਾਰੀ ਸੰਗਤਿ ਨੂ ਗੁਰੂ ਸਾਹਿਬ ਜੀ ਸੁਖੀ ਅਨੰਦ ਰਖੇ, ਰਾਜੀ ਰਖੇ, ਸਿਖੀ ਦਾਨ ਦੇਵੈ, ਇਹੁ ਮੰਗਦੇ ਹਾ ਗੁਰੂ ਜੀ ਤੇ ਹਮੇਸਾ। ਨਾਲੇ ਟੂਟੀ ਮੇਲੇ ਜੇੜਾ ਖਾਲਸਾ ਐਮੇ ਭਉਕਦਾ ਹੈ, ਨਿੰਦਾ ਕਰਦਾ ਹੈ ਗੁਰੂ ਜੀ ਦੇ ਹੁਕਮ ਦੀ। ਅਗੇ ਭਾਈ ਗੁਰੂ ਜਾਣੇ, ਹੋਣੀ ਸੋਈ ਹੈ ਜੋ ਗੁਰੂ ਜੀ ਨੇ ਕਰਨੀ ਹੈ।

ਜੇੜੇ ਨਿੰਦਾ ਕਰਦੇ ਹੈਨ ਇਹੁ ਲੋਕ ਪਿਛੇ ਦੇ ਹੀ ਧਕੇ ਹੋਇ ਹੈਨ। ਜੈਸਾ ਇਹੁ ਹੁਣ ਇਹੁ ਸੁਭਾਉ ਵਰਤਦੇ ਹੈ, ਫਲ ਏਨਾ ਲੋਕਾ ਨੂ ਐਸੇ ਹੀ ਸੁਭਾਉ ਦਾ ਹੁਣ ਆ ਕੇ ਲਗਾ ਹੈ। ਜੇ ਹੁਣ ਮਿਲਣ ਤਾ ਅਛਾ ਹੈ ਨਹੀ ਤਾ ਇਹੁ ਸਮਾ ਫੇਰ ਖਬਰ ਨਹੀ ਕਦੇ ਮਿਲੇ ਜਾ ਨਹੀ। ਅਰੁ ਮੈਨੂ ਤਾ ਨਿੰਦਿਆ ਦਾ ਕੁਛ ਦੁਖ ਨਹੀ, ਏਨਾ ਨਿੰਦਕਾ ਦਾ ਈ ਬਡਾ ਅਮਸੋਸ ਹੈ ਕਿ ਇਕ ਤਾ ਮਿਲੇ ਨਾ, ਨਾਲੇ ਸੰਤ ਖਾਲਸੇ ਨਾਲ ਵੈਰ ਬੰਨੀ ਫਿਰਦੇ ਹੈਨ ਬੇਅਰਥਾ।

ਭਾਈ ਨਿੰਦਕ ਹਾਰ ਜਾਣਗੇ ਠੀਕ, ਕਿਉ ਜੋ ਜੂਠ ਮੈ ਫੁਰਤੀ ਚਲਾਕੀ ਤਾ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ। ਸਚ ਬਰਾਬਰ ਦਮ ਨਹੀ। ਅਗੇ ਭਾਈ ਗੁਰੂ ਜਾਣੇ। ਕੁਛ ਖਬਰ ਨਹੀ ਗੁਰੂ ਜੀ ਨੂ ਕੌਣ ਅਛਾ ਲਗਦਾ ਹੈ। ਪਰ ਹਮੇਸਾ ਭੰਡੀ ਸਾਡੇ ਈ ਮਗਰ ਨਹੀ ਰਹਿਣੀ। ਹੁਣ ਦੇਖ ਲੈਣਾ ਕੀ ਰੰਗ ਖੁਲਦਾ ਹੈ। ਸਮਾ ਤੇ ਆਇ ਪੁਜਾ ਹੈ ਅਗੇ ਗੁਰੂ ਜੀ ਦੀ ਗੁਰੂ ਜਾਣੇ।

1. ਪਿਤਾ ਸ੍ਰ. ਰਾਜਾ ਸਿੰਘ, ਪਿੰਡ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ।
2. ਪਿੰਡ ਨਾਰਲੀ ਜ਼ਿਲ੍ਹਾ ਲਾਹੌਰ ਦੇ ਸ੍ਰ. ਵਸਾਵਾ ਸਿੰਘ ਦਾ ਪੁੱਤਰ।

## 44

## ੧ਓ ਸਤਿਗੁਰਿ ਪ੍ਰਸਾਦਿ।

ਕੋਈ ਬੇਲਾ ਨਾ ਰਹੇ ਡੇਰੇ ਮੈ। ਕੰਮ ਕਰੇ, ਨਹੀ ਪਾਠੁ ਕਰੇ ਸਾਰਾ ਦਿਨ ਗ੍ਰੰਥ ਸਾਹਿਬ ਦਾ। ਗੁਰੂ ਸਚੇ ਪਾਤਸਾਹਿ ਨੇ ਲਿਖਾ ਹੈ ਸਤਾਨਵੇ ਸਾਲ ਮੈ ਮਦ੍ਰ ਦੇਸ ਮੈ ਉਨਕਾ ਆਉਣਾ ਬੀ ਲਿਖਾ ਹੈ,[1] ਮੇਰਾ ਆਉਣਾ ਬੀ ਲਿਖਾ ਹੈ। ਹੁਣ ਸਤਾਨਵੇ ਸਾਲ ਕਾ ਤੀਆ ਮਹੀਨਾ ਚਲਿਆ ਹੈ,[2] ਅਗੇ ਜੋ ਗੁਰੂ ਜੀ ਨੂ ਭਾਵੇ।

ਹੋਰ ਕੀ ਲਿਖੀਏ, ਬਥੇਰਾ ਲਿਖਾ ਹੈ। ਹੁਣ ਤਾ ਗੁਰੂ ਪਾਸੋ ਏਹੁ ਮੰਗਦੇ ਹਾ 'ਹੇ ਮਹਾਰਾਜ ਦਰਸਨ ਕਰਾਓ ਸੰਗਤ ਦਾ ਸਾਨੂ। ਸਾਡੇ ਔਗਣ ਬਖਸ। ਤੂੰ ਪਤਿਤ ਪਾਵਨ ਹੈ। ਹੇ ਮਹਾਰਾਜ ਅਸੀ ਤਾ ਸਦਾ ਈ ਭੁਲਦਹਾਰ ਹਾ, ਤੂੰ ਬਖਸਿੰਦੁ ਹੈ।' ਅਗੇ ਜੋ ਗੁਰੂ ਨੂ ਭਾਵੇ। ਮਦ੍ਰ ਦੇਸ ਲਾਹੌਰ ਜਾਣੋ। ਜਗਤ ਨੇ ਅਤਿ ਚਕੀ ਹੈ, ਪਰ ਜਗਤ ਉਤੇ ਬੀ ਬਡੀ ਅਫਾਤ ਉਠੀ ਹੈ ਬਡਿਆ ਛੋਟਿਆ ਤੇ। ਅਗੇ ਜੋ ਗੁਰੂ ਨੂ ਭਾਵੇ। ਏਹ ਭੀ ਹਰਿਦਾਸ ਡੇਰੇ ਦੇਣੀ।

ਹੋਰੁ ਜਿਸ ਦਿਨ ਪਾਠ ਟੁਟੇ ਹੈ ਅਖੰਡ, ਓਸ ਦਿਨ ਮੈਨੂ ਵਡਾ ਖੇਦ ਹੋਆ। ਦੋ ਚਾਰ ਦਿਨ ਤਕ ਵਡਾ ਮਰਨ ਵਾਲਾ ਹੋ ਗਯਾ ਥਾ ਪਰ ਗੁਰੂ ਜੀ ਨੇ ਰਖ ਲੀਆ। ਪਾਣੀ ਅੰਨ ਲੰਘੇ ਨਾਹੀ ਅੰਦਰ, ਗਲਾ ਬੰਦ ਹੋਆ ਸੀ।

ਹੋਰੁ ਹੁਣ ਇਉ ਕਰੋ ਅਠਾਰਾ ਬਰਸ ਦੀ ਲੜਕੀ ਦਾ ਅਨੰਦ ਪੜੌਣਾ, ਘਟ ਨਹੀ ਪੜੌਣਾ, ਛੋਟੀ ਹੈ। ਜੋ ਕੋਈ ਬਟਾ ਕਰੂਗਾ, ਬਿਆਜ ਲਊਗਾ, ਕੰਨਿਆ ਦਾ ਪੈਸਾ ਲਊਗਾ, ਕੰਨਿਆ ਮਾਰੂਗਾ ਉਸਕੇ ਨਾਲ ਨਹੀ ਵਰਤਣਾ। ਅਸੀ ਆਧੇ ਹੈ ਹੇ ਗੁਰੂ ਜੀ ਜਾ ਤੇ ਸਾਨੂ ਚਕ ਲੈ ਜਾ ਏਨਾ ਦੁਸਟਾ ਦਾ ਨਾਸ ਕਰ। ਹੋਰ ਕੋਈ ਬਾਹ ਨਹੀ ਚਲਦੀ।

ਏਨਾ ਨੂ ਮੇਰਾ ਸਰੀਰ ਕਾਲ ਕੀ ਸਮਾਨ ਦਿਸਦਾ ਹੈ। ਆਧੇ ਹੈ ਏਨੇ ਮੁਲਖ ਬਿਗਾੜ ਦਿਤਾ ਹੈ। ਮੈ ਤਾ ਕੁਛ ਨਹੀ ਕੀਤਾ, ਨਾ ਕਰ ਈ ਸਕਦਾ

ਹਾ। ਗੁਰੂ ਜੀ ਦਾ ਖੇਲ ਰਚਿਆ ਹੋਆ ਹੈ ਕੁਛ। ਗੁਰੂ ਹੀ ਜਾਣੇ ਆਪਣੇ ਖੇਲ ਨੂ। ਓਥੇ ਗੁਰੂ ਲੈ ਆਊਗਾ ਤਾ ਬਥੇਰੇ ਬਚਨ ਬਿਲਾਸ ਕਰਾਗੇ ਨਾਲੇ ਸੁਣਾਗੇ। ਹੁਣ ਸਮਾ ਐਸਾ ਹੀ ਹੈ, ਭਾਣਾ ਗੁਰੂ ਜੀ ਦਾ ਗਿਆਨੀ. ਗੁਣੀ ਸਭ ਬਰਲ ਗਏ, ਸਭ ਨੇ ਪਰਮੇਸਰ ਨਾਲ ਦਾਈਆ ਬੰਨ ਲਿਆ ਹੈ। ਅਗੇ ਦੇਖੋ ਜੋ ਗੁਰੂ ਜੀ ਕੀ ਦਿਖਾਲਦਾ ਹੈ।

ਇਹ ਅਰਦਾਸ ਤੁਮਾਰੀ ਹੈ।

1. ਰੂਸ ਵੱਲ ਸੰਕੇਤ ਹੈ।
2. 1297 ਹਿਜ਼ਰੀ (1879-80 ਈ.) ਦਾ ਤੀਸਰਾ ਮਹੀਨਾ 12 ਫ਼ਰਵਰੀ 1880 ਈ. ਨੂੰ ਲੱਗਾ ਸੀ। ਪੈਲਾਦਸਰ ਵਾਲੀ ਪੋਥੀ ਵਿੱਚ 1297 ਹਿਜ਼ਰੀ ਵਿੱਚ ਰੂਸ ਦੇ 'ਮਦਰ ਦੇਸ' (ਲਾਹੌਰ) ਆਉਣ ਬਾਰੇ ਭਵਿਖ਼ਤ ਵਾਕ ਹਨ।

## 45

ੴ ਸਤਿਗੁਰਿ ਪ੍ਰਸਾਦਿ।

ਹੋਰੁ ਭਾਈ ਨਰੈਣ ਸਿੰਘ ਜੀ[1] ਜੋ ਤੂ ਨਜਲੇ ਦੀ ਬਾਤ ਆਖੀ ਹੈ ਸੋ ਇਕੁ ਰਤੀ ਭਰਿ ਫੀਮ ਅਰੁ ਥੋੜਾ ਸੁਖਾ ਛਕਿਆ ਕਰੋ ਹਮੇਸਾ ਦਿਨ ਚੜੇ ਅਰੁ ਭਜਨੁ ਬਾਣੀ ਕਰਿਆ ਕਰੁ ਤਕੜਾ ਹੋ ਕੇ। ਗੁਰੂ ਜੀ ਨੇ ਲਿਖਾ ਹੈ ਸਰਬ ਰੋਗ ਕਾ ਅਉਖਧੁ ਨਾਮੁ। ਸੋ ਨਾਮੁ ਜਪਣਾ ਤਕੜੇ ਹੋ ਕੇ। ਰਤੀ ਫੀਮ ਛਕਣੀ ਨਾਲੇ ਸੁਖਾ ਛਕਣਾ ਜਿਤਨਾ ਮਾਫਕ ਹੋਵੇ। ਫੇਰਿ ਅਛਾ ਹੋਊ, ਸਭਿ ਤਰਾ ਸੇ ਰਾਮੁ ਹੋਊਗਾ।

ਮੈ ਤੇ ਬਥੇਰੇ ਉਪਾ ਕਰਿ ਦੇਖੇ ਸੁਖ ਦੇ ਬਾਸਤੇ, ਸੁਖ ਨਾ ਹੋਆ। ਜਾ ਸੁਖੁ ਹੋਆ ਤਾ ਨਾਮ ਤੇ ਈ ਹੋਆ ਭਾਈ। ਤਾ ਹੀ ਮੈ ਸਭਿ ਕਿਸੇ ਨੂ ਆਖਦਾ ਹਾ ਭਾਈ ਨਾਮ ਜਪੋ, ਨਾਮ ਜਪੋ, ਅਖੀ ਦੇਖਕੇ ਨਾਮ ਦੀ ਬਡਿਆਈ ਕੋ। ਹੁਣਿ ਏਥੇ ਬੰਦ ਮੈ ਹੈ, ਬੰਦ ਬੁਰੀ ਹੁੰਦੀ ਹੈ। ਨਾਮ ਦੇ ਆਸਰੇ ਏਥੇ ਵੀ ਕੋਈ ਦੁਖੁ ਨਹੀ ਹੁੰਦ ਦਾ। ਅਬੀਰੀ ਬਣੀ ਹੋਈ ਹੈ, ਨਹੀ ਤਾ ਹਮਾਰੇ ਤੇ ਅਛੇ ਪਥਰ ਕੁਟਦੇ ਹੈਨ। ਹਰਿ ਤਰਾ ਸੇ ਬੁਰਾ ਹਾਲੁ ਹੈ ਬੰਦ ਬਾਲੇ ਲੋਕਾ ਦਾ।

ਸਾਨੂ ਕਿਸੇ ਈ ਬਾਤ ਦੀ ਕਮਤੀ ਨਹੀ ਘੋ, ਖੰਡੁ, ਚਾਵਲੁ, ਦੁਧੁ, ਕਪੜੇ ਦੀ। ਇਕੁ ਹੀ ਦੁਖੁ ਹੈ, ਸੰਗਤ ਦੇ ਦਰਸਨ ਦੀ ਲੋੜ ਹੈ। ਸੋ ਏਹ ਬੀ ਹੋਇ ਜਾਊਗਾ। ਗੁਰੂ ਜੀ ਦਾ ਬਚਨੁ ਤੇ ਹੈ ਪਰੁ ਤਦਿ ਹੋਣਾ ਲਿਖਾ ਹੈ ਗੁਰੂ ਜੀ ਨੇ ਜਦਿ ਸਰੂਪ ਸਿੰਘੁ,[2] ਮਾਝੇ ਦੇਸ ਮੈ ਆਵੇਗਾ। ਅਗੇ ਭਾਈ ਗੁਰੂ ਦੀ ਗੁਰੂ ਜਾਣੇ। ਪੈਲਾਦਸਰਿ ਮੈ ਪੋਥੀ ਬੀ ਨਿਕਲੀ ਹੈ ਓਸ ਮੈ ਲਿਖਾ ਹੈ।

ਮੁਠੱਡੀ ਬੀ ਫਤੇ ਬੁਲਾਉਣੀ ਸਾਰੇ ਸਿੰਘਾ ਨੂ ਜਾਕੇ। ਆਖਣਾ ਭਜਨੁ ਬਾਣੀ ਕਰੋ ਤਕੜੇ ਹੋ ਕੇ ਨਾਲੇ ਹੁਕਮਨਾਮਾ ਦੇਖਾ ਦੇਣਾ ਪੜਦੇ ਮੈ। ਅਛੀ ਤਰਾ ਧੀਰੁ ਦਲਾਸਾ ਦੇਣਾ। ਸਿਆਮ ਸਿੰਘ ਦਰਜੀ ਨੂ ਫਤੇ ਗਜਾ ਦੇਣੀ। ਮੈ ਜੇ

ਦੇਸ ਮੈ ਆ ਜਾਊ ਤਾ ਤੈਨੂ ਬੀ ਬਹੁਤੁ ਸੁਖੁ ਹੋਊਗਾ ਸਿਆਮ ਸਿੰਘ ਜੀ।

ਅਰੁ ਹਰਿਦਾਸਾ ਦੇ ਅਖਰ ਨਾ ਜੁੜਿ ਜਾਣਿ। ਅਛੀ ਤਰਾ ਸਮਾਲਕੇ ਲੈ ਜਾਣੀਆ। ਬਡੀ ਮਿਣਤਿ ਨਾਲ ਲਿਖੀਆ ਹੈ ਭਜਨੁ ਬਾਣੀ ਛੱਡਕੇ। ਏਥੇ ਆਉਣ ਦਾ ਤਾ ਏਹੀ ਨਫਾ ਹੈ ਭਜਨੁ ਬਾਣੀ ਕਰਿਨਾ ਤੇ ਨਾਲੇ ਕਰਾਉਣਾ।

ਭਾਈ ਨਰੈਣ ਸਿੰਘ ਤੇ ਸਦਾ ਸਿੰਘ ਜੀ ਅਰੁ ਜੋ ਹੁਕਮੁਨਾਮਾ ਲਿਖਾਇਆ ਹੈ ਸੋ ਓਸਦੀ ਬਾਤ ਮੰਨਣੀ। ਅਗੇ ਤੁਸੀ ਇਆਣੇ ਨਹੀ ਸਿਆਣੇ ਹੋ ਮੇਰੇ ਤੇ ਤਾ। ਜੇ ਮੈ ਬੁਧਿਮਾਨੁ ਹੁੰਦਾ ਤਾ ਕੈਦ ਕਿਉ ਹੋਇ ਜਾਣਾ ਥੀ? ਬੁਧਿਮਾਨੁ ਕੈਦ ਹੋਆ ਹੈ ਕਦੇ? ਵੇਅਕਲ ਈ ਹੁੰਦੇ ਹੈ ਕੈਦਿ।

ਹੋਰੁ ਨਰੈਣ ਸਿੰਘ ਤੈ ਸਮਝੀ ਨਹੀ ਏਹੁ ਬਾਤ ਜੋ ਸਿੰਘ ਸਭਾ ਬਣਾਈ ਹੈ, ਸੋ ਏਨਾ ਤੇ ਰੀਸ ਕੀਤੀ ਹੈ ਗੁਰੂ ਦੇ ਕੰਮ ਦੀ। ਏਧਰਿ ਕੰਮੁ ਤੇ ਨਿਕਲ ਪਿਆ ਗੁਰੂ ਦਾ, ਏਧਰ ਏ ਮਿਲਣਿ ਜੋਗੇ ਹੈਨ ਨਹੀ। ਕੀ ਮੂਹੁ ਲੈਕੇ ਮਿਲਣਿ? ਬਹੁਤੁ ਥਕੇ ਹੈ ਮੁੰਹਿ ਆਉਦਾ। ਹੁਣਿ ਏਹੁ ਸਲਾਹਿ ਕੀਤੀ ਹੈ ਜੋ ਆਪਣੇ ਘਰ ਦੀ ਹੀ ਬਾਤ ਬਣਾ ਲੇਓਂ। ਕੂਕਿਆ ਨੇ ਤੋਰਿ ਲਿਆ ਹੈ ਸਭੁ ਕੰਮੁ ਕੰਗਾਲਾ ਨੇ। ਸਾਡੇ ਬਿਚ ਤਾ ਬਡੇ ਬਡੇ ਆਦਮੀ ਬਹੁਤੁ ਹੈ, ਸਾਡੇ ਪਾਸੋ ਕਿਉ ਨਹੀ ਤੁਰੂਗਾ।

ਏਹੁ ਤੇ ਕੰਮੁ ਨਾ ਬਡੇ ਤੇ ਤੁਰਦਾ ਹੈ ਨਾ ਛੋਟੇ ਤੇ ਤੁਰਦਾ ਹੈ। ਇਹ ਤਾ ਕੰਮ ਗੁਰੂ ਦੇ ਕਰਿਨ ਦਾ ਹੈ, ਸੋ ਗੁਰੂ ਜੀ ਨੇ ਕੀਤਾ ਹੈ। ਜੇ ਤਾ ਨਾਮਧਾਰੀਆ ਦੇ ਪੰਥ ਨੂ ਮਿਟਾ ਦੇਣਾ ਤਾ ਤੇ ਏ ਆਪਦਾ ਬੀ ਕੰਮੁ ਤੋਰਿ ਲੈਣਗੇ, ਜੇ ਨਾਮਧਾਰੀ ਨਾ ਮਿਟੇ ਤਾ ਏਨਾ ਤੇ ਕੁਛ ਬੀ ਨਹੀ ਹੋਣਾ। ਏਹੁ ਤਾ ਭੂਤਾ ਦੀ ਅਗਿ ਮਾਲੂਮ ਹੁੰਦੀ ਹੈ ਮੈਨੂ ਤਾ। ਅਗੇ ਭਾਈ ਗੁਰੂ ਜਾਣੇ।

ਅਰੁ ਲਹੌਰ ਕਦੇ ਜਾਮੇ ਤਾ ਸਾਰੇ ਸਿੰਘਾ ਨੂ ਸਾਡੀ ਫਤੇ ਬੁਲਾਉਣੀ, ਖਬਰ ਦੇਣੀ ਸਾਡੀ ਸੁਖ ਅਨੰਦ ਦੀ। ਹੁਕਮਨਾਮੇ ਦਾ ਦਿਦਾਰੁ ਕਰਾਉਣਾ। ਮੇਰੇ ਤਾ ਕੁਛੁ ਬਸਿ ਨਹੀ, ਜੋ ਗੁਰੂ ਲਿਖਵਾਇਆ ਸੋ ਮੈ ਲਿਖ ਦਿਤਾ ਹੈ।

ਹੋਰ ਭਾਈ ਏਥੇ ਸਾਡੇ ਪਾਸ ਕਿਸੇ ਨੂ ਨਾ ਬੋਲਣ ਦਿੰਦੇ ਹੈ, ਨਾ ਖੜਾ ਹੋਣਿ ਦਿੰਦੇ ਹੈ। ਇਨਾ ਨੂ ਏਨਾ ਦੇ ਕਰਮ ਨੇ ਬਹੁਤੁ ਭੈ ਦੇ ਰਖਾ ਹੈ। ਆਧੇ ਹੈ ਜੇ ਏਧੀ ਬਾਤ ਪੰਜਾਬ ਮੈ ਜਾ ਰਹੀ ਤਾ ਕੂਕੇ ਸੁੜ ਕਰ ਦੇਣਗੇ ਵਿਲਿਆ ਦਾ। ਕਾਲ ਜੈਸਾ ਭੈ ਹੈ ਏਨਾ ਕੋ ਨਾਮਧਾਰੀਆ ਦਾ। ਰਜਾਇ ਪ੍ਰਮੇਸਰ ਦੀ ਐਸੀ ਈ ਹੈ ਕੁਛ।

ਸੁਧਿ ਸਿੰਘ[3] ਕੋ ਵੀ ਮਿਲਦੇ ਜਾਣਾ, ਰਸਤੇ ਵਿਚ ਈ ਹੈ। ਥੋੜਾ ਈ ਲਾਭ ਹੈ ਰਸਤੇ ਤੇ। ਅਰੁ ਤੁਸੀ ਸਹਰ ਮੈ ਰਹਿੰਦੇ ਹੋ। ਰੰਨ ਮੁੰਡੇ ਤੇ ਬਚਕੇ ਰਹਣਾ ਅਛੀ ਤਰਾ ਸੇ। ਰੰਨ ਮੁੰਡੇ ਨੇ ਬੁਰਾ ਹਾਲੁ ਕਰਿ ਦਿਤਾ ਅੰਬ੍ਰਸਰ ਜੀ ਮੈ ਲੋਕਾ ਦਾ। ਹੀਰੇ ਦਾ ਤਾ ਤੈਨੂ ਮਲੂਮ ਈ ਹੈ ਸਭੋ ਬਾਤਿ। ਹੋਰੁ ਬੀ ਐਸਾ ਬਿਹਾਰੁ ਬਹੁਤੁ ਹੈ ਓਥੇ।

1. ਪਿੰਡ ਫ਼ਲੌਰ, ਜ਼ਿਲ੍ਹਾ ਜਲੰਧਰ ਦਾ ਰਹਿਣ ਵਾਲਾ।
2. ਰੂਸ ਦਾ ਸੰਕੇਤਕ ਨਾਂ।
3. ਸਪੁੱਤਰ ਸ੍ਰ. ਰਾਮ ਸਿੰਘ, ਪਿੰਡ ਮਢੌਰ, ਜ਼ਿਲ੍ਹਾ ਅੰਬਾਲਾ।

## 46

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਸਿਆਮ ਸਿੰਘ ਤੇ ਬਘੇਲ ਸਿੰਘ ਜੀ ਤੁਸੀ ਪਟਣੇ ਗੁਰਦੁਆਰੇ ਜਾਣਾ, ਮਥਾ ਟੇਕਣਾ ਅਕਾਲ ਬੁੰਗੇ। ਜੇ ਅਗੇ ਤੇ ਹੁਜਤ ਕਰਣ, ਕਹਿਣ ਅਸੀ ਹਰਿਦਾਸ ਨਹੀ ਕਰਦੇ ਤਾ ਓਨਾ ਨੂ ਪੁਛਣਾ ਕਿਉ ਨਹੀ ਮਥਾ ਟੇਕਨ ਦਿੰਦੇ ਨਾਲੇ ਹਰਿਦਾਸ ਨਹੀ ਕਰਦੇ? ਤਾ ਓਨਾ ਨੂ ਪੁਛਣਾ ਜੋ ਕਿਸ ਤਰ੍ਹਾ ਹਰਿਦਾਸ ਕਰੋਗੇ ਅਰ ਮਥਾ ਟੇਕਣ ਦੇਓਗੇ? ਕੀ ਤਨਖਾਹ ਲਾਕੇ ਸਾਡੇ ਨਾਲ ਰਾਜੀਨਾਮਾ ਕਰੋਗੇ? ਅਰ ਸਾਡੇ ਬਿਚ ਕੀ ਬਾਤ ਤੁਸੀ ਸਹੀ ਕੀਤੀ ਹੈ ਤਨਖਾਹਿ ਦੀ। ਜੋ ਓਹ ਬੋਲਣ ਸੁ ਤੁਸੀ ਲਿਖ ਲੈਣਾ। ਨਾ ਓਨਾ ਦੀ ਮਿਨਤ ਹੀ ਕਰਨੀ ਨਾ ਲੜਨਾ ਈ। ਜੇਹੜੇ ਓਥੇ ਹੁਜਤ ਕਰਨ ਬਾਲੇ ਹੋਣ ਸਭਨਾ ਦੇ ਨਾ ਲਿਖ ਲੈਣੇ। ਫੇਰ ਹੋਊ ਤੈਸਾ ਡਿਠਾ ਜਾਊਗਾ ਜੋ ਗੁਰੂ ਦਿਖਾਊਗਾ।

ਕੋਈ ਬੀ ਸਿੰਘ ਕਿਸੇ ਗੁਰਦੁਆਰੇ ਜਾਵੇ, ਓਦੀ ਬਾਤ ਲਿਖ ਲੈ ਆਉਣੀ ਜੈਸਾ ਓਹ ਬੋਲਣ। ਏਹੁ ਹਰਿਦਾਸ ਸਭ ਨੂ ਸੁਣਾ ਦੇਣੀ ਜੋ ਨਾਮਧਾਰੀ ਡੇਰੇ ਆਵੇ। ਉਹੁ ਆਪਦੇ ਪਿੰਡ ਦੇ ਸਾਰੇ ਨਾਮਧਾਰੀਆ ਨੂ ਸੁਣਾਇ ਦੇਣ। ਏਕ ਕਾਗਤ ਉਤਾਰ ਕਰਨ ਨੂ ਲਿਖਾ ਥਾ, ਫੇਰ ਨਹੀ ਕੀਤਾ। ਏਹੁ ਬੀ ਭੇਜ ਦਿਤਾ ਤੁਮਾਰੇ ਬੰਨੇ। ਚਿਠੀ ਏਹੁ ਬੀ ਤੁਮਾਰੀ ਅਰਦਾਸ ਹੈ ਦੁਹਾ ਕੀ।

ਸੁਚੇਤੇ ਜਾਕੇ ਨੌਣਾ, ਕਪਾਹੇ ਲੀੜੇ ਧੋਇ ਲੈਣੇ। ਏਹੁ ਤਾ ਬਹੁਤ ਅਛੀ ਬਾਤ ਹੈ ਪਰ ਜੇ ਬਹੁਤ ਨਾ ਪੁਜੇ ਤਾ ਪਾਨੀ ਦਾ ਗੜਵਾ ਤਾ ਸਭਨੇ, ਮਰਦਾਨੇ ਜਨਾਨੇ ਨੇ ਬੀ, ਬਿਨਾ ਪਾਣੀ ਨਹੀ ਜਾਣਾ ਝਾੜੇ ਜੰਗਲ ਕਿਨੇ ਬੀ, ਅਰ ਚੌਕਾ ਦੇ ਕੇ ਪ੍ਰਸਾਦ ਕਰਨਾ ਸਭਨੇ। ਚੌਕੇ ਵਿਚ ਪੈਰ ਧੋਇਕੇ ਵੜਨਾ। ਵਿਚ ਬੈਠਕੇ ਚੌਕੇ ਪ੍ਰਸਾਦ ਨਹੀ ਛਕਣਾ ਪ੍ਰਸਾਦ ਪਕੌਣ ਵਾਲੀ ਨੇ।

ਜੋ ਇਹੁ ਬਾਤ ਮੰਨੇਗਾ ਤਾ ਉਸਨੂ ਅਛਾ ਫੈਦਾ ਹੋਊਗਾ। ਜੋ ਨਾ ਮੰਨੂਗਾ ਓਹ ਭੂਤ ਹੈ ਮਨੁਖ ਨਹੀ। ਸਭ ਨੂ ਸਣਾਇ ਦੇਣੀ ਜੋ ਜੋ ਬਾਤ ਲਿਖੀ ਹੈ ਅਰਦਾਸ ਮੈ।

47

ੴ ਸਤਿਗੁਰਿ ਪ੍ਰਸਾਦਿ।

ਲਿਖਤੁਮ ਦਿਆਲ ਸਿੰਘ ਉਜਲ ਦੀਦਾਰ ਨਿਰਮਲ ਬੁਧ ਸਰਬ ਉਪਮਾ ਜੋਗ ਭਾਈ ਸਿਆਮ ਸਿੰਘ[1] ਤੇ ਕਾਨ ਸਿੰਘ[2], ਜੀਵਣ ਸਿੰਘ[3] ਹੋਰ ਸੰਬੂਹ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈਆ ਬੀਬੀਆ ਕੋ ਰਾਮਸਤਿ ਬਾਚਣੀ। ਹੋਰ ਜੀ ਅਸੀ ਏਥੇ ਅਨੰਦ ਹਾ, ਆਪ ਕੀ ਸੁਖ ਗੁਰੂ ਮਹਾਰਾਜ ਜੀ ਪਾਸੋ ਹਮੇਸਾ ਮੰਗਦੇ ਹਾ।

ਹੋਰੁ ਜੀ ਏਹੁ ਬਚਨ ਮੇਰਾ ਮੰਨਣਾ ਜੋ ਸਭ ਨੇ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ, ਮਾਈ ਬੀਬੀ ਨੇ ਅਰ ਝਲਾਗੇ ਉਠਕੇ ਇਸਨਾਨ ਕਰਨਾ। ਏਸ ਰੀਤੀ ਤੇ ਬਹੁਤ ਭਲਾ ਹੋਊਗਾ। ਅਖਰ ਬੀ ਲਟਕੇ ਬੀਬੀਆ ਨੂ ਜਰੂਰ ਪੜ੍ਹਉਨੇ। ਜਿਤਨੇ ਬਨਿ ਅਉਣ ਉਤਨੇ ਭੋਗ ਬੀ ਗ੍ਰੰਥ ਸਾਹਿਬ ਦੇ ਪਾਉਣੇ। ਭਜਨ ਬਾਣੀ ਕਰਕੇ ਗੁਰੂ ਸਾਹਿਬ ਤੇ ਗੁਰਮਤਿ ਦਾ ਦਾਨ ਮੰਗਣਾ।

ਅਰ ਭਾਈ ਸਿਆਮ ਸਿੰਘ ਜੀ ਤੁਸੀ ਪ੍ਰਤੀਤ ਕਰਕੇ ਜਾਨਣਾ ਏਹੁ ਸੰਤ ਖਾਲਸੇ ਦਾ ਈ ਮੁਢ ਹੈ। ਏਹ ਨਿਉ ਸੰਤ ਖਾਲਸੇ ਦੀ ਗੁਰੂ ਸਾਹਿਬ ਆਪ ਰਖੀ ਹੈ, ਮਨੁਖ ਦੀ ਹਟਾਈ ਹਟਦੀ ਨਹੀ। ਹਟਉਣ ਨੂ ਝਖ ਬਹੁਤਿਆ ਨੇ ਮਾਰ ਲਈ ਹੈ। ਅਜੇ ਬਹੁਤੇ ਝਖ ਮਾਰੀ ਜਾਦੇ ਹੈਨ। ਪਰ ਮਨੁਖ ਦੀ ਤਾ ਮਨੁਖ ਹਟਾਇ ਦਿੰਦਾ ਹੈ, ਈਸਰ ਕ੍ਰਿਤ ਮਨੁਖ ਤੇ ਨਹੀ ਹਟਦੀ। ਮੂੰਹ ਕਾਲਾ ਬਹੁਤੇ ਸਿਖਾ ਸਾਧਾ ਨੇ ਬੀ ਕਰਾ ਲਿਆ ਹੈ ਹਟਉਣ ਨੂ, ਅਰ ਨਿੰਦਿਆ ਕਰਕੇ ਨਾਲੇ ਰਾਜਿਆ ਪਰਜਿਆ ਨੇ ਬੀ ਝਖ ਮਾਰ ਲਈ। ਪਰ ਇਹੁ ਗੁਰੂ ਜੀ ਦਾ ਹੁਕਮ ਹੈ ਮੇਰੀ ਸੰਗਤ ਸਿਖ ਦੁਖੁ ਪਾਵੈ, ਅਰ ਬਹੁ ਦੁਖ ਪਾਵੈ ਖਾਲਸਾ। ਸੋ ਸਿਖਾ ਨੇ ਬੀ ਦੁਖੀ ਹੋਣਾ ਬੀ ਨਾ। ਇਹ ਦੁਖ ਤਾ ਹੋਇਆ। ਫੇਰ ਗੁਰੂ ਜੀ ਨੇ ਰਛਿਆ ਬੀ ਲਿਖੀ ਹੈ। ਸੋ ਅਬ ਰਛਿਆ ਦੀ ਉਮੈਦ ਅਸੀ ਬੀ ਰਖਦੇ ਹਾ, ਅਗੇ ਜੋ ਗੁਰੂ ਸਾਹਿਬ ਨੂ ਭਾਵੇ।

ਉਹ ਜੋ ਅਰਦਾਸ ਤੁਸਾ ਨੂ ਦਿਖਾਈ ਥੀ ਮਾਲਵੇ, ਓਸ ਕੰਮ ਦੀ ਬੀ ਤਿਆਰੀ ਹੋਈ ਸੁਣਦੇ ਹਾ ਅਛੇ ਅਛੇ ਲੋਕਾ ਦੀ ਜਵਾਨੀਂ[4]। ਅਰੁ ਹੋਰ ਬੀ ਅਸੀ ਗੁਰੂ ਜੀ ਦੀਆ ਸਾਖੀਆ ਦਾ ਬੀ ਕੁਛ ਬਚਨ ਬਿਚਾਰਾ ਹੈ ਅਛੀ ਤਰਾ। ਕੁਛਕੁ ਇਹੁ ਕੰਮ ਚੌਤੀ ਸਾਲ ਲਗੇ ਤੇ ਸੁਰੂ ਚਾਹੀਦਾ ਹੈ, ਭਾਈ ਅਗੇ ਗੁਰੂ ਦੀ ਗੁਰੂ ਜਾਣੇ।

ਅਰੁ ਜੋ ਸਾਖੀਆ ਹੈਨ ਸੋ ਸਤਿ ਹੈਨ, ਪਰ ਦ੍ਰਿਸਟਿਕੂੰਟਾ ਹੈਨ ਵਿਚਾਰਨ ਮੈ ਫਰਕ ਹੈ। ਗੁਰੂ ਜੀ ਕੇ ਬਚਨ ਸਤਿ ਹੈਨ। ਪਚੀ ਸਾਲ ਮੈ ਗੁਰੂ ਜੀ ਦਾ ਬਚਨ ਥਾ ਕਿ ਸਿਖ ਹੋਮੇਗੇ। ਸੋ ਤੁਸੀ ਏਹ ਤਾ ਆਪਣੀ ਅਖੀ ਦੇਖੀ ਹੈ। ਸਿਖ ਏਈ ਹੋਏ ਹੈ। ਅਗੇ ਜੇ ਸਿਖ ਹੁੰਦੇ ਤਾ ਇਉ ਕਿਉ ਆਖਦੇ ਗੁਰੂ ਸਾਹਿਬ ਜੀ। ਮੈ ਵੀ ਸਿਖਾ ਵਿਚ ਰਹਿ ਕੇ ਡਿਠਾ ਹੈ ਲਾਹੌਰ ਮੈ। ਮੁਸਲੀ ਲਟਕਾ ਮਾਸ ਦਾਰੂ ਆਮ, ਭਜਨ ਬਾਣੀ ਕਿਤੇ ਨਾਮ ਮਾਤ੍ਰ ਬੀ ਨਾ ਸੀ।

ਤੁਸਾ ਦੀ ਏਤਨੀ ਉਮਰ ਹੋਈ ਹੈ ਐਤਨੇ ਭੋਗ ਕਿਥੇ ਪੈਦੇ ਥੇ ਅਰ ਜਦ ਤਾ ਕੋਈ ਹਟਉਦਾ ਬੀ ਨਹੀ ਸੀ ਭੋਗਾ ਨੂ। ਹੁਣ ਹੀ ਦੇਖੋ ਹੋਰ ਸਿਖਾ ਮੈ ਕਿਤਨੇ ਕ ਭੋਗ ਪਾਉਦੇ ਹੈਨ ਬਿਨਾ ਨਾਮਧਾਰੀਆ ਤੇ। ਔਰ ਬਡੇ ਬਡੇ ਸਿਖ ਬਣੇ ਬੈਠੇ ਹੈਨ ਪੁਜਾਰੀ, ਮਹੰਤ, ਗ੍ਰੰਥੀ, ਗਿਆਨੀ। ਅਰ ਸਾਡੇ ਲੋਕਾ ਨੂ ਆਖੇ ਹੈਨ ਤਨਖਾਹੀ। ਸੋ ਦੇਖੋ ਤਨਖਾਈਆ ਮੈ ਤਾ ਕਈ ਹਜਾਰਾ ਭੋਗ ਪੈਦੇ ਹੈਨ ਅਰੁ ਬਡੇ ਬਡੇ ਸਿਖਾ ਮੈ ਤੁਸੀ ਦੇਖਦੇ ਹੋ ਕਿਤਨੇਂ ਭੋਗ ਪੈਦੇ ਹੈਨ? ਦੇਖੋ ਕਰਤਾਰ ਦੇ ਰੰਗ ਤਮਾਸੇ, ਕਰਤਾਰ ਕੀ ਦਿਖਾਲਦਾ ਹੈ।

ਭਜਨ ਬਾਣੀ ਤਕੜੇ ਹੋ ਕੇ ਕਰਨ਼ਾ, ਪ੍ਰਮੇਸਰ ਅਛੀ ਕਰੂਗਾ। ਸੂਬਤ ਖਾਲਸਾ ਮਿਲਕੇ ਰਹਿਣਾ। ਅਰਦਾਸ ਦੇਣੀ ਸਿਆਮ ਸਿੰਘ ਨੂ ਸਿਰਹਾਲੀ।

1. ਪਿਤਾ ਸ੍ਰ. ਰਾਜਾ ਸਿੰਘ ਪਿੰਡ ਸਰਹਾਲੀ, ਜ਼ਿਲ੍ਹਾ ਅੰਮ੍ਰਿਤਸਰ।
2. ਪਿੰਡ ਬੁਰਜ ਰਾਇਕੇ, ਜ਼ਿਲ੍ਹਾ ਅੰਮਿਤਸਰ।
3. ਸ੍ਰ. ਸਿਆਮ ਸਿੰਘ ਸਰਹਾਲੀ ਵਾਲਿਆ ਦਾ ਪੁੱਤਰ।
4. ਅੰਗ੍ਰੇਜ਼ਾਂ ਵਿਰੁੱਧ ਰੋਹ ਉਭਰਨ ਦੀ ਤਿਆਰੀ।

# 48

## ੧ਓ ਸਤਿਗੁਰਿ ਪ੍ਰਸਾਦਿ।

ਹੋਰ ਜੀ ਸੰਬ੍ਰਹ ਖਾਲਸੇ ਕੋ ਹਥਿ ਜੋੜਕੇ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਣੀ। ਭਾਈ ਜੀ ਤੁਸੀ ਤੇ ਸਿਖੀ ਬਾਲਾ ਪੂਰਾ ਕੰਮੁ ਕੀਤਾ ਹੈ ਜੋ ਏਨੀ ਦੂਰਿ ਸਮੁੰਦ੍ਰੋ ਪਾਰ ਆਏ ਅਰੁ ਬਹੁਤ ਖਰਚ ਕੀਤਾ ਹੈ ਅਰੁ ਬੜੀ ਬਖੇਪਤਾ ਝਲੀ ਹੈ। ਧੰਨ ਹੋ ਜੀ ਤੁਸੀ ਤਾ। ਮੇਰੇ ਮੈ ਤਾ ਜੀ ਗੁਰੂ ਦੇ ਲਛਣਿ ਬਾਲ ਸਮਾਨ ਬੀ ਨਹੀ।

ਹੋਰੁ ਜੀ ਅਸੀ ਏਸੇ ਕਰਕੇ ਮਨੇ ਕਰਦੇ ਹਾ ਜੋ ਏਥੇ ਨਾ ਆਵੇ ਕੋਈ, ਜੋ ਏਥੇ ਸਾਡੇ ਪਾਸ ਕਿਸੇ ਨੂ ਖੜਾ ਨਹੀ ਹੋਣਿ ਦਿੰਦੇ, ਬੋਲਣਿ ਬੀ ਨਹੀ ਦਿੰਦੇ ਕਿਸੇ ਨੂ, ਅਰੁ ਉੜਦੀ ਏਹੋ ਦਿੰਦੇ ਹੈ ਕਿਨੇ ਏਨਾ ਕੇ ਸਾਥ ਬੋਲਣਾ ਨਹੀ, ਨਾ ਕੋਈ ਚੀਜ ਬਾਹਰ ਤੇ ਲੈਣ ਦੇਣੀ ਨਾ ਬਾਹਰ ਸਿਟਣ ਦੇਣੀ। ਪਰ ਗੁਰੂ ਈ ਪੜਦੇ ਕਜੀ ਜਾਦਾ ਹੈ। ਅਜ ਤਾਈ ਤੇ ਸੁਖਸਾਦ ਹੈ ਅਗੇ ਗੁਰੂ ਜਾਣੇ।

ਹੋਰੁ ਜੀ ਸਾਨੂ ਤਾ ਸੰਗਤ ਦੇ ਸਿੰਘਾ ਦੇ ਦਰਸਨ ਦੀ ਐਸੀ ਲੋੜ ਹੈ ਜੈਸੀ ਚਾਤ੍ਰਕ ਕੋ ਸਆਤੀ ਬੂੰਦ ਕੀ ਹੁੰਦੀ ਹੈ। ਸਾਨੂ ਤੇ ਤੁਸਾ ਦਾ ਦਰਸਨ ਦੁਰਲੰਭ ਹੈ। ਸਾਡੇ ਜੈਸੇ ਤੇ ਦੇਸ ਮੈ ਹਜਾਰਾ ਹੈਨ। ਹੋਰੁ ਜੀ ਲਿਖਕੇ ਤਾ ਭਾਮੇ ਸੌ ਬਾਤ ਪੁਛੋ ਅਰ ਦਸੋ, ਮੂੰਹ ਨਾਲ ਬਾਤ ਬੜੀ ਅਉਖੀ ਹੈ ਕਰਨੀ। ਏਨਾ ਨੂ ਮੇਰੇ ਸਰੀਰ ਦਾ ਕਾਲ ਜੈਸਾ ਭੈ ਹੈ। ਆਖੇ ਹੈ ਏਸਨੇ ਮੁਲਖ ਬਿਗਾੜ ਦਿਤਾ ਹੈ। ਏਸਦੇ ਪਾਸ ਨਾ ਕਿਸੇ ਨੂ ਜਾਣ ਦੇਓ, ਫੇਰ ਕਿਸੇ ਨੂ ਬਿਗਾੜੂਗਾ।

ਹੋਰੁ ਅਗੇ ਦੇਸ ਦਾ ਹਵਾਲੁ ਸਾਨੂ ਲਿਖਕੇ ਦੇਓ, ਦੇਸ ਦਾ ਕੈਸਾ ਹਾਲ ਹੈ? ਕੀ ਭਾਉ ਅਨਾਜੁ ਹੈ ਅਰੁ ਪਛੋਰ ਬਲ ਕੀ ਹਾਲੁ ਹੈ? ਰੂਸ ਆਇ ਪਹੁਚਾ ਹੈ ਕਾਬਲ ਦੇਸ ਮੈ ਕਿ ਅਜੇ ਕਿਤੇ ਦੂਰ ਈ ਹੈ। ਜੈਸਾ ਹੈ ਤੈਸਾ ਹਵਾਲੁ ਲਿਖੇ। ਹੋਰ ਬੀ ਹਰਿ ਤਰਾ ਦੀ ਖਬਰ ਲਿਖ ਕੇ ਦੇਓ। ਭਜਨ ਬਾਣੀ

ਕੈਸਾ ਕੁ ਹੋਇ ਰਿਹਾ ਹੈ। ਸੰਗਤ ਮੈ ਭੋਗ ਪਾਠ ਕੈਸੇ ਕੁ ਹੁੰਦੇ ਹੈ। ਹੋਰੁ ਖਬਰਿ ਸਾਨੂ ਪੁਛਣੀ ਹੋਵੇ ਤਾ ਲਿਖਕੇ ਪੁਛ ਲੈਣੀ। ਅਸੀ ਤੇ ਸਿੰਘਾ ਦਾ ਦੁਖੁ ਦੇਖ ਨਹੀ ਸਕਦੇ ਜੋ ਏਨੀ ਦੂਰ ਆਉਦੇ ਹੈਨ ਅਰੁ ਏਥੇ ਮਿਲਣ ਨਹੀ ਦਿੰਦੇ ਦੁਸਟ। ਏਸੇ ਵਾਸਤੇ ਮਨੇ ਕਰਦੇ ਹਾ।

ਹੋਰੁ ਮਿਲਣ ਦੀ ਤਾ ਚਾਹਿ ਸਾਨੂ ਤੁਸਾ ਤੇ ਬੀ ਬਹੁਤੁ ਹੈ। ਸਾਨੂ ਤੇ ਸਿੰਘ ਦਾ ਦ੍ਰਸਨ ਦੁਲੰਭੁ ਹੈ, ਥੁਆਨੂ ਤੇ ਅਨੇਕ ਸਿੰਘਾ ਦੇ ਦ੍ਰਸਨ ਹੋਇ ਜਾਦੇ ਹੈ ਦੇਸ ਮੈ। ਗੁਰੂ ਜੀ ਨੇ ਕੁਛੁ ਅਚਰਜ ਰਚੀ ਹੋਈ ਹੈ। ਹੋਰੁ ਭਾਈ ਸਾਨੂ ਤਾ ਏਥੇ ਇਕ ਪੈਸੇ ਦੀ ਬੀ ਲੋੜ ਨਹੀ। ਸਾਨੂ ਸਭੁ ਕੁਛੁ ਮਿਲ ਜਾਦਾ ਹੈ ਸ੍ਰਕਾਰੋ। ਖਾਣ ਪੈਨਣ ਦਾ ਕੋਈ ਬੀ ਘਾਟਾ ਨਹੀ। ਜਿਨਾ ਕੁਛੁ ਸਰੇ ਓਤਨਾ ਲੰਗਰ ਪਾਇ ਦੇਣਾ ਡੇਰੇ। ਓਥੇ ਬਹੁਤ ਲੋਕ ਰੋਟੀ ਖਾਦੇ ਹੈ। ਜੇ ਤਾ ਗੁਰੂ ਜੀ ਦੇ ਲਿਖੇ ਬਲਿ ਦੇਖੀਏ ਤਾ ਤੇ ਹੁਣਿ ਦੁਸਟਾ ਦਾ ਸਮਾ ਆਇ ਗਿਆ ਹੈ ਨਾਸ ਹੋਣ ਦਾ। ਅਗੇ ਭਾਈ ਗੁਰੂ ਜਾਣੇ।

ਜੋ ਬਾਤ ਦਿਓ ਲਿਖਕੇ ਸੁਧਿ ਲਿਖਕੇ ਦੇਣੀ। ਕੋਈ ਐਸੇ ਲਿਖਦੇ ਹੈ ਕੁਛੁ ਸਮਝ ਨਹੀ ਪੈਦੀ। ਏਸ ਕਾਗਤ ਦਾ ਤਾਤ੍ਰਪਰਜੁ ਸਮਝ ਕੇ ਫੇਰੁ ਏਹੁ ਕਾਗਤ ਪਾਣੀ ਮੈ ਗਲਾ ਦੇਣਾ। ਏਹੁ ਹਰਿਦਾਸ ਲਖਾ ਸਿੰਘ ਨੇ ਭੇਜੀ ਥੀ ਮੋਰਮਈ ਤੇ। ਲਖਾ ਸਿੰਘ ਬਾਲੀ ਬੀ ਪੜਕੇ ਪਾਣੀ ਮੈ ਗਲਾ ਦੇਣੀ।

## 49

### ੧ਓਁ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਮੀਹਾ ਸਿੰਘ[1] ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰੁ ਭਾਈ ਅਸੀ ਹਰਿ ਤਰਾ ਕਰਕੇ ਅਨੰਦ ਹੈ, ਇਕ ਦੁਖ ਸੰਗਤਿ ਦੇ ਵਿਛੋੜੇ ਦਾ ਹੈ। ਸੋ ਏਹੁ ਬੀ ਗੁਰੂ ਜੀ ਮੇਟ ਦੇਊਗਾ, ਅਮੈਦ ਰਖਦੇ ਹਾ ਗੁਰੂ ਜੀ ਦੇ ਚਰਨਾ ਵਿਚੋ। ਅਗੇ ਜੋ ਗੁਰੂ ਜੀ ਨੂ ਭਾਵੇ।

ਹੋਰੁ ਭਾਈ ਜਦ ਤੂ ਮੁਲਖ ਮੈ ਜਾਮੇ ਤਾ ਸ੍ਰਆਲੀ, ਬੁਰਜ ਮਰ੍ਹਾਣੇ, ਬਰਿਆਹੀ, ਜੌਹਲੀ, ਉਬੋਕੀ, ਠਰੂ, ਨਾਰਲੀ, ਬਰਮਾਲੀਪੁਰ ਸਾਰੇ ਸਿੰਘਾ ਨੂ ਸਾਡੀ ਹਥਿ ਜੋੜਕੇ ਫਤੇ ਬੁਲਾਉਣੀ। ਮਾਈਆ ਬੀਬੀਆ ਨੁ ਰਾਮਸਤਿ ਬੁਲਾਉਣੀ ਬਹੁਤ ਕਰਕੇ ਸੂਬਤ ਨੁ। ਅਰੁ ਆਖਣਾ ਭਜਨੁ ਬਾਣੀ ਕਰੋ ਤਕੜੇ ਹੋ ਕੇ, ਅਰੁ ਸਤਿਸੰਗੀ ਨ ਕੋਈ ਏਨਾ ਦਾ ਨੌਕਰ ਹੋਵੇ। ਜੋ ਨੌਕਰ ਹੋਊਗਾ ਸੋ ਬਹੁਤ ਦੁਖੀ ਹੋਊਗਾ, ਸਤਿ ਕਰਕੇ ਮੰਨਣਾ। ਮੈ ਏਹੁ ਬਾਤ ਝੂਠ ਨਹੀ ਲਿਖੀ। ਹੁਣ ਅਗੇ ਬਾਲੀ ਬਾਤਿ ਨਹੀ। ਹੁਣ ਤੇ ਇਨਾ ਦੇ ਨਾਸ ਕਾ ਸਮਾ ਹੈ। ਗੁਰੂ ਜੀ ਦਾ ਹੁਕਮੁ ਹੈ ਅਵ ਸਮਾ ਆਇ ਪੁੰਨਾ ਹੈ। ਅਗੇ ਭਾਈ ਗੁਰੂ ਜਾਣੇ, ਗੁਰੂ ਬਿਅੰਤ ਹੈ।

ਹੋਰੁ ਭਾਈ ਮੀਹਾ ਸਿੰਘ ਤੈ ਇਹੁ ਬਾਤ ਹਛੀ ਨਾ ਕੀਤੀ ਜੋ ਰੰਡੀ ਦਾ ਸੰਗ ਕੀਤਾ। ਤੂ ਘਰ ਰਹਿੰਦਾ ਤੈਨੂ ਕੀ ਘਾਟਾ ਥੀ। ਰੰਡੀ ਦੇ ਸੰਗਿ ਤੇ ਇਕ ਤਾ ਸਰੀਰ ਨੂ ਦੁਖ ਲਗ ਜਾਦਾ ਹੈ, ਦੂਜਾ ਪੈਸਾ ਬਰਬਾਦ ਜਾਦਾ ਹੈ, ਤੀਆ ਧਰਮ ਜਾਦਾ ਹੈ, ਚੌਥਾ ਲੋਕਾ ਮੈ ਬਹੁਤ ਭੰਡੀ ਹੁੰਦੀ ਹੈ। ਅਰੁ ਬੇਸਵਾ ਲੋਕ ਜੋ ਹੈਨ ਇਨਕੇ ਪਾਸ ਭੰਗੀ ਮੁਸਲਾ ਸਭ ਆਉਦੇ ਹੈਨ। ਜੋ ਮਨੁਖ ਇਨਕਾ ਸੰਗ ਕਰਦਾ ਹੈ ਸੋ ਹਿੰਦੂ ਨਹੀ ਰਹਿੰਦਾ। ਗੁਰੂ ਜੀ ਕਾ ਕਹਿਣਾ ਹੈ ਹੋਰ ਕਿਮੇ ਮੁਸਲਮਾਨ ਨਹੀ ਹੁੰਦਾ, ਸੰਗ ਕਰੇ ਮੁਸਲਮਾਨ ਹੋਇ ਜਾਦਾ ਹੈ। ਸੋ ਭਾਈ ਗੋਰੇ, ਕੁਰੰਗੀ, ਮੁਸਲਮਾਨ ਸਭੇ ਇਕੋ ਜੇਹੇ ਹੈਨ।

ਅਰੁ ਜੇ ਤੂ ਘਰ ਗਿਆ; ਘਰ ਮੇ ਘਰ ਦੀ ਸਿਖਣੀ ਸਾਥ ਸਪਰਸ ਹੋਆ ਤਾ ਓਸਨੂ ਬੀ ਬਿਮਾਰੀ ਹੋਇ ਜਾਊ, ਜੇ ਨਾ ਕੀਤਾ ਤਾ ਬੀ ਦੋਸ ਹੈ। ਜੇ ਕੀਤਾ ਤਾ ਉਸਨੂ ਬਿਮਾਰੀ ਹੋਇ ਗਈ ਤਾ ਬੀ ਬੜਾ ਗਜਬ ਹੈ। ਤੈ ਬੜੀ ਗਾਫਲੀ ਕੀਤੀ, ਏਸ ਬਾਤਿ ਦੀ ਹਰਿ ਤਰਾ ਸੇ ਲਚਾਰੀ ਹੈ।

ਹੋਰੁ ਭਾਈ ਤੂ ਮੋਰਮਈ ਨੂ ਨਾ ਜਾਹਿ। ਮੋਰਮਈ ਸੁਖਸਾਦ ਹੈ, ਬੜੇ ਅਨੰਦ ਹੈ। ਏਥੋ ਸਿੰਘ ਅਜੇ ਹੁਣੇ ਗਏ ਹੈ ਮੋਰਮਈ ਤੇ ਆ ਕੇ, ਅਪ੍ਰੈਲ ਦੀ ਸਤਾਈ ਤਰੀਕ ਨੂ ਏਥੋ ਗਏ ਹੈਨ। ਅਰ ਹੁਣ ਮਹੀਨੇ ਤੇ ਬੜੀ ਤਕੜਾਈ ਰਖਦੇ ਹੈਨ ਆਪਣੇ ਲੋਕਾ ਦੀ, ਕਿ ਜਾਣੇ ਏਨਾ ਨੂ ਕੀ ਦਿਸ ਪਿਆ ਹੈ। ਸੋ ਤੂ ਮੋਰਮਈ ਨਾ ਜਾਹਿ, ਤੂ ਦੇਸ ਨੂ ਜਾਹਿ। ਮੋਰਮਈ ਸੁਖ ਅਨੰਦ ਹੈ।

ਏਨਾ ਲੋਕਾ ਨੂ ਏਹੁ ਬੜਾ ਭਰਮੁ ਹੈ ਜੋ ਕੋਈ ਮੇਰੇ ਸਰੀਰ ਨੂ ਮਿਲ ਜਾਵੇਗਾ ਤਾ ਏਹੁ ਹਰਿਦਾਸ ਭੇਜ ਕੇ ਹਮਾਰੇ ਲੋਕਾ ਨੂ ਮਰਬਾਇ ਦੇਊਗਾ। ਏਸਦੇ ਆਦਮੀ ਬਹੁਤ ਹੈਨ ਪਿਛੇ ਅਰੁ ਮਰਨ ਮਾਰਨ ਤੇ ਡਰਦੇ ਬੀ ਨਹੀ। ਤੈਨੂ ਖਬਰ ਹੈ ਕਿ ਨਹੀ, ਪਿਛੇ ਕੁਛ ਥੋੜਾ ਜਿਹਾ ਦੰਗਾ ਕੀਤਾ ਸੀ। ਮੈ ਤਾ ਕੁਛ ਨਹੀ ਕਰਦਾ ਪਰ ਏਨਾ ਨੂ ਏਨਾ ਦੀ ਹੀ ਕਰਨੀ ਦਾ ਭੈ ਬਹੁਤ ਮਾਰਦਾ ਹੈ ਤੁਸਾਡੇ ਬਲੋ। ਏ ਸਾਡੀ ਬਹੁਤ ਤਕੜਾਈ ਰਖਦੇ ਹੈਨ ਅੰਦਰੋ ਤੇ ਉਪਰੋ ਖਾਤਰਦਾਰੀ ਬੀ ਬੜੀ ਰਖਦੇ ਹੈ।

ਹੋਰ ਭਾਈ ਮੀਹਾ ਸਿੰਘ ਜੇ ਤੂ ਨੌਕਰੀ ਛਡ ਦੇਮੇ ਤਾ ਅਛਾ ਹੈ। ਹੁਣ ਨੌਕਰੀ ਦਾ ਸਮਾ ਨਹੀ, ਬੜਾ ਉਧਮੂਲ ਦਾ ਸਮਾ ਹੈ ਹੁਣ ਤੇ। ਗੁਰ ਜੀ ਨੇ ਲਿਖਾ ਹੈ, ਮੈ ਆਪਣੇ ਮਨ ਤੇ ਨਹੀ ਆਖਦਾ। ਅਗੇ ਭਾਈ ਗੁਰੂ ਦੀ ਗੁਰੂ ਜਾਣੇ, ਗੁਰੂ ਵੇਅੰਤ ਹੈ। ਦੇਸ ਜਾ ਕੇ ਅਛੀ ਤਰਾ ਬੇਮਾਰੀ ਦਾ ਇਲਾਜ ਕਰਨਾ ਤਾ ਘਰ ਮੈ ਸਪਰਸ ਕਰਨਾ ਜੋ ਘਰ ਮੈ ਨਾ ਬਿਮਾਰੀ ਹੋਇ ਜਾਵੇ। ਜੇ ਘਰ ਮੈ ਬਿਮਾਰੀ ਹੋਇ ਗਈ ਤਾ ਬਹੁਤ ਬੁਰੀ ਬਾਤ ਹੈ। ਅਗੇ ਤੂ ਸਿਆਣਾ ਹੈ, ਜਿਸ ਤਰਾ ਤੈਨੂ ਅਛੀ ਲਗੇ ਸੋ ਕਰੀ।

ਸਿਆਮ ਸਿੰਘ ਹੋਰੀ ਬੀ ਲਿਖਾ ਹੈ ਜੋ ਸਾਡੇ ਪਾਸੋ ਮੀਹਾ ਸਿੰਘ ਜੋਰਾਬਰੀ ਚਲਾ ਗਿਆ ਹੈ। ਓਨਾ ਦਾ ਕਹਿਣਾ ਕਿਉ ਨਾ ਮੰਨਿਆ? ਨੌਕਰੀ ਮੈ ਬੜਾ ਦੁਖ ਹੈ। ਤੈਨੂ ਤੇ ਘਰ ਮੈ ਕੋਈ ਘਾਟਾ ਨਹੀ ਥਾ।

ਹੋਰ ਭਾਈ ਸਿਆਮ ਸਿੰਘ ਨੂ ਹੋਰ ਸੂਬਤ ਨੂ ਬਹੁਤ ਕਰਕੇ ਫਤੇ ਬੁਲਾਉਣੀ। ਭਾਈ ਮੀਹਾ ਸਿੰਘ ਹੁਣ ਬਾਣੀ ਕੰਠ ਕਰਨੀ ਅਰੁ ਭਜਨ ਕਰਨਾ। ਰੰਡੀ ਮੁੰਡੇ

ਤੇ ਬਹੁਤ ਕਰਕੇ ਬਚਣਾ। ਏਹੁ ਤਾ ਨਿਰਾ ਘਾਟੇ ਦਾ ਈ ਥਾਉ ਹੈ, ਨਫਾ ਕੋਈ ਬੀ ਨਹੀ। ਭਲਾ ਭੁਲਾ ਸੋ ਭੁਲਾ, ਅਗੇ ਤਕੜਾ ਰਹਿਣਾ ਅਰੁ ਗੁਰੂ ਜੀ ਅਗੇ ਬੇਨਤੀ ਕਰਕੇ ਬਖਸਾਉਣਾ ਗੁਰੂ ਜੀ ਪਾਸ ਤੇ।

ਜੇ ਤੂ ਦੇਸ ਨੂ ਜਾਮੇ ਤਾ ਭਾਈ ਭੈਣੀ ਬੀ ਸੁਖ ਅਨੰਦ ਦੀ ਖਬਰ ਦੇਦੇ ਜਾਣਾ ਅਰ ਭੈਣੀ ਸ੍ਰਬਤ ਨੂ ਸਾਡੀ ਫਤੇ ਗਜਾ ਦੇਣੀ। ਆਖਣਾ ਜੋ ਲਾਲ ਸਿੰਘ[2] ਹੋਰਾ ਨੂ ਹਰਿਦਾਸ ਤਾ ਨਹੀ ਦਿਤੀ, ਓਸ ਦਿਨ ਅਰਦਾਸ ਦੇਣ ਦੀ ਬਡੀ ਲਚਾਰੀ ਸੀ, ਦੇ ਨਹੀ ਥੀ ਹੁੰਦੀ, ਤਾ ਨਹੀ ਦਿਤੀ। ਅਰੁ ਹੋਰ ਭਾਈ ਤੈ ਦਮੜੇ ਕਾਸਨੂ ਦੇਣੇ ਥੇ। ਸਾਨੂ ਖਾਣ ਨੂ ਰਸਤ ਬਹੁਤ ਮਿਲਦੀ ਹੈ, ਤੂ ਬਰਤ ਲੈਦਾ ਮੀਹਾ ਸਿੰਘ।

1. ਸਿਆਮ ਸਿੰਘ ਸਰਹਾਲੀ ਵਾਲਿਆਂ ਦਾ ਲੜਕਾ।
2. ਸਪੁੱਤਰ ਸ੍ਰ. ਗੁਰਦਿਆਲ ਸਿੰਘ, ਪਿੰਡ ਲਤਾਲਾ, ਜ਼ਿਲ੍ਹਾ ਲੁਧਿਆਣਾ।

## 50

### ੧ਓਁ ਸਤਿਗੁਰਿ ਪ੍ਰਸਾਦਿ।

ਹੋਰੁ ਮੀਹਾ ਸਿੰਘ ਏਥੇ ਸਾਨੂ ਤੇ ਦਮੜਿਆ ਦੀ ਲੋੜ ਨਹੀ। ਰਸਤੁ ਪਾਣੀ ਸਭੋ ਕੁਛ ਮਿਲ ਜਾਦਾ ਹੈ, ਤੂੰ ਖਰਚ ਲੈ, ਜੇ ਤੇਰੇ ਪਾਸ ਖਰਚਾ ਹੈ ਤਾ ਤੂ ਭੈਣੀ ਜਾ ਕੇ ਨਾਲੇ ਹਮਾਰੀ ਸੁਖ ਦੀ ਖਵਰ ਦੇਣੀ ਨਾਲੇ ਏਹ ਦਮੜੇ ਲੰਗਰ ਪਾਇ ਦੇਈ। ਓਥੇ ਗਰੀਬ ਬਹੁਤ ਖਾਦੇ ਹੈ। ਤੇਰੇ ਓਥੇ ਸੁਫਲੇ ਹੋਇ ਜਾਣਗੇ, ਨਾਲੇ ਸਾਰੇ ਸਿੰਘਾ ਨੂ ਸਾਡੀ ਫਤੇ ਗਜਾਈ। ਬੀਬੀ ਨੰਦਾ ਨੂ ਹੋਰ ਸੂਬਤਿ ਨੂ ਰਾਮਸਤਿ ਬੁਲਾਈ।

ਹੋਰੁ ਆਖਣ ਹਰਿਦਾਸ ਨਹੀ ਲਿਆਦੀ ਤਾ ਆਖੀ ਆਧੇ ਥੇ ਅਗੇ ਬਹੁਤ ਭੇਜੀਆ ਹੈ ਹਰਿਦਾਸਾ। ਅਗੇ ਜੀਵਣ ਸਿੰਘ ਤੇ ਸਵੇਗ ਸਿੰਘ ਆਏ ਥੇ, ਓ ਵੀ ਕੁਛ ਲੈ ਗਏ ਥੇ। ਅਰ ਭਾਈ ਤੂ ਵਿਮਾਰੀ ਦਾ ਲਾਜੁ ਕਰਾਉਣਾ, ਘਰ ਨਾ ਵਿਮਾਰੀ ਹੋਇ ਜਾਵੇ। ਹੁਣਿ ਤੇ ਇਕੁ ਦੁਖ ਹੈ ਫੇਰ ਦੋ ਦੁਖ ਨਾ ਖੜੇ ਹੋਇ ਜਾਣ। ਕੋਈ ਆਵਾਗਉਣ ਆਦਮੀ ਹੁੰਦਾ ਹੈ ਤਾ ਓਧੀ ਹੋਰੁ ਬਾਤਿ ਹੈ। ਤੂ ਤੇ ਭਲੇ ਸਿਖ ਦਾ ਬੇਟਾ ਹੈ, ਤਾ ਤੈਨੂ ਨਮੋਸੀ ਹੈ ਬਹੁਤ ਏਸ ਬਾਤ ਦੀ। ਭਲਾ ਅਗੇ ਤਕੜੇ ਹੋ ਕੇ ਭਜਨੁ ਬਾਣੀ ਕਰਨਾ, ਗੁਰੂ ਬਖਸਿੰਦ ਹੈ। ਇਕ ਰੁਪਈਆ ਭੇਟਾ ਤੁਮਾਰੀ ਸਾਨੂ ਬਹੁਤ ਹੈ। ਹੋਰ ਤੁਸੀ ਬਰਤ ਲੇਓ। ਅਸੀ ਤੁਮਾਰੇ ਦਰਸਨ ਨਾਲ ਹੀ ਅਨੰਦ ਹੈ।

## 51

### ੧ਓ ਸਤਿਗੁਰਿ ਪ੍ਰਸਾਦਿ।

ਭਾਈ ਏਹੁ ਸੰਚੀ ਭੇਜੀ ਹੈ ਤੁਮਾਰੇ ਪਾਸ। ਤੁਸੀ ਪੜਕੇ ਫੇਰ ਸਾਨੂ ਦੇ ਦੇਣੀ। ਨਾਨੂ ਸਿੰਘ ਏਸ ਸੰਚੀ ਨਾਲ ਪਿਆਰ ਰਖਦਾ ਹੈ, ਨਿਤ ਦੇਖਦਾ ਪੜਦਾ ਹੈ। ਜੇ ਤੁਸੀ ਰਖਣੀ ਹੋਵੇ ਤਾ ਤੁਸੀ ਉਤਾਰ ਕਰ ਲੈਣੀ, ਨਹੀ ਤੇ ਪੰਜਾਬ ਤੇ ਈ ਆਈ ਹੈ, ਤੁਸੀ ਓਥੇ ਜਾ ਕੇ ਦੇਖ ਲੈਣੀ ਉਤਾਰ ਲੈਣੀ।

ਏਹੁ ਸੰਚੀ ਪ੍ਰਹਿਲਾਦ ਸਰ ਬਾਲੀ ਪੋਥੀ ਤੇ ਨਿਕਲੀ ਹੈ, ਸਾਨੂ ਦੇ ਗਿਆ ਹੈ ਨਰੈਣ ਸਿੰਘ।[1] ਏਦੂ ਪਿਛੇ ਜੋ ਸੰਚੀ ਮੈ ਲਿਖਾ ਹੈ ਸੋ ਪੂਰਾ ਹੁੰਦਾ ਆਇਆ ਹੈ। ਅਰੁ ਭਾਈ ਹੁਣ ਦੀ ਗੁਰੂ ਜਾਣੇ ਜੋ ਗੁਰੂ ਜੀ ਨੇ ਕਰਨੀ ਹੈ। ਏਸ ਸੰਚੀ ਮੈ ਜੋ ਲਿਖਾ ਹੈ, ਸੋ ਸਾਖੀ ਮੈ ਜੋ ਬਾਤ ਗੁਰੂ ਜੀ ਨੇ ਲਿਖੀ ਹੈ, ਆਗੇ ਗੁਰੂ ਜਾਣੇ। ਨਾਲੇ ਪ੍ਰੇਮ ਸਮਾਰਗ ਮੈ ਲਿਖਾ ਹੈ ਦੇਖ ਲੈਣਾ। ਆਗੇ ਹੋਰੁ ਏਸ ਸੰਚੀ ਦਾ ਦੀਦਾਰ ਕਰਿਆ ਕਰਨਾ, ਗੁਰੂ ਦੇ ਬਚਨ ਹੈਨ। ਏਹੁ ਸੈਚੀ ਪੜਕੇ ਸਾਨੂ ਦੇ ਦੇਣੀ ਕਲ ਬਾਰਾ ਵਜੇ।

ਹੋਰੁ ਜੀ ਤੁਸੀ ਪੁਜਾਰੀਆ ਦੀ ਜੋ ਲਿਖੀ ਹੈ ਸੋ ਮੈ ਸਮਝੀ ਹੈ। ਇਹੁ ਲੋਕ ਆਗੇ ਕੇ ਈ ਧਕੇ ਹੋਏ ਹੈਨ ਕਿਸੇ ਬਖਤ ਕੇ। ਇਉ ਤਾ ਗੁਰੂ ਦੋਖੀ ਹੈ। ਮੈ ਤਾ ਕੁਛ ਨਹੀ ਕੀਤਾ, ਨਾ ਕਰ ਹੀ ਸਕਦਾ ਹਾ। ਏਹੁ ਖੇਲ ਸਾਰਾ ਗੁਰੂ ਮਹਾਰਾਜ ਜੀ ਦਾ ਹੈ। ਏਹੁ ਨਾਮ ਕਲਪ ਬਿਰਛ ਹੈ, ਜੋ ਏਸ ਨਾਮ ਨੂ ਜਪੈਗਾ ਓਸਨੂ ਸ੍ਰਬ ਫਲ ਦੇਊਗਾ, ਪ੍ਰਤੀਤ ਜਾਨਣੀ ਅਤੇ ਤੁਸੀ ਸਤਿ ਕਰਕੇ ਜਾਨਣਾ। ਮੈ ਆਪਣੀ ਅਖੀ ਦੇਖੀ ਹੈ ਨਾਲੇ ਸੁਣਾ ਭੀ ਹੈ। ਦੇਖ ਕੇ ਅਛੀ ਪ੍ਰਤੀਤ ਹੋਈ ਹੈ। ਗੁਰੂ ਜੀ ਭੀ ਲਿਖਾ ਹੈ ਪਾਰਜਾਤੁ ਏਹੁ ਹਰਿ ਕੋ ਨਾਮ।

ਸੋ ਜੀ ਜੇ ਤਾ ਏਹੁ ਲੋਕ ਹੁਣ ਨਾ ਮਿਲੇ ਤਾ ਫੇਰ ਗੈ ਜਾਣੋ ਚੁਰਾਸੀ ਨੂ। ਏਨਾ ਤਾ ਖਸਮ ਨਾਲ ਬਰਾਬਰੀ ਕੀਤੀ ਹੈ। ਹੁਣ ਏਨਾ ਦਾ ਕੋਈ

ਠਕਾਣਾ ਨਹੀ ਹੈ। ਨਾ ਪਿਛੇ ਜਾਣ ਜੋਗੇ ਰਹੇ ਨਾ ਹਟਣ ਜੋਗੇ ਰਹੇ। ਨਾ ਮਿਲਣ ਜੋਗੇ ਹੈ, ਕਿਉਕਿ ਏਨਾ ਨੇ ਦਾਵਾ ਗੁਰੂ ਪ੍ਰਮੇਸਰ ਨਾਲ ਬੰਨਿਆ ਹੈ।

1. ਪਿਤਾ ਸ੍ਰ. ਦੇਵਾ ਸਿੰਘ, ਪਿੰਡ ਰੋਡੇ, ਜ਼ਿਲ੍ਹਾ ਫ਼ਿਰੋਜ਼ਪੁਰ।

## 52

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਹਰੀ ਸਿੰਘ ਹੋਰ ਸੰਬ੍ਰਹ ਸੰਗਤਿ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਮਾਈਆ ਬੀਬੀਆ ਕੋ ਸਰਵਤ ਕੋ ਰਾਮਸਤਿ ਵਾਚਨੀ ਜੀ।

ਹੋਰੁ ਜੀ ਅਸੀ ਅਨੰਦ ਖੁਸੀ ਹੈ, ਤੁਸਾ ਨੂ ਗੁਰੂ ਮਹਾਰਾਜ ਅਨੰਦ ਖੁਸੀ ਰਖੇ। ਹੋਰੁ ਤਾ ਅਸੀ ਬਹੁਤ ਰਾਜੀ ਹੈ ਇਕ ਸੰਗਤਿ ਦੇ ਦਰਸਨ ਦੀ ਬਹੁਤ ਚਾਹ ਹੈ। ਸੋ ਏਹੁ ਭੀ ਗੁਰੂ ਪੂਰੀ ਕਰੇਗਾ ਤਾ ਹੋਇ ਜਾਊਗੀ, ਹੋਰ ਤੋ ਕਿਸੇ ਦੇ ਪੂਰੀ ਕਰਨ ਦੀ ਨਹੀ। ਸਮਾ ਤਾ ਆਇ ਪੁਜਾ ਹੈ ਅਗੇ ਗੁਰੂ ਦੀ ਗੁਰੂ ਜਾਣੇ। ਗੁਰੂ ਬਿਅੰਤ ਹੈ।

ਏਉ ਬੀ ਗੁਰੂ ਜੀ ਦਾ ਹੁਕਮ ਹੈ ਅਠ ਦਸ ਸਤ ਬੀਤੇ ਜਬ ਸਿਖ ਮਹਾ ਦੁਰਭਿਖ ਨਿਰਪ ਨਾਸ ਭੁਲੇ ਫਿਰੰਗੀ ਦੂਰ। ਸੋ ਹੁਣ ਹੋਰ ਤੇ ਸਭ ਕਿਛੁ ਹੋ ਗਿਆ ਹੈ, ਪਚੀ ਮੈ ਸਿਖ ਬੀ ਹੋਏ ਅਰ ਦੁਰਭਿਖ ਬੀ ਹੈ, ਅਰ ਹੁਣ ਏਹ ਬਾਤ ਹੀ ਹੈ ਨਿਰਪ ਨਾਸ ਤੇ ਫਰੰਗੀ ਦੂਰ ਹੋਣੇ। ਸਮਾ ਤੋ ਆ ਗਿਆ ਹੈ, ਅਗੇ ਗੁਰੂ ਦੀ ਗੁਰੂ ਜਾਣੇ।

ਹੋਰੁ ਜੋ ਪਾਠੁ ਲਿਖਾ ਹੈ ਆਪ ਬੀ ਕਰਨਾ ਤੇ ਸੰਗਤ ਤੇ ਬੀ ਕਰਾਉਣਾ, ਨਾਲੇ ਹੋਰ ਬੀ ਭਜਨੁ ਬਾਣੀ ਕਰਨੀ ਤੇ ਸੰਗਤ ਤੇ ਬੀ ਕਰਾਉਣੀ। ਸਿਖੀ ਤਾ ਭਜਨੁ ਬਾਣੀ ਦੀ ਹੈ। ਕਛ ਮਾਲਾ ਇਕੁ ਸੰਨੁ ਹੈ ਗੁਰੂ ਜੀ ਦਾ। ਮੇਰਾ ਲਿਖਿਆ ਆਵਾਗਉਣ ਨਹੀ ਜਾਨਣਾ। ਜੋ ਹੁਕਮ ਹੈ ਗੁਰੂ ਜੀ ਦਾ ਮੈ ਤਾ ਸੋ ਲਿਖਦਾ ਹਾ। ਮੈ ਤਾ ਗੁਰੂ ਨਹੀ। ਮੈ ਤਾ ਰਪਟੀਏ ਕੀ ਮਾਫਕ ਹਾ, ਜੋ ਮੰਨੇਗਾ ਸੋ ਸੁਖੀ ਹੋਵੇਗਾ। ਹੋਰ ਤਾ ਸੁਖ ਦਾ ਕੋਈ ਥਾਉ ਦਿਸ ਨਹੀ ਆਉਦਾ ਭਾਵੇ ਕੋਈ ਬੀ ਜਤਨ ਕਰੇ ਪਰਾਨੀ।

ਹੋਰੁ ਭਾਈ ਘੋੜੇ ਬਹੁਤ ਰਖੇ ਹੈ ਬੇਅਰਥ ਖਰਚ। ਚਾਰ ਪੰਜ ਛੈ ਬਹੁਤ

ਹੈ। ਦੁਧ ਥੋੜਾ ਹੈ ਡੇਰੇ। ਬੈਲ ਕੰਮ ਤੇ ਬਾਧੂ ਨਾ ਰਖਣੇ ਬਹੁਤ। ਇਹੁ ਕਹਿਣਾ ਹੈ ਭਜਨੁ ਬਾਣੀ ਸਭਨੇ ਕਰਨਾ ਤਕੜੇ ਹੋਕੇ ਅਰੁ ਹਟੀ ਵਾਲਿਆ ਨੂ ਹੁਕਮ ਸੁਣਾਇ ਦੇਣਾ ਗੋਦੇ[1] ਵਾਗੂ ਨਾ ਕੋਈ ਕਰੇ। ਜੋ ਕੋਈ ਗੋਦੇ ਵਾਗੂ ਕਰੇਗਾ ਉਸਦਾ ਲੋਕ ਪ੍ਰਲੋਕ ਦਾ ਸੁਖ ਦੂਰ ਹੋ ਜਾਊਗਾ। ਅਗੇ ਤੁਸੀ ਜਾਣੋ। ਮੈਨੂ ਜੋ ਹੁਕਮੁ ਹੈ ਗੁਰੂ ਸਾਹਿਬ ਦਾ ਸੋ ਮੈ ਲਿਖ ਦਿੰਦਾ ਹਾ।

ਸਭ ਸੰਗਤ ਨੂ ਸੁਣਾ ਦੇਣੀ ਜੋ ਕੋਈ ਬੀ ਚੀਜ ਨਾ ਲਵੇ ਕਿਸੇ ਦੀ। ਨਾ ਖੋਹ ਕੇ ਨਾ ਚੁਰਾਇ ਕੇ। ਲੈ ਕੇ ਨਾ ਦੇਣਾ ਏਹੁ ਮਹਾਪਾਪ ਹੈ। ਸੋ ਜੀ, ਏਹ ਬਾਤ ਸਭਨੂ ਸੁਣਾ ਦੇਣੀ ਜੋ ਬਗਾਨੀ ਚੀਜ ਕਾ ਸਭ ਕੋਈ ਤਿਆਗੁ ਕਰੋ।

ਇਕ ਹੋਰੁ ਬੀ ਬਾਤ ਸਭਨਾ ਨੂ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾ ਓਸ ਨੂ ਸੰਗਤ ਮੈ ਨਾ ਬੜਨ ਦੇਣਾ। ਜੇ ਨਾ ਮੰਨੇ ਤਾ ਆਖਣਾ ਫੇਰ ਨਾ ਆਈ। ਨਾ ਹਟੇ, ਜੁਤੀਆ ਮਾਰਕੇ ਕਢ ਦੇਣਾ, ਕੁਛ ਕਰਦਾ ਫਿਰੇ। ਸਗਮਾ ਤੁਸੀ ਬੀ ਕਾਲਾ ਸਿੰਘ[2] ਜੋ ਏਥੇ ਲਿਖਾ ਹੈ, ਮੈ ਸਭ ਨੂ ਆਪਦੇ ਦੇਸ ਏਹੁ ਹੁਕਮ ਸੁਣਾ ਦੇਣਾ। ਜੇ ਨਾ ਮੰਨੇ ਤੁਸੀ ਬੀ ਏਮੇ ਕਰਨਾ। ਸਿਖ ਤਾ ਪਟੇ ਗਏ ਕੁੜੀਆ ਦੇ ਮਾਰਨੇ ਤੇ ਅਰੁ ਮਲੇਛਾ ਦਾ ਨਾਸ ਗਊਆ ਪਿਛੇ ਹੋਊ ਹੁਣ। ਪਿਛੇ ਬੀ ਹੋਆ ਹੈ।

ਜੇ ਤਾ ਸੰਗਤ ਮੰਨੂ ਤਾ ਤੇ ਹਰਿਦਾਸਾ ਬਹੁਤ ਲਿਖਕੇ ਦਿਤੀਆ ਹੈ, ਜੇ ਨਾ ਮੰਨੀਆ ਤਾ ਭਾਵੇ ਏਸ ਤੇ ਦਸ ਗੁਣੀਆ ਭੇਜੀਏ ਕੁਛ ਫਾਇਦਾ ਨਹੀ ਲਿਖਣ ਦਾ। ਅਰੁ ਮੈ ਤਾ ਸਾਰੀ ਸੰਗਤਿ ਦੇ ਸੁਖ ਦੀ ਲਿਖਦਾ ਹਾ ਜਿਸ ਤੇ ਸੁਖ ਹੋਵੇ ਅਰ ਦੁਖ ਕਟਿਆ ਜਾਵੇ। ਅਗੇ ਸੰਗਤ ਜਾਣੇ। ਇਕ ਨੂ ਨਹੀ ਏਹ ਹਰਿਦਾਸ ਸਾਰੀ ਸੰਗਤ ਨੂ ਹੈ। ਅਰੁ ਹੁਣ ਜੋ ਨਾਮਧਾਰੀ ਹੈਨ, ਏਸ ਪਿੰਡ ਦਾ ਨਾਉ ਰਾਮਦਾਸ ਪੁਰ ਸਦਿਆ ਕਰੋ। ਹੋਰ ਲੋਕਾ ਨੂ ਨਹੀ ਆਖਣਾ, ਸੰਗਤ ਆਖੇ ਰਾਮਦਾਸ ਪੁਰਾ।

ਹੋਰੁ ਭਾਈ ਹੁਣ ਤੁਸੀ ਏਥੇ ਆਉਣ ਤੇ ਬੰਦ ਕਰੋ। ਸਿੰਘਾ ਦੇ ਏਥੇ ਆਉਣ ਤੇ ਖਰਚ ਖੇਚਲ ਬਹੁਤ ਹੁੰਦੀ ਹੈ ਅਰ ਮੇਲਾ ਕੁਛ ਨਹੀ ਹੁੰਦਾ। ਜੇਕਰ ਏਹ ਲੋਕ ਮਲੂਮ ਕਰ ਲੈਣ ਤਾ ਏਹ ਖਬਰ ਨਹੀ ਕੀ ਦੁਖ ਦੇਣ ਸਾਨੂ ਬੀ ਤੇ ਆਉਣ ਬਾਲਿਆ ਨੂ ਬੀ। ਏਨਾ ਦੇ ਮਨ ਮੈ ਰਹਿਮ ਨਹੀ ਮਲੇਛਾ ਦੇ। ਜੋ ਮਨੇ ਹੋਵੇ ਓਥੇ ਹਥ ਜੋੜਕੇ ਮਨੇ ਕਰਨਾ। ਜੇ ਸਾਨੂ ਕੋਈ ਦੁਖ ਹੋਇਆ ਤਾ ਬੀ ਬੁਰਾ ਹੈ, ਜੇ ਆਉਣ ਬਾਲਿਆ ਨੂ ਦੁਖ ਕਿਸੇ ਤਰਾ ਦਾ ਹੋਇਆ

ਤਾ ਸਾਨੂ ਆਪਣੇ ਦੁਖ ਤੇ ਬਢਾ ਦੁਖ ਹੈ।

ਏਹੁ ਬਾਤ ਹੀ ਮੁਕੀ ਹੋਈ ਹੈ ਜੇ ਤੇ ਮੇਰਾ ਸਰੀਰ ਓਹ ਹੈ ਜੇੜਾ ਗੁਰੂ ਜੀ ਨੇ ਆਖਿਆ ਹੈ ਬਾਢੀ ਸੁਤ, ਤਾ ਤੇ ਮੈ ਆਪੇ ਆ ਜਾਊ ਕੋਈ ਦਿਨ ਤਾਈ ਡੇਰੇ, ਅਰੁ ਜੇ ਮੈ ਓਹ ਸਰੀਰ ਨਹੀ ਤਾ ਮੇਰਾ ਦਰਸਨ ਕਰਕੇ ਕੀ ਕਰਨਾ ਹੈ? ਤੁਸੀ ਦੇਖ ਲਵੋ ਵਿਚਾਰ ਕੇ।

ਏਹੁ ਅਰਦਾਸ ਦੇਣੀ ਡੇਰੇ ਨਾਲੇ ਤੁਸੀ ਏਸ ਦਾ ਤਾਤਪਰਜ ਸਮਝ ਲੈਣਾ। ਅਰ ਭਾਈ ਏਸ ਅਰਦਾਸ ਦੇ ਅਖਰ ਜੁੜ ਨਾ ਜਾਣ, ਬਡੀ ਮੇਹਨਤ ਨਾਲ ਲਿਖੀ ਹੈ ਭਜਨੁ ਬਾਣੀ ਛਡਕੇ। ਹਰਿਦਾਸ ਲਿਖੀ ਚੇਤ ਸੁਦੀ 2 ਸਾਲ 1937[3]।

1. ਇਹ ਹੱਟੀ ਵਿੱਚ ਕੰਮ ਕਰਦਾ ਸੀ ਅਤੇ ਪਦਾਰਥ ਚੁਰਾ ਲੈਂਦਾ ਸੀ।
2. ਸ੍ਰ. ਹਰਦਿੱਤ ਸਿੰਘ ਫੱਤੇਵਾਲੀਏ (ਜ਼ਿ. ਅੰਮ੍ਰਿਤਸਰ) ਦਾ ਲੜਕਾ।
3. 11 ਅਪ੍ਰੈਲ 1880 ਈ., ਦਿਨ ਐਤਵਾਰ।

## 53

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਇਆਲ ਸਿੰਘ ਜੋਗ ਜੁਆਲਾ ਦੇਈ ਬਹੁਤ ਕਰਕੇ ਰਾਮਸਤਿ ਵਾਚਣੀ।

ਹੋਰ ਮੇਰਾ ਕਹਿਣਾ ਏਹੁ ਹੈ ਜੋ ਤੂੰ ਇਕੰਤ ਹਮੇਸ ਚੌਬੀ ਹਜਾਰ ਮਾਲਾ ਫੇਰਿਆ ਕਰ ਅਰੁ ਹਮੇਸਾ ਦਾਤਨਿ ਕਰਿਆ ਕਰਿ। ਅਰੁ ਅਧੀ ਰਾਤ ਦੇ ਪਿਛੋ ਦੋ ਵਜੇ ਉਠਕੇ ਇਸਨਾਨ ਕਰਿਆ ਕਰੁ ਸਣੇ ਕੇਸੀ। ਬਾਣੀ ਪੜਨੀ ਜਪੁ, ਜਾਪੁ, ਸੁਖਮਨੀ, ਆਸਾ ਦੀ ਬਾਰ। ਫਿਰ ਦਿਨ ਮੈ ਰਾਤ ਤਾਈ ਮਾਲਾ ਕਰਕੇ ਆਰਤੀ ਸੋਹਿਲਾ ਪੜ੍ਹਕੇ ਸੋਇ ਜਾਣਾ। ਅਰ ਕੰਮ ਕੁਛ ਨ ਕਰਿਆ ਕਰੁ ਕਤਣਿ ਤੁੰਬਣਿ ਦਾ। ਇਕ ਪ੍ਰਸਾਦਿ ਪਕਾ ਲੈਆ ਕਰੁ। ਭਜਨੁ ਕਰਿਆ ਕਰੁ। ਭਜਨੁ ਕਰਨ ਵਾਲ਼ਿਆ ਦਾ ਭਾਮੈ ਥੋੜਾ ਈ ਪਦਾਰਥ ਹੋਵੇ, ਤਾ ਵੀ ਮੁਕਦਾ ਨਹੀ। ਏਹੁ ਬਾਤ ਸਤਿ ਕਰਕੇ ਜਾਣਨੀ।

ਅਰੁ ਜਿਤਨਾ ਕੁ ਸਰੇ ਓਤਨਾ ਕੁਛ ਪੁੰਨ ਕਰਿ ਦੇਣਾ। ਜਥਾ ਸਕਤ ਭੁਖੇ ਨੂ ਰੋਟੀ, ਜੇ ਸਰੇ ਤਾ ਨੰਗੇ ਨੂ ਕਪੜਾ ਜੋੜਾ ਜਿਨਾ ਸਰੇ। ਅਰ ਦੂਜਾ ਇਸਨਾਨ ਦਿਨ ਚੜੇ ਕਰਨਾ। ਮਦਾਨੇ ਜਦੋ ਜਾਣਾ ਤਦ ਹੀ ਅਸਨਾਨ ਕਰ ਲੈਣਾ। ਅਰ ਹਰਿ ਵਖਤ ਗੁਰੂ ਸਾਹਿਬ ਅਗੇ ਬੇਨਤੀ ਕਰਨੀ ਹੇ ਗ਼ੁਰੂ ਸਾਹਿਬ ਜੀ ਅਸੀ ਅਪਰਾਧੀ ਪਾਪੀ ਜੀਉ ਹਾ। ਤੇਰਾ ਪਤਤ ਪਾਵਨ ਬਿਰਦ ਸੁਣਕੇ ਤੇਰੇ ਬੂਹੇ ਆਇ ਡਿਗੇ ਹਾ। ਸਾਨੂ ਆਪਣੀ ਕ੍ਰਿਪਾ ਕਰਕੇ ਗੁਰਮਤਿ ਦਾ ਖੈਰ ਪਾਉ ਅਰ ਮਨੁਖਾ ਦਾ ਮੇਲ ਜਿਥੇ ਹੋਵੈ ਤਾ ਗੁਰਮੁਖਾ ਦਾ ਮੇਲਾ ਹੋਵੈ। ਅਰ ਮਨਮੁਖਾ ਦੀ ਸੰਗਤਿ ਤੇ ਰਖ ਲਈ। ਅਰ ਹੇ ਮਹਾਰਾਜ ਜੋ ਤੈ ਗੁਰੂ ਰੂਪ ਧਾਰਕੇ ਹੁਕਮੁ ਦਿਤਾ ਹੈ ਗ੍ਰੰਥ ਸਾਹਿਬ ਮੈ, ਸੋ ਤੂ ਆਪਣਾ ਹੁਕਮੁ ਮੈਨੂ ਸਦਾ ਈ ਮਨਾਈ। ਜਿਥੇ ਮੇਰਾ ਜੀਉ ਜਾਵੇ, ਸਦਾ ਈ ਮੈਨੂ ਆਪਣੇ ਹੁਕਮ ਉਤੇ ਪ੍ਰਤੀਤ ਦਾ ਦਾਨ ਦੇਈ।

ਹੇ ਮਹਾਰਾਜ, ਮੈਨੂ ਦੂਜੇ ਭਾਇ ਤੇ ਸਦਾ ਈ ਰਖਿ ਲਈ। ਤੇਰਿਆ ਚਰਨਾ ਤੇ ਬਿਨਾ ਮੇਰੀ ਦੂਜੇ ਥਾ ਕਦੇ ਬੀ ਨਾ ਪ੍ਰਤੀਤ ਹੋਵੇ। ਮਹਾਰਾਜ ਮੈਨੂ ਸਦਾ ਈ ਬੇਮੁਖੀ ਤੇ ਰਖਿੰ ਲਈ। ਵੇਮੁਖੀ ਏਸ ਦਾ ਨਾਉ ਹੈ ਜੋ ਗੁਰੂ ਕੇ ਹੁਕਮ ਤੇ ਫਿਰ ਜਾਣਾ। ਬੜਾ ਦੁਖ ਹੈ ਬੇਮੁਖੀ ਦਾ। ਏਹੁ ਮੰਗੁ ਗੁਰੂ ਸਾਹਿਬ ਤੇ ਹਰਿ ਬਖਤ, ਕਦੇ ਬੋਲਕੇ ਕਦੇ ਅੰਦਰ ਹੀ ਮੰਗਣੀ। ਅੰਤ੍ਰਜਾਮੀ ਸਾਰੇ ਈ ਸੁਣਦਾ ਹੈ।

ਹਰਿ ਬਖਤ ਗੁਰੂ ਜੀ ਤੇ ਏਹੁ ਮੰਗਣਾ ਹੇ ਮਹਾਰਾਜ ਸਾਸ ਸਾਸ ਤੇਰਾ ਨਾਮ ਚਿਤਿ ਆਵੇ। ਹੇ ਮਹਾਰਾਜ ਨਾ ਕਦੇ ਦੁਖ ਵਿਚਿ ਵਿਸਰੀ ਨਾ ਸੁਖ ਵਿਚ ਵਿਸਰੀ। ਸਦਾ ਈ ਮੇਰੇ ਹਿਰਦੇ ਬਸੀ। ਮੈਨੂ ਕੋਈ ਹੋਰ ਭੁਖ ਨ ਰਹੇ। ਸਦਾ ਈ ਤੇਰੇ ਨਾਮ ਦੀ ਭੁਖ ਲਗੀ ਰਹੇ। ਸਾਰਿਆ ਪਦਾਰਥਾ ਤੇ ਆਪਦੀ ਦ੍ਰਗਾਹੋ ਆਪਣੇ ਦਿਤੇ ਉਤੇ ਸੰਤੋਖ ਦਾ ਦਾਨ ਦੇਈ ਹਮੇਸਾ।

ਏਹੁ ਹਰਿਦਾਸ ਤੂ ਆਪਣੇ ਪਾਸ ਰਖੀ, ਅਰ ਜੋ ਮੈ ਆਖੀ ਹੈ ਸੋ ਮੰਗੁ ਹਮੇਸਾ ਈ ਮੰਗਣੀ ਗੁਰੂ ਪਾਸ ਤੇ। ਅਰ ਮੰਨਣ ਵਾਲਾ ਹੋਵੈ ਕੋਈ ਸਰੀਰ ਤਾ ਉਸਕੋ ਬੀ ਸੁਣਾ ਦੇਣੀ। ਏਸ ਮੰਗ ਮੰਗਣ ਤੇ ਸਾਰੇ ਈ ਕਾਰਜ ਸਰਿ ਜਾਣਗੇ ਅਰ ਕਦੇ ਬੀ ਕੋਈ ਦੁਖ ਨ ਹੋਊਗਾ। ਏਸ ਚਾਲ ਚਲਣਿ ਤੇ, ਮੈ ਕੀ ਆਖਣਾ ਹੈ, ਸਾਰੇ ਗ੍ਰੰਥ ਸਾਹਿਬ ਮੈ ਏਹੋ ਬਾਤ ਲਿਖੀ ਹੈ। ਜੀ ਦਾ ਮੰਗਣ ਦਾ ਕੰਮੁ ਹੈ, ਦੇਣ ਵਾਲਾ ਗੁਰੂ ਹੈ। ਜੀਆ ਨੂ ਮੰਗ ਮੰਗਣ ਦਾ ਈ ਦੁਖ ਹੋਇ ਰਹਾ ਹੈ, ਸਤਿ ਪ੍ਰਤੀਤ ਜਾਣਨੀ।

ਅਰ ਉਤਮੀ ਨੂ ਏਹ ਅਰਦਾਸੁ ਉਤਾਰ ਦੇਣੀ। ਓਹ ਬੀ ਤੇਰੀ ਸਹੇਲੀ ਹੈ। ਉਤਮੀ ਏਸ ਅਰਦਾਸ ਨੂ ਆਪਨੇ ਪਾਸ ਰਖੇ ਹਰਿ ਬਖਤ। ਪ੍ਰਮੇਸਰ ਦਾ ਸਿਮਰਨੁ ਕਰਨਾ ਹਰਿ ਬਖਤ। ਆਖਣਾ ਹੇ ਪ੍ਰਮੇਸਰ ਤੇਰੀ ਸਰਣ ਹੈ। ਮਨਮੁਖੀਓ ਰਖਿ ਲਈ, ਗੁਰਮਤਿ ਦਾ ਦਾਨੁ ਦੇਈ ਆਪਣੀ ਦ੍ਰਗਾਹੋ। ਗੁਰੂ ਦਇਆਲ ਹੈ। ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ ਹੈ। ਜਿਤਨੇ ਸੁਖ ਹੈਨ ਲੋਕ ਦੇ ਪਰਲੋਕ ਦੇ, ਸੋ ਸਾਰੇ ਗੁਰਮਤਿ ਮੈ ਹੈਨ। ਜਿਤਨੇ ਦੁਖ ਹੈਨ ਸੁ ਮਨਮਤ ਮੈ ਹੈਨ। ਗੁਰੂ ਜੀ ਨੇ ਲਿਖਾ ਹੈ ਜਿਤਨੇ ਨਰਕ ਸੇ ਮਨਮੁਖਿ ਭੋਗੈ, ਗੁਰਮੁਖਿ ਲੇਪੁ ਨ ਮਾਸਾ ਹੈ।

ਮੈ ਤਾ ਜੋ ਬਾਤ ਆਖਦਾ ਹਾ ਸੋ ਗੁਰੂ ਜੀ ਦਾ ਈ ਹੁਕਮੁ ਸੁਣਾਉਦਾ ਹਾ। ਮੈ ਤਾ ਬੁਰਬਾਲੇ ਦੀ ਮਾਫਕ ਹਾ। ਰਪਟੀਆ ਕੋਈ ਬੜਾ ਆਦਮੀ ਨਹੀ

ਹੁੰਦਾ। ਅਰਦਾਸ ਦੇਣੀ ਜੁਆਲਾ ਦੇਈ ਨੂ।

ਹਰਿਦਾਸ ਲਿਖੀ ਚੇਤਰ ਸੁਦੀ ਤੀਜ, ਸਾਲ 1937।

ਹੋਰੁ ਬਾਤ ਕਰਨੀ ਜੋ ਸੂਰਜ ਚੜੇ ਤੇ ਅਗੇ ਪਲ, ਸਾਇਤ ਪਹਿਲਾ, ਚੰਡੀ ਕੀ ਵਾਰ ਦਾ ਪਾਠ ਕਰਨਾ ਹਮੇਸਾ। ਹੋਰ ਪਾਠ ਭਾਵੇ ਅਗੇ ਪਿਛੇ ਹੋਵੈ ਤਾ ਪਰਵਾਹਿ ਨਹੀ, ਪਰ ਚੰਡੀ ਕਾ ਪਾਠ ਜਰੂਰ ਕਰਨਾ ਸਵੇਰੇ। ਉਚੀ ਨਹੀ ਕਰਨਾ। ਬਹੁਤ ਭਲਾ ਹੋਵੈਗਾ।

## 54

### ੧ਓ ਸਤਿਗੁਰਿ ਪ੍ਰਸਾਦਿ।

ਅੰਬ੍ਰਤਸਰ ਜੀ ਜਾ ਕੇ ਮੇਰੀ ਰਾਮਸਤਿ ਬੁਲਾਈ ਜੁਆਲਾ ਦੇਵੀ ਨੇ। ਘਰ ਜਾ ਕੇ ਹਮਾਰੀ ਸੁਖ ਅਨੰਦ ਦੀ ਖਬਰ ਦੇਣੀ। ਆਖਣਾ ਜੋ ਤੈਨੂ ਧਾਰਨਾ ਬਤਾਈ ਹੈ ਲਿਖਕੇ ਓਹ ਧਾਰਨਾ ਖ਼ੂਬ ਤਕੜੀ ਹੋਕੇ ਧਾਰਨੀ। ਮੰਗ ਬੀ ਓਹੋ ਮੰਗਣੀ ਜੋ ਮੰਗਣੀ ਲਿਖੀ ਹੈ। ਹਮੇਸ਼ਾ ਈ ਮੰਗਣੀ, ਫੇਰ ਬਹੁਤ ਲਾਭ ਹੋਊ। ਮਾਲਾ ਜਰੂਰ ਫੇਰਨੀ ਹਮੇਸਾ 24000[1]। ਫੇਰ ਕਦੇ ਕੋਈ ਆਵੈ ਸਾਡੀ ਤਰਫ ਤਾ ਤੈ ਜੁਆਲਾ ਦੇਈ ਹਰਿਦਾਸ ਭੇਜਣੀ ਆਪਣੀ ਹਮਾਰੀ ਤਰਫ। ਹੋਰ ਸਾਨੂ ਹਰਿਦਾਸ ਲਿਖਿਆ ਕਰੋ ਤਾ ਅੱਖਰ ਸੁਧ ਲਿਖਿਆ ਕਰੋ।

ਜੁਆਲਾ ਦੇਈ ਤੈ ਆਸਣ ਦੀ ਖੇਚਲ ਕਾਸਨੂ ਕਰਨੀ ਸੀ ? ਤੇਰੀ ਅਗੇ ਚਾਦਰ ਆਈ ਹੈ। ਮੈ ਹਮੇਸਾ ਈ ਪਹਿਰ ਲੈਂਦਾ ਹਾ ਥੋੜਾ ਬਹੁਤ ਚਿਰ। ਹੋਰ ਤਾ ਸਾਨੂ ਕੋਈ ਘਾਟਾ ਨਹੀ ਹੈ ਬਿਨਾ ਦਰਸਨ ਸੰਗਤ ਦੇ। ਹੁਣ ਹਰਿਦਾਸਾ ਬਹੁਤ ਲਿਖੀਆ ਹੈਨ। ਏਨਾ ਨੂ ਵਿਚਾਰਨਾ ਚਾਹੀਏ ਅਰ ਮੰਨਣਾ ਜੋ ਜੋ ਲਿਖਾ ਹੈ। ਬਿਨਾ ਮੰਨੇ ਗਿਣਤੀਆ ਨੇ ਕੀ ਕੰਮ ਦੇਣਾ ਹੈ। ਪਿਛੇਦਿਆ ਦਾ ਭੀ ਏਈ ਹੁਕਮ ਹੈ ਅਰਥ ਜੋ ਗਿਆਰਾ ਗੁਰੂ ਹੋਏ ਹੈ ਮੈ ਭੀ ਓਨਾ ਦਾ ਈ ਹੁਕਮ ਸੁਣਾਉਦਾ ਹਾ।

ਮੈ ਤਾ ਗੁਰੂ ਨਹੀ, ਗੁਰਾ ਕੀ ਵਡਿਆਈ ਕਰੋ। ਨਾਮ ਤੇ ਮੰਗੋ ਜੋ ਮੰਗਣਾ ਹੈ, ਅਰ ਨਾਮ ਹੀ ਸਭਿ ਕਿਛੁ ਦੇਣ ਨੂ ਸਮਰਥ ਹੈ। ਨਾਮ ਹੀ ਬਖਸਣਿ ਵਾਲਾ ਹੈ। ਮੈ ਬੀ ਨਾਮ ਦਾ ਮੰਗਤਾ ਹਾ। ਮੇਰੀ ਵਡਿਆਈ ਕਿਛੁ ਨ ਕਰੋ। ਜਿਨ ਏਹੁ ਰਚਨ ਰਚਿਆ ਹੈ ਓਸ ਦੀ ਵਡਿਆਈ ਕਰੋ। ਭਜਨ ਬਾਣੀ ਦੇ ਕਰਨੇ ਵੇਲੇ ਭਜਨ ਬਾਣੀ ਕਰੋ, ਕੰਮ ਕਾਰ ਮੈ ਬੀ ਭਜਨ ਕਰੋ ਪ੍ਰਮੇਸਰ ਦਾ। ਭਜੇ ਫਿਰਨ ਮੈ ਬੀ ਫੈਦਾ ਕਿਛ ਨਹੀ।

ਮਨੁਖ ਦੇ ਏਥੇ ਆਉਣ ਤੇ ਸਾਡੀ ਭਜਨ ਬਾਣੀ ਛੁਟਿ ਜਾਦੀ ਹੈ, ਸਾਨੂ

ਚਿੰਤਾ ਖੜੀ ਹੋ ਜਾਦੀ ਹੈ। ਰਾਤਿ ਦਿਨੇ ਆਧੇ ਹੈ ਪ੍ਰਮੇਸਰ ਕਿਮੇ ਏਨਾ ਸਿੰਘਾ ਨੂ ਸੁਖ ਸਾਤ ਨਾਲ ਏਥੋ ਤੋਰੀ। ਇਕ ਜਾਦੇ ਹੈ ਇਕ ਓਨਾ ਦੇ ਪਿਛੇ ਆਇ ਜਾਦੇ ਹੈ। ਦੋ ਡੂਢ ਮਹੀਨੇ ਪਿਛੇ ਚਿੰਤਾ ਬਣੀ ਰੈਦੀ ਹੈ ਸਾਨੂ। ਗੁਰੂ ਜੀ ਦੀ ਕਛੁ ਐਸੀ ਹੀ ਰਜਾਇ ਹੈ। ਜੇ ਅਛੀ ਤਰਾ ਸੇ ਮਿਲਣ ਦੇਣ ਤਾ ਭਾਮੇ ਸੌ ਸੌ ਹਰਿ ਮਹੀਨੇ ਆਵੇ ਤਾ ਵੀ ਅਸੀ ਬਡੇ ਅਨੰਦ ਹੈ। ਦੂਰੋ ਅਉਣਾ ਬਡੇ ਕਸਟ ਨਾਲ, ਏਥੇ ਮਲੇਛ ਸਾਡੇ ਪਾਸ ਕਿਸੇ ਨੂ ਖੜਾ ਬੀ ਨਹੀ ਹੋਣ ਦੇਦੇ ਹੈ।

ਹੋਰ ਸਾਨੂ ਬੀ ਕਿਸੇ ਕੇ ਮਿਲਣ ਕੀ ਲੋੜ ਨਹੀ ਹੈ। ਬੈਠੇ ਭਜਨ ਬਾਣੀ ਕਰਦੇ ਹੈ ਨਹੀ ਤਾ ਮੁਲਖ ਪਿਆ ਮਗਜ ਖਾਵੇ। ਏਤਨੀ ਦੂਰ ਆਕੇ ਆਪਣੇ ਸਿੰਘ ਬਿਨਾ ਮਿਲੇ ਚਲੇ ਜਾਦੇ ਹੈ ਤਾ ਸਾਨੂ ਬਡਾ ਅਮਸੋਸ ਹੁੰਦਾ ਹੈ ਏਸ ਬਾਤ ਦਾ। ਗੁਰੂ ਮਲਾਊ ਤਾ ਸਾਨੂ ਸੰਗਤ ਥੀ ਕੌਣ ਪਿਆਰਾ ਹੈ? ਪਰ ਹੁਣ ਸਮਾ ਐਸਾ ਈ ਹੈ। ਪਰ ਜੈਸਾ ਸਮਾ ਦੇਖਣਾ ਤੈਸਾ ਸਮਾ ਬਰਤਨਾ ਅਛਾ ਹੈ। ਗੁਰੂ ਗੁਰੂ ਜਪੋ, ਮਹਾਰਾਜ ਹਛੀ ਕਰੂਗਾ। ਸਤਿ ਸ੍ਰੀ ਅਕਾਲ।

1. ਅਰਥਾਤ ਸੁਆਸ ਸੁਆਸ ਨਾਮ ਜਪਣਾ/ਢਾਈ ਮਾਲਾ ਪੱਕੀਆਂ ਰੋਜ਼ ਫੇਰਨੀਆਂ।

## 55

### ੧ੴ ਸਤਿਗੁਰਿ ਪ੍ਰਸਾਦਿ।

ਹੋਰੁ ਜੁਆਲਾ ਦੇਈ[1] ਤੇਰੇ ਕਿਤਨੇ ਰੁਪਈਯੇ ਆਸਨ ਤੇ ਲਗੇ ਹੈ ? ਆਸਣ ਅਛਾ ਹੈ। ਕੋਈ ਬਾਲ ਰਹਿਆ ਚੁਭਣ ਵਾਲਾ।

ਪਹਿਲੇ ਤੇ ਜੁਆਲਾ ਦੇਈ ਤੇਰੇ ਪਾਸ ਰਹਿਣ ਦਾ ਤਾ ਏਹੁ ਉਤਰ ਹੈ, ਤੂ ਸਤਿ ਕਰਕੇ ਜਾਣਨਾ ਝੂਠ ਨਹੀ ਲਿਖਦਾ ਮੈ, ਮੇਰੇ ਪਾਸ ਤੇ ਸੋਈ ਹੈ ਜੋ ਸਰੀਰੁ ਭਜਨੁ ਕਰਦਾ ਹੈ ਪ੍ਰਮੇਸਰ ਦਾ ਅਰੁ ਗੁਰਮਤਿ ਬਿਚ ਚਲਦਾ ਹੈ। ਸੋ ਤੈ ਜੋ ਆਪਣੀ ਧਾਰਨਾ ਲਿਖੀ ਹੈ, ਸੋ ਏਹੁ ਧਾਰਨਾ ਗੁਰੂ ਦੀ ਬਡੀ ਮਿਹਰਿ ਜਾਣ ਤੂ। ਤੇਰੇ ਉਤੇ ਗੁਰੂ ਜੀ ਦੀ ਬਡੀ ਮਿਹਰ ਹੈ, ਇਕ ਮੇਰੇ ਪਾਸ ਦੀ ਤਾ ਥੋੜੀ ਬਾਤ ਹੈ। ਗੁਰੂ ਜੀ ਨੇ ਲਿਖਾ ਹੈ ਸਿਫਤੀ ਗੰਢੁ ਪਵੈ ਦਰਬਾਰਿ।

ਜਿਸਦੀ ਪ੍ਰਮੇਸਰ ਨਾਲ ਗੰਢ ਪੈ ਜਾਇ ਓਸਦੀ ਤਾ ਸਾਰੇ ਈ ਗੰਢ ਪੈ ਜਾਦੀ ਹੈ। ਮੇਰੇ ਤੇ ਸਰੀਰ ਕਰਿਕੇ ਭਾਮੇ ਕਿਤਨੀ ਦੂਰਿ ਰਹੇ ਪਰੁ ਜੇ ਭਜਨ ਬਾਣੀ ਕਰੇ ਤਕੜਾ ਹੋਕੇ ਓਹ ਮੇਰੇ ਪਾਸ ਹੈ, ਮੈ ਓਸਦੇ ਪਾਸ ਹਾ ਸਦਾ ਈ। ਕਿਸ ਕਰਕੇ, ਜੋ ਕਿਸੇ ਨੂ ਜਿਸ ਵਾਤ ਦੀ ਲੋੜਿ ਹੁੰਦੀ ਹੈ, ਓਹੋ ਬਸਤੁ ਲੈਕੇ ਓਹੁ ਰਾਜੀ ਹੁੰਦਾ ਹੈ। ਸੋ ਮੈਨੂ ਤਾ ਏਹੁ ਲੋੜ ਹੈ ਭਜਨੁ ਕਰਨ ਦੀ ਤੇ ਨਾਲੇ ਕਰਾਉਣ ਦੀ। ਸੋ ਓਹੁ ਜੋ ਸਰੂਪੁ ਦਾ ਜੋ ਤੈਨੁ ਦਰਸਨ ਹੋਆ ਥਾ ਸੋ ਓਸਦਾ ਕਹਿਣਾ ਸਤਿ ਹੈ। ਤੂ ਸਦਾ ਈ ਮੇਰੇ ਪਾਸ ਈ ਹੈ, ਪ੍ਰਤੀਤ ਕਰਕੇ ਜਾਣਨੀ।

ਓਸ ਰੂਪ ਦਾ ਆਖਣਾ ਝੂਠਾ ਨਹੀ। ਬਿਨਾ ਭਜਨੁ ਬੰਦਗੀ ਜੋ ਮੇਰੇ ਪਾਸ ਬੀ ਭਾਮਾ ਰਹੇ ਰਾਤ ਦਿਨ, ਓਹੁ ਤਾ ਮੇਰੇ ਤੇ ਬਹੁਤੁ ਦੂਰਿ ਜਾਣਨਾ ਨਾਲੇ ਪ੍ਰਮੇਸਰ ਤੇ ਵੀ ਦੂਰਿ ਜਾਣਨਾ। ਬਿਨਾ ਗੁਰਮਤਿ ਜੋ ਮੂਹਿ ਨਾਲਿ ਚਾਹੇ ਬਾਣੀ ਬੀ ਪੜੇ ਤਾ ਬੀ ਕੁਛੁ ਫਾਇਦਾ ਨਹੀ ਹੁੰਦਾ। ਮਨਮਤਿ ਏਸ ਦਾ ਨਾਉ ਹੈ ਜੋ ਬਾਣੀ ਪੜੀ ਪਰ ਬਾਣੀ ਦਾ ਆਖਿਆ ਨਾ ਕੀਤਾ। ਫੇਰ ਬਾਣੀ ਬੀ ਛੁਟਿ ਜਾਦੀ ਹੈ। ਰੋੜੇ ਤਾ ਬਡੇ ਉਪਾਧੀ ਹੈਨ ਗੁਰਿ ਦੋਖੀ ਹੈ। ਜੋ ਸੰਗਤ ਦਾ ਦੋਖੀ

ਹੈ ਓਸਨੂ ਗੁਰਿ ਦੋਖੀ ਜਾਣ ਲੈਣਾ।

ਭਾਈ ਕਾਲਾ ਸਿੰਘ ਜੀ[2] ਤੁਸੀ ਭਜਨੁ ਬਾਣੀ ਕਰੋ ਤਕੜੇ ਹੋਕੇ ਅਰੁ ਨਾਲੇ ਜਰਾ ਖਿਮਾ ਧੀਰਜੁ ਬੀ ਰਖੋ। ਜੇ ਰੋੜੇ ਨਹਕਿ ਬਾਧਾ ਕਰਨਗੇ ਤਾ ਓ ਆਪੇ ਈ ਹਰਿ ਜਾਣਗੇ, ਧੀਰਜ ਬਡੀ ਚੀਜ ਹੈ। ਜੈਸੀ ਤੈ ਓਨਾ ਦੀ ਬਾਤ ਸੁਣਾਈ ਹੈ ਤਾ ਓਨਾ ਦਾ ਸੁਭਾਉ ਈ ਓਨਾ ਨੂ ਖਰਾਬੁ ਕਰਿ ਦੇਊਗਾ। ਰੋੜੇ ਕਿਸਦੇ ਬਿਚਾਰੇ ਹੈ? ਬਾਧਾ ਕਰਨੇ ਤੇ ਤਾ ਰਾਜਸੀਆ ਤੇ ਪਾਤਿਸਾਹੀਆ ਦਾ ਨਾਸ ਹੋਇ ਗਿਆ ਹੈ, ਪਰੁ ਤੁਸੀ ਬੀ ਜਰਾ ਧੀਰਜੁ ਰਖੋ। ਜੇ ਧੀਰਜੁ ਰਖੋਗੇ ਤਾ ਕੇ ਤਾ ਮੁੜ ਪੈਣਗੇ ਜੇ ਤੁਸਾ ਨੂ ਦੁਖਾਉਣ ਤੇ ਨਹੀ ਮੁੜਨਗੇ ਤਾ ਆਪ ਈ ਖਰਾਬ ਹੋਇ ਜਾਣਗੇ, ਬੁਰੇ ਹਾਲ ਹੋਇ ਜਾਣਗੇ ਜੇ ਨਾ ਮੁੜੇ। ਪਰ ਤੁਸੀ ਧੀਰਜੁ ਰਖੋ ਜਰਾ।

ਅਗੇ ਤਾ ਓਨਾ ਲਿਖਾ ਥਾ ਕਿ ਸਾਡੇ ਨਾਲਿ ਆਲੂਬਾਲੀਏ ਸਿੰਘ ਬਹੁਤ ਬਾਧਾ ਕਰਦੇ ਹੈ ਪਰ ਮੈ ਜਾਣਾ ਹੈ ਝੂਠ ਹੈ। ਤੁਸੀ ਭਜਨੁ ਕਰੋ ਤੇ ਬਾਣੀ ਦਾ ਉਚਾਰ ਕਰੋ ਤਕੜੇ ਹੋ ਕੇ ਤੇ ਮੰਗ ਓਹੋ ਮੰਗੋ ਜੋ ਜੁਆਲਾ ਦੇਈ ਨੂ ਹਰਿਦਾਸ ਦਿਤੀ ਹੈ। ਜੋ ਓਸਦੇ ਉਪਰਿ ਲਿਖਾ ਹੈ ਮੰਗਣਾ, ਤਾ ਸਭੋ ਈ ਕੰਮੁ ਸਰਿ ਜਾਣਗੇ। ਮੇਰਾ ਬੀ ਏਹੁ ਕਹਿਣਾ ਹੈ, ਗੁਰੂ ਜੀ ਦਾ ਬੀ ਏਹੁ ਹੁਕਮੁ ਹੈ ਜੋ ਥੁਆਨੂ ਹਰਿਦਾਸ ਮੈ ਲਿਖੀ ਹੈ।

1. ਪਿੰਡ ਫੱਤੇਵਾਲ, ਜ਼ਿਲ੍ਹਾ ਅੰਮ੍ਰਿਤਸਰ। ਜੁਆਲਾ ਦੇਈ ਸ਼ਹਿਰ ਅੰਮ੍ਰਿਤਸਰ ਵਿੱਚ ਰਹਿੰਦੀ ਸੀ।
2. ਸ੍ਰ. ਹਰਦਿੱਤ ਸਿੰਘ, ਪਿੰਡ ਫੱਤੇਵਾਲ, ਜ਼ਿਲ੍ਹਾ ਅੰਮ੍ਰਿਤਸਰ।

## 56

### ੧ਓ ਸਤਿਗੁਰਿ ਪ੍ਰਸਾਦਿ।

ਹੋਰੁ ਭਾਈ ਹਰੀ ਸਿੰਘ ਜੀ ਹੁਣ ਸਾਰੇ ਬਹੀਰ ਨੂ ਏਹੁ ਹੁਕਮੁ ਸੁਣਾ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟਿ ਕੋਈ ਨਾ ਕੁੜੀ ਬਿਆਹੇ। ਏਹੁ ਸਮਾ ਦੇਖੇ ਬਿਨਾ ਕਿਤੇ ਨਾ ਮੁੰਡੇ ਨੂ ਬਿਆਊਣਾ। ਅਗੇ ਭਾਈ ਸਮਾ ਦੇਖਣਾ ਹੈ ਤਾ ਤੁਸੀ ਬੀ ਦੇਖ ਲੇਵੋ, ਨਹੀ ਦੇਖਣਾ ਤਾ ਤੁਸੀ ਜਾਣੋ।

ਜੇਹੜਾ ਥੁਆਨੂ ਆਖੇ ਸਾਕ ਲੇਓ ਮੇਰੀ ਲੜਿਕੀ ਦਾ, ਓਸਨੂ ਏਹੁ ਹਰਿਦਾਸ ਦਖਾਇ ਦੇਣੀ। ਅਰ ਬਾਬੇ ਗੁਪਾਲ ਸਿੰਘ[1] ਦੀ ਬਾਬੇ ਜਸਾ ਸਿੰਘ[1] ਜੈਸੀ ਸੇਵਾ ਕਰਨੀ। ਅਰੁ ਬਾਬਾ ਜੀ ਤੁਸੀ ਭਜਨ ਬਾਣੀ ਤਕੜੇ ਹੋਕੇ ਕਰਨਾ, ਕੋਈ ਦਿਨ ਦਾ ਮੇਲਾ ਹੈ, ਸੇਵਾ ਦਾ ਈ ਲਾਹ ਹੈ। ਪਰ ਬਾਬਾ ਜੀ ਤੁਸੀ ਸਿਆਣੇ ਹੋ, ਸਭਨੂ ਬੁਧ ਦੀ ਬਾਤ ਦਸਣੀ।

ਹੋਰ ਭਾਈ ਤੁਸੀ ਜੋ ਗੁਸੇ ਦੀ ਬਾਤ ਲਿਖੀ ਹੈ ਸੋ ਸਾਰੇ ਆਦਮੀ ਤਾ ਕਦੇ ਬੀ ਨਹੀ ਰਾਜੀ ਹੋਏ ਕਿਸੇ ਨਾਲ ਬੀ। ਆਪ ਨਾ ਕਿਸੇ ਨੂ ਗੁਸੇ ਕਰਨਾ, ਆਪੇ ਗੁਸੇ ਜੇ ਕੋਈ ਹੋਵੈ ਤਾ ਓਹੁ ਜਾਣੈ। ਤੁਸੀ ਗੁਰੂ ਗੁਰੂ ਜਪੋ ਰਾਤ ਦਿਨ। ਮੇਰੀ ਵਲੇ ਦੇਖ ਲੇਓ, ਕੋਈ ਤਾ ਆਖੇ ਹੈਨ ਤੂ ਤਾ ਅਕਾਲ ਪੁਰਖ ਹੈ, ਕੋਈ ਆਖੇ ਹੈਨ ਸੁਹਰੇ ਤਖਾਣ ਨੇ ਮੁਲਖ ਭਰਿਸਟ ਕਰ ਦਿਤਾ ਹੈ, ਕੋਈ ਆਖੇ ਹੈਨ ਸਾਨੂ ਅੰਮ੍ਰਿਤ ਦਾ ਦਾਨ ਦਿਤਾ ਹੈ। ਏਹੋ ਜੇਹੀ ਚਲੀ ਆਈ ਹੈ ਪਿਛੇ ਤੇ ਲਾਕੇ। ਅਗਲੀਆ ਹੀ ਹਰਿਦਾਸਾ ਬਹੁਤ ਭੇਜੀਆ ਹੈ ਜੇ ਮੰਨਿਨਿਗੇ। ਸੁਣਕੇ ਜੇ ਨਾ ਮੰਨਿਆ ਤਾ ਭਾਮੈ ਸੌ ਹੋਰ ਲਿਖੀਏ, ਓਨਾ ਕੀ ਕਰਨਾ ਹੈ।

ਹੋਰ ਭਾਈ ਦਰਬਾਰਾ ਸਿੰਘ ਜੀ[3] ਹੁਣ ਪਿਛੇ ਬਾਲਾ ਕਰੜਾ ਸੁਭਾਉ ਨਹੀ ਰਖਣਾ, ਤਕੜੇ ਹੋਕੇ ਭਜਨ ਬਾਣੀ ਕਰਿਆ ਕਰੋ ਰਾਤ ਦਿਨ। ਭਾਈ ਦਰਬਾਰਾ ਸਿੰਘ ਨੂ ਬੀ ਰਾਜੀ ਰਖਣਾ। ਹੋਰ ਹੀਰੇ ਮਿਸਰ[4] ਦੀ ਬੀ ਸੇਵਾ ਟਹਿਲ ਕਰਨੀ ਜਿਤਨੀ ਕੁ ਵਣਿ ਆਵੇ।

ਹੋਰ ਤੁਸੀ ਨਹੀ ਕਿਸੇ ਨਾਲ ਵੈਰ ਭਾਉ ਰਖਣਾ। ਜੋ ਕੋਈ ਤੁਸਾ ਦੇ ਨਾਲ ਰਖੇ ਤਾ ਪਿਆ ਝਖ ਮਾਰੇ। ਆਪੇ ਈ ਹਾਰ ਜਾਊਗਾ ਖੇਹ ਖਾਕੇ। ਕਿਸੇ ਭੇਖ ਦਾ ਆਵੇ ਕੋਈ ਸਭ ਦੀ ਸੇਵਾ ਟਹਿਲ ਕਰਨੀ ਆਦਰੁ ਨਾਲ, ਭਾਮੇ ਨਿੰਦਾ ਬੀ ਕਰਦਾ ਹੋਵੇ।

ਹੋਰ ਹਰਿਦਾਸਾ ਤਾ ਅਖਰ ਅਛੇ ਲਿਖਦੇ ਹੈ ਮੁੰਡੇ, ਅਜੇ ਹਰਿਦਾਸ ਦੀ ਤਰਾ ਨਹੀ ਲਿਖਣੀ ਆਈ। ਖਵਰ ਸਾਰ ਬਹੁਤ ਲਿਖਿਆ ਕਰੋ। ਜਦ ਸਿੰਘ ਏਨੀ ਦੂਰ, ਏਨਾ ਖਰਚ ਕਰਕੇ ਆਉਂਦੇ ਹੈਨ ਅਰੁ ਏਥੇ ਸਾਡੇ ਪਾਸ ਢੁਕਣੇ ਨਹੀ ਮਿਲਦੇ ਤਾ ਜੇਹੜਾ ਮੇਰੇ ਸਰੀਰ ਨੂ ਦੁਖ ਹੁੰਦਾ ਹੈ ਏਨਾ ਦੇ ਸਰੀਰਾ ਨੂ ਦੇਖਕੇ ਸੋ ਮੈ ਆਖ ਨਹੀ ਸਕਦਾ। ਅਸੀ ਫੇਰੁ ਏਹੁ ਅਰਜ ਕਰਦੇ ਹਾ ਹੇ ਗੁਰੂ ਦੋ ਮੈ ਤੇ ਏਕ ਕਰੋ। ਹੇ ਗੁਰੂ ਜੀ ਕੇ ਤਾ ਸਾਨੂ ਮਾਰਦੇ, ਕੇ ਤਾ ਏਨਾ ਮਲੇਛਾ ਦਾ ਨਾਸ ਕਰੁ। ਅਗੇ ਭਾਈ ਜੋ ਗੁਰੂ ਨੂ ਭਾਵੇ, ਗੁਰੂ ਭਾਣੇ ਦਾ ਮਾਲਕੁ ਹੈ।

ਹਰਿਦਾਸ ਲਿਖੀ ਚੇਤ ਸੁਦੀ 11 ਸੰਮਤ 1937[5]। ਏਹੁ ਹਰਿਦਾਸ ਦੇਣੀ ਡੇਰੇ।

1. ਪਿੰਡ ਮੋੜ ਦਾ ਰਹਿਣ ਵਾਲਾ।
2. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ।
3. ਸਤਿਗੁਰੂ ਰਾਮ ਸਿੰਘ ਜੀ ਦੇ ਤਾਏ ਨੱਥਾ ਸਿੰਘ ਦਾ ਪੁੱਤਰ।
4. ਪਿੰਡ ਰਾਮਪੁਰ, ਪੁਲਿਸ ਸਟੇਸ਼ਨ ਦੋਰਾਹਾ ਦਾ ਰਹਿਣ ਵਾਲਾ ਬ੍ਰਾਹਮਣ।
5. ਬੁੱਧਵਾਰ 21 ਅਪ੍ਰੈਲ 1880 ਈ.।

## 57

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਸਿਆਮ ਸਿੰਘ[1] ਤੇ ਜੀਵਣ ਸਿੰਘ[2], ਮੀਹਾ ਸਿੰਘ[2], ਬਘੇਲ ਸਿੰਘ[3], ਕਾਨ੍ਹ ਸਿੰਘ[4], ਨਥਾ ਸਿੰਘ[5] ਹੋਰ ਸੰਬ੍ਰਹ ਸਾਧ ਸੰਗਤਿ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਸੂਬਤ ਨੋ ਮਾਈਆ ਬੀਬੀਆ ਕੋ ਰਾਮਸਤਿ ਬਾਚਣੀ।

ਹੋਰੁ ਏਥੇ ਸੁਖ ਅਨੰਦ ਹੈ, ਸੰਬ੍ਰਹ ਸੰਗਤਿ ਕੀ ਸੁਖ ਅਨੰਦ ਮੰਗਦੇ ਹਾ ਹਮੇਸਾ ਗੁਰੂ ਜੀ ਪਾਸ ਤੇ। ਹੋਰ ਮੀਹਾ ਸਿੰਘ ਦੀ ਮਾਈ ਕੋ ਅਰ ਕਾਨ ਸਿੰਘ ਕੋ ਦੁਆਈ ਦਸੀ ਸੀ, ਸੋ ਕੁਛ ਫਾਇਦਾ ਹੋਆ ਤਾ ਲਿਖ ਭੇਜਣਾ ਜੋ ਕੋਈ ਕਦੇ ਆਵੇ ਸਾਡੇ ਪਾਸ ਸਿਤਾਬੀ ਇਆ ਚਿਰੀ।

ਹੋਰ ਮੀਹਾ ਸਿੰਘ ਦੇ ਵਾਸਤੇ ਦੁਆਈ ਕਰਨੀ। ਮਹਿੰਦੀ ਦੇ ਪਤੇ ਲੈਕੇ ਰਾਤ ਕੋ ਭਿਉ ਦੇਣੇ ਕੋਰੇ ਭਾਡੇ ਮੈ। ਪਾਣੀ ਓਨਾ ਪੋਣ ਜਿਨਾ ਪੀਆ ਜਾਵੇ ਦੋ ਤਿਨ ਪੈਸੇ ਭਰ। ਹੋਰ ਦਿਨ ਚੜੇ ਦੂਏ ਆਦਮੀ ਨੇ ਮਹਿਦੀ ਮਲ ਲੈਣੀ ਪੋਸਤ ਮਾਗੂ। ਮਲਕੇ ਪਾਣੀ ਸਾਫ ਕਰਕੇ ਮਿਸਰੀ ਪਾਕੇ ਪੀਣਾ। ਜੇ ਜਖਮ ਹੋਵੇ ਤਾ ਮਹਿੰਦੀ ਦੇ ਪਤਿਆ ਵਿਚ ਥੋੜੀ ਕਥ ਪਾ ਕੇ ਰਗੜ ਜਖਮ ਉਤੇ ਲੋਣੀ। ਜੇ ਇਸ ਤੇ ਨਾ ਫਾਇਦਾ ਹੋਵੇ ਤਾ ਨਿਰਗੰਧ ਬਾਵਰੀ ਲੈਕੇ ਭਿਉ ਦੇਣੀ ਰਾਤ ਕੋ ਟਕਾ ਭਰ। ਦਿਨ ਚੜੇ ਰਗੜ ਕੇ ਪੁਣਕੇ ਮਿਸਰੀ ਪਾ ਕੇ ਪੀਣੀ, ਘਿਉ ਖਾਣਾ।

ਜੇ ਫਾਇਦਾ ਨਾ ਹੋਵੇ ਤਾ ਟਕਾ ਭਰ ਭੰਗਰਾ ਰਾਤ ਨੂ ਭਿਉ ਦੇਣਾ ਕੋਹੇ ਭਾਡੇ ਮੈ। ਦਿਨ ਚੜੇ ਰਗੜ ਕੇ ਮਿਸਰੀ ਪਾਕੇ ਪੀ ਲੈਣਾ ਪਰ ਕਿਸੇ ਕੋ ਦਸਣਾ ਨਾ, ਦਿਖਾਉ ਬੀ ਨਾ। ਦਸੇ ਦਿਖਾਏ ਤੇ ਫੈਦਾ ਥੋੜਾ ਕਰਦੀ ਹੈ। ਦੁਆਈਆ ਤੇ ਅਛੀਆ ਹੈਨ ਤਿੰਨੋ ਪਰ ਫਾਇਦਾ ਗੁਰੂ ਜੀ ਨੇ ਕਰਨਾ ਹੈ। ਘਿਉ ਖਾਣਾ, ਖਟਾ ਮਿਠਾ ਨਾ ਖਾਣਾ, ਗੁਰੂ ਗੁਰੂ ਜਪਣਾ ਰਾਤ ਦਿਨ। ਏਹੁ ਹਰਿਦਾਸ ਪਹੁੰਚੇ

ਸਰਿਆਲੀ ਸਿਆਮ ਸਿੰਘ ਪਾਸ। ਦਸਣੀ ਕੋਈ ਬੀ ਦੁਆ ਨਾ ਕਿਸੇ ਦੁਖੀ ਬਿਨਾ।

ਹੋਰੁ ਭਾਈ ਸਿਆਮ ਸਿੰਘ ਜੀ ਪੁਜਾਰੀਆ ਨੂ ਤਾ ਭੋਕਦਿਆ ਨੂ 19 ਬਰਸ ਹੋਇ ਗਏ ਹੈ, ਹੁਣ ਕੀ ਮੂਹ ਲੈਕੇ ਮਿਲਣ। ਏਹ ਤਾ ਗੁਰੂ ਦੋਖੀ ਹੋਏ ਗਏ। ਏਨਾ ਦਾ ਬੈਰ ਗੁਰੂ ਸਾਥ ਪੈ ਗਿਆ ਜਿਸ ਗੁਰੂ ਨੇ ਖਾਲਸਾ ਰਚਾ ਹੈ। ਏਨਾ ਦਾ ਕੋਈ ਠਕਾਣਾ ਨਹੀ। ਏ ਤਾ ਕਿਸੇ ਵੇਲੇ ਦੇ ਸਰਾਫੇ ਹੋਏ ਹੈਨ ਗੁਰੂ ਜੀ ਦੇ। ਮੈਨੂ ਤਾ ਨਾ ਗੁਰੂ ਬਣਨ ਦੀ ਲੋੜ ਹੈ ਨਾ ਬਰਮਾ ਬਣਨ ਦੀ ਲੋੜ ਹੈ। ਮੈਨੂ ਤਾ ਗੁਰੂ ਸਿਖੀ ਦੀ ਲੋੜ ਹੈ। ਏ ਤਾ ਐਮੇ ਭੋਕਦੇ ਹੈ, ਬਰਲ ਗਏ ਏਹ ਤਾ।

ਇਕ ਬਾਤ ਏਨਾ ਨੂ ਕਦੇ ਆਖ ਦੇਣੀ ਅਕਾਲ ਬੁੰਗੇ ਵਾਲਿਆ ਕੋ। ਜੋ ਤਾ ਏਹ ਰਚਨਾ ਗੁਰੂ ਸਾਹਿਬ ਦੀ ਹੈ ਤਾ ਤੇ ਮਿਲੋ, ਹਥ ਜੋੜਕੇ ਤਨਖਾਹਿ ਬਖਸਾਓ, ਨਹੀ ਤਾ ਇਸ ਰਚਨਾ ਕੋ ਹਟਾਓ ਕਿਸੇ ਤਰਾ ਸੇ। ਦੋ ਬਾਤਾ ਮੈ ਤੇ ਜੇ ਕੋਈ ਨਾ ਕੀਤੀ ਤਾ ਤੁਮਾਰੇ ਪੇਸ ਆਵੇਗੀ, ਤੁਸੀ ਦੇਖ ਲੈਣੀ। ਜੇ ਕਹਿਣ ਕਦ ਪੇਸ ਆਊ ਤਾ ਕਹਿਣਾ ਹੁਣ ਕੋਹ ਤਾ ਮੁਕ ਗਏ ਹੈਨ, ਕਦਮ ਰਹਿ ਗਏ ਹੈਨ।

ਅਕਾਲ ਬੁੰਗੇ ਹੋਰ ਬੀ ਜੇਹੜਾ ਆਖੇ ਮੇਰੇ ਪਾਸੋ ਤਨਖਾਹਿ ਬਖਸਾਓ, ਸਭ ਕੋ ਏਹੁ ਬਾਤ ਸੁਣਾਇ ਦੇਣੀ, ਅਰ ਪਾਠ ਕਰੌਣੇ ਸੰਗਤਿ ਕੋ ਕਹਿ ਸੁਣਕੇ। ਦੇਖੋ ਫੇਰ ਕੈਸਾ ਕੁ ਫਾਇਦਾ ਹੁੰਦਾ ਹੈ। ਏਹੁ ਬੀ ਕਹਿ ਦੇਣਾ ਜੋ ਤੁਸੀ ਦੋਹਾ ਮੈ ਤੇ ਕੋਈ ਬਾਤ ਨਾ ਕੀਤੀ ਤਾ ਤੁਸੀ ਜੇਹੜੇ ਮੁਹਿ ਨਾਲ ਕਲਾਮ ਲਿਖ ਕੇ ਫੇਰੀ ਹੈ ਓਸ ਮੂਹ ਉਤੇ ਚਾਰੋ ਤਰਫ ਤੇ ਮਿਟੀ ਪਊਗੀ। ਦੋ ਮੈ ਤੇ ਇਕ ਬਾਤ ਕਰੋ। ਯਾ ਮਿਲੋ ਯਾ ਇਸ ਰਚਨਾ ਕੋ ਹਟਾਓ। ਜਰੂਰ ਸੁਣਾ ਦੇਣੀ ਏਹੁ ਬਾਤ। ਸੰਗਣਾ ਨਹੀ ਕਿਸੇ ਬਾਤ ਤੇ।

II

ਹੋਰ ਭਾਈ ਦਿਆ ਕੌਰ ਕੋ ਮੇਰੀ ਰਾਮਸਤਿ ਵਾਚਣੀ ਬਹੁਤ ਕਰਕੇ। ਹੋਰ ਭਾਈ ਜੋ ਤੈ ਸਿਰ ਦੁਖਣ ਦੀ ਉਲਾ ਦੀ ਦੁਆਈ ਪੁਛੀ ਥੀ ਸੋ ਏਹੁ ਦਵਾਈ ਹੈ ਲਿਖੀ ਹੋਈ ਬੈਦਕ ਦੀ ਪੋਥੀ ਵਿਚ, ਸੋ ਤੈ ਦੁਵਾਈ ਕਰ ਲੈਣੀ। ਅਗੇ ਫਾਇਦਾ ਗੁਰੂ ਜੀ ਦੇ ਬਸਿ ਹੈ ਕਰਨਾ।

ਪਹਿਲੇ ਸਰਨਾਇ ਲੈ ਲੈਣੀ। ਅਛੀ ਚੰਗੀ ਕੁਟ ਕੇ ਕਪੜਛਾਣ ਕਰਿ

ਲੈਣੀ ਨਾਲੇ ਧਣੀਆ ਲੈ ਕੇ ਜੁਦਾ ਕੁਟਕੇ ਕਪੜਿ ਛਾਣ ਕਰ ਲੈਣਾ। ਲਿਖਾ ਤਾ ਹੈ ਨਉ ਮਾਸੇ ਸਰਨਾਇ, ਨਉ ਮਾਸੇ ਧਣੀਆ ਰਲਾ ਕੇ ਫਕੀ ਲੈਣੀ ਸਵੇਰੇ ਨ੍ਹਾ ਕੇ ਪਾਣੀ ਦੇ ਘੁਟ ਨਾਲ ਲੰਘਾ ਲੈਣੀ। ਜਾ ਛੇ ਛੇ ਮਾਸੇ ਲੈਣੀ, ਜੇ ਨਉ ਨਉ ਮਾਸੇ ਨਾ ਸਰੀਰ ਝਲੇ, ਸਤਿ ਸਤਿ ਮਾਸੇ ਤਾਈ, ਪਰੁ ਲਿਖਾ ਹੈ ਨਉ ਮਾਸੇ ਸਰਨਾਇ। ਫੇਰ ਜਿਤਨੀ ਮਾਫਕੁ ਹੋਵੇ ਓਤਨੀ ਲੈ ਲੈਣੀ, ਇਕੀ ਦਿਨ ਲੈਣੀ। ਫੇਰ ਇਕੀ ਦਿਨ ਛਡਕੇ ਧਣੀਆ ਨਾਲ ਲੈਣੀ, ਫੇਰ ਮਖਣੀ ਨਾਲ ਖਾਣੀ। ਜੇ ਫਾਇਦਾ ਹੋਵੇ ਤਾ ਇਕੀ ਦਿਨ ਛਡਕੇ ਫੇਰ ਏਸੇ ਤਰ੍ਹਾਂ ਇਕੀ ਦਿਨ ਲੈਣੀ ਅਰ ਕੰਮ ਨਾ ਕੁਛ ਕਰਨਾ ਜੋਰ ਦਾ। ਭਜਨ ਬਾਣੀ ਕਰਨਾ, ਖਾਣਾ ਦਾਲ ਫੁਲਕਾ ਅਰੁ ਰਾਤ ਨੂ ਸੇਰ ਦੁਧ ਪੀਣਾ। ਲਸੀ ਨਹੀ ਪੀਣੀ, ਦਹੀ ਬੀ ਨਹੀ ਖਾਣਾ, ਖਟਿਆਈ ਨਹੀ ਖਾਣੀ, ਕਚਾ ਮਿਠਾ ਨਹੀ ਖਾਣਾ। ਛੋਲਿਆ ਦੀ ਦਾਲ ਨਹੀ ਖਾਣੀ, ਜੁਆਰ ਮਕੀ ਦੀ ਰੋਟੀ ਨਹੀ ਖਾਣੀ। ਘਿਉ ਖਾਣਾ ਰੋਟੀ ਦਾਲ ਨਾਲ। ਇਹ ਦੁਆਈ ਉਲਾ ਦੀ, ਸਿਰ ਦੁਖਣ ਦੀ, ਨਜਰ ਦੀ ਵੀ ਹੈ ਤਾ ਅਛੀ, ਅਗੇ ਫਾਇਦਾ ਤਾ ਗੁਰੂ ਸਾਹਿਬ ਨੇ ਕਰਨਾ ਹੈ।

ਅਰ ਮਾਈ ਬੀਬੀ ਭਜਨ ਬਾਣੀ ਕਰਿਆ ਕਰੋ ਤਕੜੇ ਹੋਕੇ। ਗੁਰੂ ਜੀ ਦਾ ਹੁਕਮੁ ਹੈ ਜੋ ਸਰਬ ਰੋਗ ਪਰਮੇਸਰ ਦੇ ਭਜਨ ਤੇ ਦੂਰ ਹੋਇ ਜਾਦੇ ਹੈਨ। ਇਹੁ ਦੁਆਈ ਕੁੜੀ ਨੰਦਾ ਨੂ ਬੀ ਲਿਖਾਇ ਦੇਣੀ। ਨੰਦਾ ਬੀ ਆਧੀ ਥੀ ਮੇਰੇ ਉਲ ਉਠਦੀ ਹੈ। ਜੇ ਅਛੀ ਦੁਆਈ ਹੋਈ, ਫਾਇਦਾ ਕੀਤਾ ਤਾ ਹੋਰ ਬੀ ਕਿਸੇ ਨੂ ਦਸ ਦੇਣੀ। ਪਰਮੇਸਰ ਦਾ ਭਜਨ ਕਰਨਾ, ਪਰਮੇਸਰ ਅਛੀ ਕਰੇਗਾ। ਭਜਨੁ ਬਿਨਾ ਦੁਆਈ ਬੀ ਨਹੀ ਫਾਇਦਾ ਕਰਦੀ। ਨਾਲੇ ਸਿਖਾ ਨੂ ਪ੍ਰਸਾਦਿ ਛਕਾਉਣ ਤੇ ਨਾਲੇ ਭਜਨ ਕਰਨ ਤੇ ਦੁਆਈ ਅਛਾ ਗੁਣ ਕਰਦੀ ਹੈ। ਇਕਲੀ ਦੁਆਈ ਨਹੀ ਅਛਾ ਗੁਣ ਕਰ ਸਕਦੀ। ਅਗੇ ਭਾਈ ਗੁਰੂ ਜਾਣੇ ਆਪਣੇ ਭਾਣੇ ਨੂ। ਸਿਰੀ ਗੁਰੂ ਜੀ ਸਹਾਈ ਹੋਹੁ ਜੀ ਸਰਬ ਜੀਆ ਕੋ ਜੀ। ਜੀ ਤੇਰੀ ਸਰਨਿ ਹੈ ਜੀ। ਇਹੁ ਬੀ ਹਰਿਦਾਸ ਤੇ ਦੇ ਜਾਣੀ ਭਾਈ ਸਿਆਮ ਸਿੰਘ ਨੂ।

ਹੋਰ ਭਾਈ ਸਿਆਮ ਸਿੰਘ ਜੀ, ਬਘੇਲ ਸਿੰਘ ਜੀ ਭਾਈ ਕਾਨ੍ਹ ਸਿੰਘ ਤੇ ਨਥਾ ਸਿੰਘ ਜਾਦੇ ਹੋਏ ਆਖੇ ਸੀ ਕੋਈ ਹੋਰ ਬੀ ਹੁਕਮਨਾਮਾ ਭੇਜਣਾ। ਸੋ ਜੀ ਜੇਹੜੀ ਓਸਨੂ ਹਰਿਦਾਸ ਦਿਤੀ ਹੈ ਅਰ ਤੁਸਾ ਨੂ ਦਿਤੀ ਹੈ ਏਹੁ ਸਾਰੇ ਹੁਕਮਨਾਮਾ ਈ ਜਾਣਨਾ। ਏਨਾ ਹਰਿਦਾਸਾ ਨੂ ਮੰਨਣਾ ਪੜ੍ਹਕੇ, ਬਹੁਤ ਲਾਭ ਹੋਵੇਗਾ।

ਮੈਲ ਝੜਿ ਜਾਦੀ ਹੈ ਏਸ ਦਵਾਈ ਤੇ। ਸਾਰੋ ਬਿਗਾੜ ਮੈਲ ਤੇ ਈ ਹੁੰਦਾ ਹੈ। ਅਗੇ ਜੋ ਗੁਰੂ ਕਰੇ। ਅਰ ਹਰ ਬਖਤ ਗੁਰੂ ਸਾਹਿਬ ਅਗੇ ਬੇਨਤੀ ਕਰਨੀ ਜੋ ਹੇ ਗੁੰਰੂ ਜੀ ਮੈ ਪਾਪੀ ਅਪਰਾਧੀ ਜੀਉ ਹਾ, ਤੇਰਾ ਪਤਿਤ ਪਾਵਨ ਬਿਰਦ ਸੁਣਕੇ ਤੇਰੀ ਸਰਨਿ ਆ ਪਿਆ ਹਾ। ਹੁਣ ਮੈਨੂ ਬਖਸ੍ ਲੈ। ਤੂ ਕਦੇ ਨਾ ਮੈਨੂ ਬਿਸਾਰੀ, ਨਾ ਦੁਖ ਵਿਚ ਨਾ ਸੁਖ ਵਿਚ। ਸਦਾ ਹੀ ਮੇਰੇ ਹਿਰਦੇ ਬਸਿਆ ਰਹੀ ਜਿਥੇ ਮੇਰਾ ਜੀਉ ਜਾਵੇ, ਅਰ ਸਦਾ ਈ ਆਪਣਾ ਹੁਕਮ ਮਨਾਈ। ਜੋ ਤੈ ਗੁਰੂ ਰੂਪ ਧਾਰਿਕੈ ਹੁਕਮੁ ਦਿਤਾ ਹੈ ਗਰੰਥ ਸਾਹਿਬ ਮੈ, ਓਹ ਹੁਕਮ ਤੂ ਮੈਨੂ ਸਦਾ ਈ ਮਨਾਈ। ਏਹੁ ਦਾਨ ਭੀ ਦੇਈ ਆਪਣੀ ਦਰਗਾਹੋ ਮਨਮੁਖਾ ਦੀ ਸੰਗਤਿ ਤੇ ਰਖਿ ਲਈ, ਅਰ ਮਨਮੁਖੀ ਚਾਲੇ ਤੇ ਰਖ ਲਈ। ਚਾਰੇ ਲਾਵਾ ਸੂਹੀ ਰਾਗ ਦੀਆ ਲਿਖ ਭੇਜਣੀਆ।

ਅਰਦਾਸ ਲਿਖੀ ਚੇਤ ਸੁਦੀ 11, ਸੰਮਤ 1937[6]।

1. ਪਿਤਾ ਸ੍ਰ. ਰਾਜਾ ਸਿੰਘ, ਪਿੰਡ ਸਰਹਾਲੀ ਜ਼ਿਲ੍ਹਾ ਅਮ੍ਰਿਤਸਰ।
2. ਭਾਈ ਸਿਆਮ ਸਿੰਘ ਦੇ ਪੁੱਤਰ।
3. ਪਿੰਡ ਨਾਰਲੀ, ਜ਼ਿਲ੍ਹਾ ਲਾਹੌਰ।
4. ਬੁਰਜ ਰਾਏਕੇ ਦਾ ਰਹਿਣ ਵਾਲਾ।
5. ਪਿਤਾ ਸ੍ਰ. ਧੁਲ ਸਿੰਘ, ਪਿੰਡ ਗੜਦੀਵਾਲਾ, ਜ਼ਿਲ੍ਹਾ ਫ਼ਿਰੋਜ਼ਪੁਰ।
6. 21 ਅਪ੍ਰੈਲ 1880 ਈ., ਦਿਨ ਬੁੱਧਵਾਰ।

## 58

### ੧ੳੰ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਕਾਲਾ ਸਿੰਘ ਅਤੇ ਮੂਲਾ ਸਿੰਘ[1] ਹੋਰ ਸ੍ਰਬਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰ ਜੁਆਲਾ ਦੇਈ ਨੂ ਰਾਮਸਤਿ ਬਾਚਣੀ।

ਹੋਰੁ ਜੁਆਲਾ ਦੇਈ ਤੇਰੀ ਵਿਮਾਰੀ ਦੀ ਬਾਤ ਸੁਣਕੇ ਬੜਾ ਚਿਤ ਨੂ ਮੇਰੇ ਨੂ ਹਮਸੋਸ ਹੋਆ, ਪਰ ਰਛਿਆ ਕਰਨ ਬਾਲਾ ਗੁਰੂ ਜੀ ਹੈ। ਜੀਅ ਦੇ ਤਾ ਕੋਈ ਬਸ ਨਹੀ, ਪਰ ਜੋ ਤੈ ਲਿਖਾ ਸੀ ਚਰਨ ਧੂੜ ਮਿਲੇ, ਸੋ ਤਾ ਮਿਟੀ ਦਾ ਤਾ ਕੁਛ ਘਾਟਾ ਨਹੀ। ਇਕ ਬਾਰ ਹਟਿ ਗਈ ਵਿਮਾਰੀ ਮਿਟੀ ਤੇ ਕਿ ਜਾਣੇ ਨਾ ਵੀ ਹਟੇ। ਫੇਰ ਕਦੇ ਵਿਮਾਰੀ ਹੋਈ, ਮਿਟੀ ਨ ਹੋਈ ਪਾਸ, ਫੇਰ ਬੀ ਤਾ ਉਤਨਾ ਈ ਕਜੀਆ ਰਿਹਾ। ਤਾ ਤੇ ਮਿਟੀ ਦੀ ਬਾਤ ਕੁਛ ਨਹੀ।

ਜੋ ਤੈਨੂ ਮੈ ਹਰਿਦਾਸ ਲਿਖ ਕੇ ਦਿਤੀ ਹੈ ਸੋ ਤੂ ਏਸ ਹਰਿਦਾਸ ਮੈ ਜੋ ਬਿਧੀ ਲਿਖੀ ਹੈ ਸੋ ਤੂ ਓਹੁ ਬਿਧੀ ਕਰੁ, ਤਾ ਤੇਰੇ ਸ੍ਰਬ ਹੀ ਦੁਖ ਦੂਰ ਹੋਇ ਜਾਣਗੇ। ਏਹੁ ਦੁਆਈ ਸਰਬ ਦੁਖਾ ਦੇ ਦੂਰ ਕਰਨ ਬਾਲੀ ਹੈ। ਗੁਰੂ ਜੀ ਨੇ ਬੀ ਲਿਖਾ ਹੈ ਜੋ ਸਰਬ ਰੋਗ ਕਾ ਅਉਖਧੁ ਨਾਮੁ। ਸਮਾ ਤਾ ਆਇਆ ਮਿਟਦਾ ਨਹੀ ਕਿਸੇ ਤੇ, ਪਰ ਨਾਮ ਜੈਸੀ ਦਾਰੂ ਹੋਰ ਕੋਈ ਨਹੀ ਹੈ। ਨਾਮ ਦੀਆ ਈ ਮੈ ਸਾਖਾ ਦੇਦਾ ਹਾ। ਵੇਦ ਤੇ ਸਾਸਤ੍ਰਾ ਦਾ ਵੀ ਕਹਿਣਾ ਹੈ ਕਿ ਜਿਥੇ ਇਸ ਜੀ ਨੂ ਕੈਸਾ ਬੀ ਦੁਖ ਹੋਵੈ, ਸੋ ਨਾਮ ਸਰਬ ਦੁਖਾ ਨੂ ਦੂਰ ਕਰ ਦੇਦਾ ਹੈ। ਪ੍ਰਤੀਤ ਕਰਨੀ ਏਸ ਬਾਤ ਦੀ। ਪ੍ਰਮੇਸਰ ਦਾ ਧਿਆਨ ਕਰਨਾ, ਪ੍ਰਮੇਸਰ ਅਗੇ ਬੇਨਤੀ ਕਰਨੀ ਇਹੁ ਬਡੀ ਔਖਦ ਹੈ। ਮੇਰੇ ਬਚਨਾ ਉਤੇ ਪ੍ਰਤੀਤ ਕਰਨੀ।

ਹੋਰੁ ਪ੍ਰਤਾਪ ਸਿੰਘ[2] ਨੂ ਆਖਣਾ ਜੋ ਪਾਠ ਤੇ ਕਰੇ ਪਰ ਇਉ ਨਾ ਕਿਸੇ ਪਾਸ ਆਖੀ ਕਿ ਮੈ ਐਸ ਕਾਰਜ ਬਾਸਤੇ ਕਰਨ ਲਗਾ ਹਾ। ਗੁਪਤ ਪਾਠ

ਕਰਨਾ। ਅਰੁ ਮੂਲਾ ਸਿੰਘ ਜੀ ਤੁਸੀ ਜੋ ਪੁਛਦੇ ਹੋ ਸਾਥੋ ਪਾਠ ਦੀ ਜੁਗਤ, ਸੋ ਜੁਗਤ ਨੂ ਤਾ ਗੁਰੂ ਜੀ ਜਾਣਦਾ ਹੈ ਜੋ ਪਾਠਾ ਦਾ ਕਰਤਾ ਹੈ। ਪਰ ਮੇਰੇ ਤੇ ਜੋ ਗੁਰੂ ਜੀ ਲਿਖਾਇਆ ਹੈ ਸੋ ਮੈ ਲਿਖ ਦੀਆ ਹੈ, ਆਗੇ ਗੁਰੂ ਜਾਣੇ।

ਇਸਨਾਨ ਕਰਕੇ ਸਵੇਰੇ ਅਕੰਤ ਬੈਠਕੇ ਭਜਨ ਬਾਣੀ ਕਰਨਾ ਅਰੁ ਚੀਤੇ ਜਾਦੇ ਪਾਣੀ ਲੈ ਜਾਣਾ ਅਰ ਗੁਰੂ ਜੀ ਦੇ ਅਗੇ ਹਰਿ ਵਖਤ ਬੇਨਤੀ ਕਰਨੀ, ਕਦੇ ਮਨ ਬਿਚ ਕਦੇ ਬੋਲ ਕੇ ਕਰਨੀ। ਲੋਕਾ ਨੂ ਨਹੀ ਸੁਣਾਉਣੀ। ਹੋਰੁ ਜਿਤਨਾ ਭਜਨ ਕਰੇਗਾ ਤਾ ਓਤਨੀਆ ਈ ਜੁਗਤਾ ਤੈਨੂ ਤੇਰੇ ਅੰਦਰ਼ੋ ਈ ਦਸੂਗਾ। ਤੂ ਭਜਨ ਬਾਣੀ ਕਰ ਤਕੜਾ ਹੋਕੇ। ਭਜਨ ਬਾਣੀ ਦੇ ਈ ਵਿਚ ਹੈਨ ਅਨੇਕ ਜੁਗਤਾ, ਸਤਿ ਕਰਕੇ ਮੰਨਣਾ।

ਏਹੁ ਅਰਦਾਸ ਦੇਣੀ ਜੁਆਲਾ ਦੇਈ ਨੂ। ਕਲਕਤੇ ਹੋਵੇ ਤਾ ਓਥੇ ਦੇਣੀ, ਜੇ ਅੰਮ੍ਰਿਤਸਰ ਹੋਵੇ ਤਾ ਓਥੇ ਦੇਣੀ।

1. ਪਿੰਡ ਫੱਤੇਵਾਲ, ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਦੋਵੇਂ ਸਕੇ ਭਰਾ। ਪਿਤਾ ਸ੍ਰ. ਹਰਦਿੱਤ ਸਿੰਘ।
2. ਕਾਲਾ ਸਿੰਘ ਫੱਤੇਵਾਲੀਏ ਦਾ ਭਣਵੱਈਆ, ਜੋ ਅੰਮ੍ਰਿਤਸਰ ਰਹਿੰਦਾ ਸੀ।

# 59

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਸੁਧ ਸਿੰਘ[1] ਤੇ ਅਤਰ ਸਿੰਘ[2], ਫੂਲਾ ਸਿੰਘ, ਹੋਰ ਸ੍ਰਬਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨੁ ਕਰਨੀ। ਮਾਈਆ ਬੀਬੀਆ ਸ੍ਰਬ ਕੋ ਰਾਮਸਤਿ ਬੁਲਾਈ ਵਾਚਣੀ। ਹੋਰ ਅਸੀ ਸੁਖੀ ਅਨੰਦ ਹੈ, ਆਪ ਕੋ ਗੁਰੂ ਸਾਹਿਬ ਸੁਖੀ ਅਨੰਦ ਰਖੇ।

ਹੋਰੁ ਜੀ ਏਹੁ ਅਰਦਾਸ ਮੈ ਸਾਰੀ ਸੰਗਤ ਕੇ ਵਾਸਤੇ ਲਿਖੀ ਹੈ, ਭਾਈ ਸਿਆਮ ਸਿੰਘ ਤੇ ਭਾਈ ਬਘੇਲ ਸਿੰਘ ਪਾਸ ਹੈ। ਸੋ ਤੁਸੀ ਇਸ ਅਰਦਾਸ ਦਾ ਉਤਾਰ ਕਰ ਲੈਣਾ। ਉਤਾਰ ਕਰਕੇ ਜੋ ਤੁਮਾਰੇ ਪਥੇਹੇ ਕੀ ਸੰਗਤ ਹੈ ਸੋ ਸਭਕੋ ਸੁਣਾ ਦੇਣੀ। ਜੇੜਾ ਇਸ ਅਰਦਾਸ ਨੂ ਸੁਣਕੇ ਮੰਨੇਗਾ ਓਸਨੂ ਬਹੁਤੁ ਲਾਭ ਹੋਵੇਗਾ, ਸਤ ਪ੍ਰਤੀਤ ਕਰਕੇ ਜਾਨਣੀ।

ਅਰੁ ਤੂ ਫੂਲਾ ਸਿੰਘ ਦੀ ਧੀ ਨੂ ਅਛੀ ਤਰਾ ਅਖਰ ਭੜਾਇ ਦੇਈ। ਹਛਾ ਹੋਆ ਵਿਆਹੁ ਕਰ ਲਿਆ। ਭੋਗ ਬਾਸਨਾ ਰਹਿੰਦੀ ਤਾ ਬਹੁਤ ਬੁਰੀ ਥੀ, ਨਾਲੇ ਨਾਗਾ ਕੋਟ ਬਾਲਾ ਆਧਾ ਹੁੰਦਾ ਸੀ ਅਖੇ ਛੜਾ ਤਾ ਪ੍ਰੇਤ ਹੁੰਦਾ ਹੈ। ਕਬੀਲਦਾਰ ਚਤ੍ਰਭੁਜ ਹੋਇ ਜਾਦਾ ਹੈ। ਪਰ ਜੀ ਕਬੀਲਦਾਰੀ ਦਾ ਫਿਕਰੁ ਬਹੁਤ ਹੋਇ ਜਾਦਾ ਹੈ। ਹਛਾ ਅਗੇ ਤੂ ਕਲਾ ਭਜਨੁ ਬਾਣੀ ਕਰਦਾ ਸੀ, ਜੇ ਲੜਕੇ ਬਾਲੇ ਹੋ ਗਏ ਦੋ ਚਾਰ ਸਾਧ ਦੇ, ਬਹੁਤ ਭਜਨੁ ਬਾਣੀ ਕਰਨਗੇ। ਬਖਸਣੇ ਤਾ ਸਾਰੇ ਗੁਰੂ ਮਹਾਰਾਜ ਨੇ ਹੈ, ਛੜੇ ਤੇ ਕਬੀਲਦਾਰ ਬੀ। ਗੁਰੂ ਗੁਰੂ ਜਪੋ ਤਕੜੇ ਹੋ ਕੇ।

ਏਹ ਹਰਿਦਾਸ ਦੇਣੀ ਭਾਈ ਅਤਰ ਸਿੰਘ ਨੂ ਕੋਟ ਕਛੂਏ। ਚਿਠੀ ਲਿਖੀ ਚੇਤ ਸੁਦੀ 11, ਸਾਲ 1937।

1. ਸਪੁੱਤਰ ਸ੍ਰ. ਰਾਮ ਸਿੰਘ, ਪਿੰਡ ਮਢੌਰ, ਜ਼ਿਲ੍ਹਾ ਅੰਬਾਲਾ।
2. ਸਪੁੱਤਰ ਸ੍ਰ. ਦੇਵਾ ਸਿੰਘ, ਪਿੰਡ ਕੋਟ ਕਛੂਆ, ਜ਼ਿਲ੍ਹਾ ਅੰਬਾਲਾ।

60

ੴ ਸਤਿਗੁਰਿ ਪ੍ਰਸਾਦਿ।

ਲਿਖਤੋ ਸ੍ਰਬਤਿ ਕੂਕਿਆ ਦੀ ਜੋਗ ਪੁਜਾਰੀਆ ਅਕਾਲ ਬੁੰਗੇ ਦਿਆ ਕੋ ਹੋਰ ਸੰਬੂਹਿ ਪੁਜਾਰੀਆ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ। ਹੋਰੁ ਸਿੰਘ ਨਹੰਗਾ ਫਤੇ ਬੁਲਾਈ ਪ੍ਰਮਾਨ ਕਰਿਨੀ।

ਹੋਰੁ ਸਿੰਘ ਸਾਹਿਬ ਜੀ ਮਤਲਬ ਏਹੁ ਹੈ ਥੋੜੇ ਮੈ ਹੀ ਸਮਝ ਲੈਣਾ, ਜਿਨਾ ਨੂ ਤੁਸੀ ਕੂਕੇ ਆਧੇ ਹੋ ਜੇ ਤਾ ਏਹੁ ਰਚਨਾ ਗੁਰੂ ਦਸਮੇ ਪਾਤਸਾਹਿ ਨੇ ਰਚੀ ਹੈ, ਸਾਰੇ ਕੂਕੇ ਤੇ ਰਾਮ ਸਿੰਘ ਨੂ ਬੀ ਜੋ ਅਸੀ ਆਧੇ ਹਾ ਸਤਿਗੁਰੂ, ਜੇ ਤਾ ਏਹੁ ਕਾਰਨ ਸਾਰਾ ਤੁਸਾ ਨੂ ਗੁਰੂ ਦਾ ਈ ਮਲੂਮ ਪੈਦਾ ਹੈ ਤਾ ਤੇ ਤੁਸੀ ਹਥਿ ਜੋੜਕੇ ਸਾਰੇ ਦੇਸਾ ਦੇ ਪੁਜਾਰੀ ਤਨਖਾਹਿ ਬਖਸਾਓ, ਗੁਰੂ ਬਖਸ ਦੇਵੇਗਾ। ਗਲ ਮੈ ਪਲਾ ਪਾਕੇ ਆਖੋ ਅਸੀ ਭੁਲਿ ਗਏ ਹਾ। ਗੁਰੂ ਜੀ ਦੇ ਸਾਗ ਨੂ ਨਹੀ ਜਾਣਿ ਸਕੇ। ਅਰੁ ਏਹੋ ਹੁਕਮ ਕਬੂਲ ਕਰੋ ਜੋ ਕੂਕੇ ਕਰਦੇ ਹੈ, ਗੁਰੂ ਬਖਸ ਲੇਵੇਗਾ।

ਤੁਸੀ ਵਡੀ ਮਨਮਤ ਕੀਤੀ ਹੈ ਸਭ ਨੇ ਰਲਕੇ, ਗੁਰੂ ਜੀ ਦੇ ਹੁਕਮ ਨਾਲ ਦਾਵਾ ਬੰਨਿਆ ਹੈ। ਅਰੁ ਜੇ ਜਾਣਦੇ ਹੋ ਕੇ ਏਹੁ ਹੁਕਮੁ ਗੁਰੂ ਜੀ ਦਾ ਨਹੀ, ਰਾਮ ਸਿੰਘ ਨੇ ਹੀ ਡੁੰਡਾ ਖੜਾ ਕਰਿ ਲਿਆ ਹੈ ਕਲਾਮ ਪੜਕੇ ਤਾ ਰਾਮ ਸਿੰਘੁ ਤੇ ਕੂਕੇ ਤੁਸਾ ਦੇ ਅਗੇ ਕਿਆ ਚੀਜ ਹੈ? ਕਿਉਕਿ ਤੁਸੀ ਆਪ ਬੀ ਬਡੇ ਹੋ ਥਾਨਾ ਤਖਤਾ ਬਾਲੇ, ਤੁਮਾਰੇ ਪਖੀ ਬੀ ਬਹੁਤ ਬਡੇ ਹੈਨ ਰਾਜੇ ਬਲਧਾਰੀ। ਸਾਰੇ ਰਲਕੇ ਏਸ ਬਾਤ ਕੋ ਦੂਰਿ ਕਰੋ ਕੂਕਿਆ ਦੇ ਡੂਡੇ ਕੋ। ਦੋ ਮੈ ਤੇ ਇਕੁ ਬਾਤ ਕਰੋ ਜੋ ਬੁਆਨੂ ਅਛੀ ਲਗੇ। ਜੋ ਦੋ ਮੈ ਤੇ ਕੋਈ ਬਾਤ ਨਾ ਕਰੋਗੇ ਤਾ ਤੁਮਾਰੇ ਪੇਸ ਆਵੇਗੀ ਏਹੁ ਬਾਤ, ਜੋ ਸੁਭਾਉ ਤੁਸੀ ਬਰਤਾ ਹੈ। ਜੇ ਤੁਸੀ ਕਹੋ ਕਦ ਪੇਸ ਆਉ, ਤਾ ਹੁਣ ਤਾ ਕੋਹ ਤਾ ਮੁਕ ਗਏ ਕਦਮ ਰਹੇ ਹੈਨ। ਤਕੜੇ ਹੋ ਕੇ ਇਕੁ ਬਾਤ ਕਰੋ। ਜੇ ਚੁਪ ਹੁਣਿ ਕਰਿ ਰਹੇ ਤਾ ਤੁਮਾਰਾ ਕੰਮ

ਬਹੁਤ ਬਿਗੜ ਜਾਵੇਗਾ ਸਭਨਾ ਦਾ। ਜੋ ਅਛੀ ਹੈ ਸੋ ਕਰੇ। ਏਹ ਬਾਤ ਝੂਠੀ ਨਾ ਜਾਣਨੀ। ਹਮਾਰਾ ਤਾ ਜੋ ਵਿਗੜਨਾ ਥਾ ਸੋ ਵਿਗੜ ਹਟਾ, ਅਬ ਤੁਮਾਰੀ ਬਾਰੀ ਹੈ ਨਾਲੇ ਤੁਮਾਰੇ ਪਖੀਆ ਕੀ।

ਏਹੁ ਜੋ ਲਿਖਾ ਹੈ ਏਸਕੋ ਆਵਾਗੌਣ ਨਾ ਜਾਣਨਾ। ਜੇ ਗੁਰੂ ਦਾ ਕਹਿਣਾ ਝੂਠਾ ਹੈ ਤਾ ਏਹੁ ਬੀ ਝੂਠਾ ਹੋਇ ਜਾਊ। ਗੁਰੂ ਜੀ ਦਾ ਹੁਕਮ ਤਾ ਸਦਾ ਹੀ ਸਚਾ ਹੈ, ਤਾ ਏਹੁ ਬੀ ਸਚਾ ਹੈ। ਹੁਣਿ ਦੇਰ ਨਾ ਕਰਨੀ, ਦੋ ਬਾਤਾ ਮੈ ਤੇ ਏਕੁ ਕਰਿ ਲੈਣੀ। ਜਿਸ ਦਿਨ ਤੁਸੀ ਕੂਕਿਆ ਦੇ ਪੰਥ ਕੋ ਮਿਟਾ ਦੇਮੋਗੇ ਫੇਰਿ ਅਸੀ ਸਾਰੇ ਕੂਕੇ ਤੁਮਾਰੇ ਪਾਸ ਤੇ ਤਨਖਾਹਿ ਬਖਸਾਇ ਲੇਵਾਗੇ, ਉਰੇ ਨਹੀ ਵਖਸਾਉਦੇ ਭਾਮੇ ਤੁਸੀ ਕਿਤਨਾ ਬਕੋ ਸਾਰੇ ਕਠੇ ਹੋਕੇ ਪੁਜਾਰੀ ਤੇ ਨਾਲੇ ਕਾਲੀ ਪੋਸ ਨਹੰਗ ਸਿੰਘ। ਥੋੜਾ ਲਿਖਾ ਹੈ ਬਹੁਤ ਕਰਿਕੇ ਸਮਝ ਲੈਣਾ।

ਜਿਥੇ ਜਿਥੇ ਅਗੇ ਕਲਾਮ ਫੇਰੀ ਹੈ ਲਿਖਕੇ ਓਥੇ ਓਥੇ ਹੁਣਿ ਏਹੁ ਹਰਿਦਾਸ ਦਾ ਬੀ ਹੁਕਮੁ ਭੇਜ ਦੇਣਾ ਲਿਖਕੇ, ਉਕਣਾ ਨਹੀ ਹੁਣਿ ਏਸ ਬਾਤ ਤੇ। ਸਾਰੇ ਅਕਾਲ ਬੁੰਗੇ ਤੇ ਈ ਫੈਲੀ ਹੈ ਕਿ ਕਲਾਮ ਕੂਕੇ ਪੜਦੇ ਹੈ। ਜਿਸ ਤਰਾ ਝਖ ਮਾਰੀ ਹੈ ਹੁਣਿ ਏਹੁ ਖਬਰ ਕਰਿ ਦੇਣੀ ਭਈ ਕੂਕੇ ਏਉ ਆਖੇ ਹੈ, ਸਭਨੀ ਥਾਈ ਤਕੜੇ ਕਰਿ ਦੇਉ ਅਗੇ ਮਾਗੂ। ਸਿਖੀ ਨੂ ਬੰਨ ਪਾਇਆ ਤੁਸੀ ਧੰਨ ਹੋ। ਜਿਤਨਾ ਚਿਰ ਤੁਸੀ ਦੋ ਮੈ ਤੇ ਇਕ ਨਹੀ ਕਰ ਲੈਂਦੇ ਓਤਨਾ ਚਿਰ ਅਸੀ ਤੁਮਾਰੇ ਅਗੇ ਤਨਖਾਹ ਬਖਸਾਵਨ ਨੂ ਨਹੀ ਖੜੇ ਹੁੰਦੇ।

ਭਾਮੇ ਤੁਸੀ ਕਿਤਨਾ ਕਹੋ ਓਤਨਾ ਚਿਰ ਸਾਨੂ ਤੁਸਾ ਦਾ ਕਹਿਣਾ ਐਸੇ ਲਗਦਾ ਹੈ ਜੈਸੇ ਭੂਤ ਦੀ ਇਟ ਹੋਦੀ ਹੈ। ਭਾਮੇ ਕਿਤਨੀ ਬਾਰ ਕਹੋ, ਜਿਸ ਵੇਲੇ ਤੁਸੀ ਜੋ ਬਾਤਾ ਦੋ ਜੋ ਆਖੀਆ ਹੈ ਥੁਆਨੂ, ਦੋ ਮੈ ਤੇ ਜਦ ਇਕ ਕਰ ਲਓਗੇ ਤਾ ਅਸੀ ਆਪ ਹੀ ਤੁਮਾਰੇ ਅਗੇ ਹਥ ਜੋੜ ਖੜੇ ਹੋਇ ਜਾਵਾਗੇ ਸਾਰੇ ਹੀ ਕੂਕੇ। ਜੋ ਮਰਜੀ ਹੋਵੇ ਸੋ ਤਨਖਾਹਿ ਲਾਉਣੀ। ਹੁਣ ਤੁਸੀ ਸਾਨੂ ਤਨਖਾਹ ਲਾਉਣ ਨੂ ਆਖਣਾ ਨਾ। ਦੋਹਾ ਬਾਤਾ ਮੈ ਤੇ ਇਕ ਬਾਤ ਕਰਨ ਦਾ ਉਪਾਓ ਕਰੋ ਜਿਸ ਤਰਾ ਬਣਿ ਆਵੇ ਤੁਸਾ ਤੇ।

ਜੇ ਹੁਣ ਨਹੀ ਉਦਮ ਕਰਨਾ ਤਾ ਤੁਸੀ ਅਗੇ ਹੀ ਚੁਪ ਕਰ ਰਹਿਣਾ ਸੀ। ਤੁਸਾ ਦਾ ਕੀ ਨੁਕਸਾਨ ਥਾ। ਹੁਣ ਤਾ ਤੁਸਾ ਦੀ ਪਤਿ ਤਾ ਹੀ ਰਹਿੰਦੀ ਹੈ ਜੇ ਮਿਟਾ ਦੇਓ ਕੂਕੇ ਪੰਥ ਕੋ। ਨਹੀ ਤਾ ਜਿਥੇ ਜਿਥੇ ਕਿਸੇ ਨੇ ਕਲਾਮ ਲਿਖਕੇ ਭੇਜੀ ਹੈ ਕਿ ਕਹੀ ਹੈ, ਓਥੋ ਓਥੋ ਤੁਮਾਰੇ ਮੁਹਿ ਤੇ ਮਿਟੀ ਪਊਗੀ। ਤੁਸੀ

ਸਾਰੇ ਕਠੇ ਹੋਕੇ ਭਾਵੇ ਮਿਟਾਓ ਭਾਵੇ ਥੋੜੇ ਥੋੜੇ ਮਿਟਾਓ, ਕਿ ਤਾ ਮਿਲੋ ਹਥ ਜੋੜਕੇ ਤਨਖਾਹ ਬਖਸਾਓ। ਜੇ ਮਿਲਕੇ ਸਾਡੇ ਨਾਲ ਆਖੋਗੇ ਸਾਨੂ ਤਨਖਾਹ ਬਖਸੌਣ ਨੂ ਤਾ ਭੀ ਅਸੀ ਤੁਸਾ ਦੇ ਅਗੇ ਖੜੇ ਹੋਇ ਜਾਮਾਗੇ ਹਥ ਜੋੜਕੇ। ਜੋ ਮਰਜੀ ਹੋਵੇ ਤਨਖਾਹਿ ਲਾਇ ਲੈਣੀ। ਅਸੀ ਤੁਸਾ ਨੂ ਆਪਣਾ ਲਾਜ ਆਪ ਹੀ ਦਸਦੇ ਹਾ। ਜੋ ਤੁਸਾ ਨੂ ਅਛੀ ਲਗੇ ਸੋ ਕਰੋ ਸਾਰੇ ਮਿਲਕੇ। ਅਗੇ ਹੋਰੁ ਕੀ ਲਿਖਣਾ ਹੈ। ਦੋ ਮੈ ਤੇ ਇਕ ਬੀ ਨਾ ਹੋਈ ਤੁਸਾ ਤੇ ਤਾ ਤੁਸਾ ਨੂ ਅਛੀ ਨਾ ਹੋਊ ਝਬ ਚਿਰੀ। ਏਸ ਬਾਤ ਦੀ ਪ੍ਰਤੀਤ ਜਾਨਣੀ। ਅਸੀ ਝੂਠ ਨਹੀ ਬੋਲੇ ਇਸ ਬਾਤ ਬਿਚ। ਸ੍ਰੀ ਗੁਰੂ ਜੀ ਸਰਬ ਕੇ ਹਿਰਦੇ ਬਸ ਸੁਆਮੀ।

ਹੋਰ ਖਾਲਸਾ ਜੀ ਤੁਸਾ ਨੂ ਕਈ ਬਰਸ ਹੋਇ ਹੈ ਕਹਿੰਦਿਆ ਨੂ ਕਿ ਕੂਕਿਓ ਤੁਸੀ ਤਨਖਾਹਿ ਬਖਸਾਓ। ਅਸੀ ਏਸ ਤੇ ਨਹੀ ਬਖਸਾਈ, ਤੁਸਾ ਨੂ ਅਸੀ ਜਾਨਿਆ ਜੋ ਆਗੂ ਤੋ ਹੈਨ ਪਰ ਅੰਨ੍ਹੇ ਹੈ। ਮੋਤੀਆ ਫਿਰਾ ਹੈ ਏਨਾ ਦੇ ਬੁਧ ਰੂਪੀ ਨੇਤ੍ਰਾ ਉਤੇ। ਮੋਤੀਆ ਫਿਰਾ ਹੁੰਦਾ ਹੈ ਜਿਸਦੇ ਓਧੇ ਨੇਤ੍ਰ ਦੇਖਣ ਨੂ ਅਛੇ ਹੁੰਦੇ ਹੈ ਪਰ ਨਜਰ ਨਹੀ ਆਉਦਾ। ਸੋ ਜੀ ਦਿਸਦੇ ਤਾ ਥੇ ਸਿੰਘ, ਜਦ ਤੁਸੀ ਆਖ ਉਠੇ ਕੂਕੇ ਕਲਾਮ ਪੜਦੇ ਹੈ ਸਿਖ ਨਹੀ ਤਾ ਅਸੀ ਮੋਤੀਆ ਜਾਣ ਲਿਆ, ਨਹੀ ਤਾ ਬਖਸਾਇ ਈ ਲੈਂਦੇ। ਤੁਸੀ ਕੋਈ ਸਾਡਾ ਘਰ ਬਾਰ ਤਾ ਨਹੀ ਸੀ ਜਪਤ ਕਰ ਲੈਣਾ। ਪਰ ਅਸੀ ਆਖਿਆ ਭਾਈ ਅੰਨ੍ਹੇ ਆਗੂਆ ਮਗਰ ਨਾ ਲਗੋ। ਏ ਤਾ ਸਾਰੋ ਸਾਥ ਮੋਹਾਵਣ ਵਾਲੇ ਹੈ।

ਫੇਰ ਅਸੀ ਕਹਿਆ ਭਾਈ ਦੇਖੋ ਤਾ ਸਹੀ ਲੰਬੀ ਤਕਣੀ ਅਛੀ ਹੈ। ਹੁਣੇ ਨਾ ਮੋਤੀਆ ਦਸੋ, ਨਾ ਤਨਖਾਹ ਹੀ ਬਖਸਾਓ ਜੋ ਕੁਛ ਥੋੜਾ ਬਹੁਤਾ ਦਿਸ ਬੀ ਆਉਦਾ ਹੋਵੇ। ਛੇਤੀ ਦਾ ਕੰਮੁ ਭੂਤਾ ਦਾ ਹੈ। ਹੁਣ ਅਸੀ ਜਾਣਿਆ ਹੈ ਜੋ ਤੁਸਾ ਨੂ ਅਜੇ ਤਾਈ ਕੁਛ ਨਹੀ ਦਿਸਣ ਲਗਾ, ਕਿਉਕਿ ਹੁਣ ਤਾਈ ਆਹਦੇ ਹੋ ਕੂਕਿਓ ਤੁਸੀ ਤਨਖਾਹੀਏ ਹੋ। ਸੋ ਜੀ ਜੇ ਤਾ ਅਸੀ ਗੁਰੂ ਦੇ ਰਾਹ ਤੇ ਹੋਰੁ ਕੁਛ ਕਰਦੇ ਹੁੰਦੇ ਤਾ ਤੇ ਤੁਸਾ ਨੂ ਜਾਣਦੇ ਖਰੇ ਵਡੇ, ਕਿ ਸਾਡਾ ਪਖੰਡ ਏਨਾ ਨੇ ਜਾਹਰ ਕਰ ਲਿਆ ਹੈ। ਅਸੀ ਦੋਹਾ ਗ੍ਰੰਥ ਸਾਹਿਬ ਦੀ ਬਾਣੀ ਤੇ ਭਾਈ ਜੀ ਦੀ ਬਾਣੀ ਬਿਨਾ ਹੋਰ ਬਾਣੀ ਨਹੀ ਪੜਦੇ। ਗੁਰਮੰਤ੍ਰ ਬਿਨਾ ਹੋਰ ਕਿਸੇ ਦਾ ਮੰਤ੍ਰ ਨਹੀ ਪੜਦੇ।

ਏ ਕੀ ਆਧੇ ਹੈ ਫਿਰ ਅਸੀ ਪਕ ਜਾਣ ਲਿਆ। ਸਰਾਫਾ ਦੀ ਜਾਗਾ ਤੋ ਠੀਕ ਬੈਠੇ ਹੈਨ ਪਰ ਅਖੀ ਤੇ ਅੰਨੇ ਹੈਨ, ਗੁਰ ਸਬਦ ਕਰਕੇ ਜਾਣਿਆ

ਗਿਆ। ਗੁਰੂ ਜੀ ਦਾ ਬਚਨ ਹੈ ਨਾਨਕ ਅੰਧਾ ਹੋਇ ਕੈ ਰਤਨਾ ਪਰਖਨ ਜਾਇ। ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ।

ਜਦ ਬੋਲ ਉਠੇ ਸਚੀ ਮਣੀ ਕੋ ਝੂਠੀ, ਝੂਠੀ ਕੋ ਸਚੀ ਤਾ ਸਭ ਲੋਕ ਜਾਣ ਲੈਂਦੇ ਹੈਨ ਸਰਾਫ ਤਾ ਹੈਨ ਪਰ ਅੰਨੇ ਹੈਨ। ਏਨਾ ਤੋ ਕੀ ਪਰਖਾਉਣਾ ਹੈ।

ਫੇਰ ਅਸੀ ਏਸੇ ਤਰਾ ਕਹਾ ਦੇਖੋ ਛੇਤੀ ਨਾ ਅੰਨੇ ਕਹੋ, ਨਾ ਤਨਖਾਹ ਹੀ ਬਖਸਾਓ। ਜੋ ਕੁਛ ਧੁਪ ਛਾਉ ਦਿਸਣ ਬੀ ਲਗ ਜਾਦੀ ਹੋਵੇ। ਸੋ ਅਜੇ ਤਾਈ ਨਹੀ ਲਗੀ ਧੁਪ ਛਾਉ ਦਿਸਣ। ਕਿਉ ਜੋ ਤੁਸੀ ਹੁਣ ਤਾਈ ਆਧੇ ਹੋ ਤਨਖਾਹ ਬਖਸਾਓ। ਸਚੀ ਮਣੀ ਨੂ ਝੂਠੀ ਦਸੀ ਜਦੇ ਹੋ। ਤੁਸੀ ਪਕੇ ਅੰਨ੍ਹੇ ਸਰਾਫ ਹੋ, ਏਸ ਕਰਕੇ ਅਸੀ ਚੁਪ ਕਰ ਰਹੇ।

ਗੁਰੂ ਜੀ ਦਾ ਬਚਨ ਹੈ ਛੇਤੀ ਕਰਨੀ ਮਨੁਖਾ ਦਾ ਕੰਮ ਨਹੀ ਭੂਤਾ ਦਾ ਕੰਮ ਹੈ। ਸੋ ਜੀ ਅਸੀ ਭੂਤਾ ਦਾ ਕੰਮ ਨਹੀ ਕੀਤਾ, ਤੁਸੀ ਭੂਤਾ ਦਾ ਕੰਮ ਕੀਤਾ ਹੈ। ਕੁਛ ਨਹੀ ਦੇਖਾ, ਧੀਰਜ ਨਹੀ ਕੀਤੀ, ਸਾਰੇ ਈ ਮਿਲਕੇ ਸਚੀ ਮਣੀ ਨੂ ਝੂਠੀ ਆਖਣ ਲਗ ਗਏ। ਤੁਮਾਰਾ ਸੁਭਾਓ ਭੂਤਾ ਦਾ ਜਾਣਕੇ ਨਹੀ ਤੁਮਾਰੇ ਅਗੇ ਤਨਖਾਹ ਲਵਾਈ, ਪਰ ਫੇਰ ਬੀ ਤਨਖਾਹ ਲਵਾਉਣ ਵਾਸਤੇ ਹੁਣ ਬੀ ਖੜੇ ਹੋਇ ਜਾਦੇ ਹਾ ਹਥ ਜੋੜਕੇ ਜੋ ਦੋ ਬਾਤਾ ਮੈ ਤੇ ਤੁਸੀ ਇਕ ਕਰ ਲਓ ਰਲਕੇ। ਕੇ ਤਾ ਕੂਕਾ ਪੰਥ ਮਿਟਾਓ ਜੇ ਝੂਠੀ ਮਣੀ ਹੈ ਤਾ ਇਸ ਕੋ ਦੂਰ ਕਰੋ।

ਜੇ ਕੂਕੇ ਝੂਠੀ ਮਣੀ ਪਲੇ ਬੰਨੀ ਫਿਰਦੇ ਹੈ ਤਾ ਇਸਕੋ ਮਿਟਾਓ। ਜੇ ਕੁਛ ਨਹੀ ਕਰਦੇ ਹੁਣ ਤਾ ਪਹਿਲੇ ਕੰਗ ਕਿਉ ਉਠਾਈ ਥੀ? ਚੋਹੀ ਕੁੰਟੀ ਰੌਲੀ ਪਾਈ। ਅਛਾ ਦੇਖ ਲਓ ਜੋ ਬਣਦੀ ਹੈ ਸੋ ਬਣਾਓ। ਪਰ ਸਾਨੂ ਤਾ ਝੂਠੀ ਮਣੀ ਤੁਸਾ ਦੇ ਪਾਸ ਦਿਸਦੀ ਹੈ, ਅਗੇ ਗੁਰੂ ਜਾਣੇ। ਅਸੀ ਕੂਕੇ ਤੁਸਾ ਦੇ ਪਛਾੜੀ ਹਾ। ਤੁਸੀ ਕੁਛ ਕਰੋ ਮੁਹਿਰਾ ਤੁਸਾ ਦਾ ਹੈ। ਜੋ ਤੁਸਾ ਨੂ ਅਛੀ ਲਗੇ ਸੋ ਕਰੋ।

ਝੂਠਾ ਤਾ ਭਾਵੇ ਬਡਾ ਹੋਵੇ ਭਾਵੇ ਝੂਠਾ ਛੋਟਾ ਹੋਵੇ, ਦੋਹਾ ਨੂ ਖੁਆਰੀ ਹੈ। ਅਜੇ ਬੀ ਦੇਖ ਲਓ ਝੂਠੀ ਮਣੀ ਕੂਕਿਆ ਪਾਸ ਹੈ ਕਿ ਤੁਸੀ ਝੂਠ ਬੋਲ ਕੇ ਸੁਣਾਇਆ ਹੈ ਦੇਸ ਦੇਸ ਮੈ। ਬਹੁਤਾ ਕੀ ਹੁਣ ਲਿਖਣਾ ਹੈ, ਥੋੜੇ ਲਿਖੇ ਕੋ ਈ ਬਹੁਤਾ ਕਰਕੇ ਸਮਝ ਲੈਣਾ।

ਹੋਰੁ ਸਿੰਘ ਸਾਹਿਬ ਜੀ ਸਾਡੀ ਇਹ ਅਰਜ ਹੈ ਜੋ ਤੁਸੀ ਸਾਲ 1919

ਕਤਕ ਬਦੀ ਦੀਪਮਾਲਾ ਤੇ ਆਖਣ ਲਗੇ ਹੋ ਕੂਕਿਓ ਤੁਸੀ ਤਨਖਾਹੀਏ ਹੋ। ਤਨਖਾਹ ਲਵਾਏ ਬਿਨਾ ਨਾ ਥੁਆਨੂ ਤਖਤੀ ਮਥਾ ਟੇਕਣ ਦੇਣਾ ਹੈ ਨਾ ਤੁਸਾ ਦੀ ਅਰਦਾਸ ਕਰਨੀ ਹੈ। ਹੋਰ ਬੀ ਮਾਰ ਕੁਟ ਗਾਲ ਗਲੋਜ ਬਹੁਤ ਕੀਤੀ ਹੈ ਬਿਨਾ ਭਲਿਆਈ। ਸੋ ਅਜ ਤਾਈ ਥੁਆਨੂ ਅਸੀ ਕੋਈ ਉਤਰ ਨਹੀ ਦਿਤਾ ਮੋੜਕੇ। ਸੋ ਅਸੀ ਹੁਣ ਇਸ ਬਾਤ ਦਾ ਉਤਰ ਦਿੰਦੇ ਹਾ।

ਏਸ ਹਰਿਦਾਸ ਦੇ ਆਦ ਮੈ ਲਿਖਾ ਹੈ ਕਿ ਤੁਸੀ ਹਥ ਜੋੜਕੇ ਤਨਖਾਹਿ ਲਵਾਓ। ਸੋ ਅਸੀ ਤੁਸਾ ਨੂ ਦੋਵੇ ਬਾਤਾ ਛਡੀਆ। ਅਸੀ ਹੀ ਤੁਸਾ ਦੇ ਅਗੇ ਹਥ ਜੋੜਕੇ ਖੜੇ ਹੁੰਦੇ ਹਾ, ਜੋ ਤੁਮਾਰੀ ਮਰਜੀ ਹੈ ਤਨਖਾਹ ਲਾਓ, ਸਾਨੂ ਪ੍ਰਵਾਨ ਹੈ। ਅਸੀ ਹਾਰੇ ਤੁਸੀ ਜਿਤੇ। ਪਰ ਸਾਡੇ ਨਾਲ ਮਿਲ ਜ਼ਾਓ। ਗੁਰੂ ਦਾ ਕੰਮ ਜਾਣਕੇ ਥੁਆਨੂ ਸਭ ਮਾਫ। ਜਿਤਨਾ ਤੁਸੀ ਬਾਧਾ ਕੀਤਾ ਹੈ ਜਾ ਨਹੀ ਕੀਤਾ, ਪਰ ਇਤਨੀ ਬਾਤ ਤੁਸੀ ਆਖ ਦੇਓ ਜੋ ਕੂਕਾ ਪੰਥ ਗੁਰੂ ਜੀ ਦਾ ਈ ਕੀਤਾ ਹੋਆ ਹੈ, ਸਾਰੇ ਜਿਥੇ ਜਿਥੇ ਅਗੇ ਆਖਿਆ ਹੈ ਜੋ ਕੂਕਾ ਪੰਥ ਗੁਰੂ ਦਾ ਨਹੀ ਹੈ। ਆਓ ਸਾਰੇ ਮਿਲੋ ਛੇਤੀ।

ਜੇ ਥੁਆਨੂ ਗੁਰੂ ਦਾ ਨਹੀ ਮਲੂਮ ਹੁੰਦਾ, ਰਾਮ ਸਿੰਘ ਨੇ ਹੀ ਝੂਠੀ ਬਾਤ ਬਣਾ ਲਈ ਹੈ ਕਲਾਮ ਪੜਕੇ, ਗੁਰੂ ਜੀ ਦਾ ਹੁਕਮ ਨਹੀ ਕੂਕਾ ਪੰਥ, ਤਾ ਤੁਸੀ ਕੂਕੇ ਪੰਥ ਨੂ ਮਿਟਾ ਦਿਓ ਕਠੇ ਹੋਕੇ ਜਿਤਨਿਆ ਤੇ ਮਿਟਦਾ ਹੈ, ਬਡੇ ਛੋਟੇ ਸਾਰੇ ਈ ਲਗਕੇ। ਜਿਸ ਦਿਨ ਤੁਸੀ ਕੂਕਾ ਪੰਥ ਮਿਟਾਇ ਦਿਤਾ ਅਸੀ ਫੇਰ ਸਾਰੇ ਕੂਕੇ ਹਥ ਜੋੜਕੇ ਖੜੇ ਹੋਇ ਜਾਮਾਗੇ, ਜੋ ਮਰਜੀ ਹੋਵੇ ਸੋ ਤਨਖਾਹ ਲਾਉਣੀ, ਸਾਨੂ ਪ੍ਰਵਾਨ ਹੈ। ਅਰ ਨਾਲੇ ਤੁਹਾਡਾ ਪਰਉਪਕਾਰ ਮੰਨਾਗੇ, ਜੋ ਤੁਸੀ ਆਖੋਗੇ ਸੋ ਕਰਾਗੇ। ਕਿਉ ਮੰਨਾਗੇ, ਜੋ ਤੁਸੀ ਸਾਨੂ ਕੁਰਾਹੋ ਕਢਕੇ ਗੁਰੂ ਦੇ ਰਾਹ ਪਾਓਗੇ। ਜੋ ਗੁਰੂ ਦਾ ਪੰਥ ਨਹੀ ਹੋਊ ਤਾ ਹੀ ਮਿਟੂਗਾ ਨਾ। ਮਨੁਖ ਦੀ ਬਣਾਈ ਤਾ ਮਨੁਖ ਹਟਾ ਸਕਦਾ ਹੈ ਤੇ ਅਕਾਲ ਪੁਰਖ ਦੀ ਬਣਾਈ ਮਨੁਖ ਤੇ ਨਹੀ ਹਟਦੀ। ਦੋਹਾ ਬਾਤਾ ਮੈ ਤੇ ਜੋ ਤੁਸੀ ਕਰੋ ਸਾਨੂ ਪ੍ਰਮਾਨ ਹੈ।

ਜੇ ਤੁਸੀ ਕਹੋ ਮਿਟਾ ਤਾ ਦਿੰਦੇ ਸਾਡੀ ਫੌਜਦਾਰੀ ਨਹੀ, ਅੰਗ੍ਰੇਜ਼ ਰਾਜੇ ਹੈਨ, ਤਾ ਏਹ ਬਾਤ ਝੂਠ ਹੈ। ਫੌਜਦਾਰੀ ਨਾਲ ਖੜਾ ਬੀ ਤਾ ਨਹੀ ਹੋਆ ਕੂਕਾ ਪੰਥ। ਮੰਤ੍ਰ ਸਕਤ ਨਾਲ ਹੋਆ ਹੈ। ਤੁਸੀ ਬੀ ਮੰਤ੍ਰ ਸਕਤ ਨਾਲ ਮਿਟਾ ਦਿਓ। ਤੁਸੀ ਹੀ ਆਧੇ ਹੋ ਰਾਮ ਸਿੰਘ ਨੇ ਕੀਤਾ ਹੈ ਕੂਕਾ ਪੰਥ। ਸੋ ਰਾਮ ਸਿੰਘ

ਦਾ ਕੱਲੇ ਦਾ ਕੀਤਾ ਤੁਸੀ ਸਾਰੇ ਕਠੇ ਹੋਕੇ ਹਟਾ ਦਿਓ। ਜੇ ਇਕ ਦਾ ਕੀਤਾ ਤੁਮਾਰੇ ਬਹੁਤਿਆ ਤੇ ਨਾ ਹਟਿਆ ਤਾ ਤੁਸੀ ਤਨਖਾਹ ਕੀ ਲਾਓਗੇ ਤੇ ਬਖਸੋਗੇ ਕੀ? ਤਾ ਤੁਸਾ ਨੂ ਨਮੋਸੀ ਹੋਊ ਸਾਰਿਆ ਕੋ ਜਿਨਾ ਨੇ ਤਨਖਾਹ ਲਾਈ ਹੈ ਅਰ ਲਉਣ ਨੂ ਆਧੇ ਹੋ ਝਬਚਿਰੀ। ਅਗੇ ਤੁਸੀ ਜਾਣੋ, ਜਿਸ ਪਾਸੇ ਕੂੜ ਹੋਊ ਓਸੇ ਪਾਸੇ ਮੁਕ ਜਾਊ।

ਕੂੜ ਮੈ ਫੁਰਤੀ ਚਲਾਕੀ ਤਾ ਬੜੀ ਹੈ ਪਰ ਦਮ ਨਹੀ ਸਚ ਬਰਾਬਰ। ਜਿਸ ਕੰਮ ਨੂ ਤੁਸੀ ਲਗੋ ਨਾਲੇ ਸਿੰਘ ਸਭਾ ਵਾਲਿਆ ਕੋ ਬੀ ਨਾਲ ਲਾ ਲੈਣੀ, ਕੁਛ ਬਾਕੀ ਨਾ ਛਡ ਲੈਣੀ ਫੇਰ ਦੀ। ਨਾਲੇ ਓਨਾ ਕੋ ਬੀ ਤੁਸੀ ਆਪਨੇ ਨਾਲ ਸਾਮਲ ਕਰ ਲੈਣਾ ਜਿਸ ਕੰਮ ਕੋ ਤੁਸੀ ਲਗੋ। ਜਿਸ ਜਿਸ ਨੇ ਮੁਕਤਸਰ ਜੀ ਕਲਾਮ ਲਿਖਕੇ ਆਪੋ ਆਪਣੀ ਸਹੀ ਪਾਕੇ ਫੇਰੀ ਹੈ ਸਾਰਿਆ ਅਸਥਾਨੀ ਗੁਰਦੁਆਰੀ ਰਾਜਿਆ ਸਿੰਘਾ ਵਿਚ, ਸਾਰੇ ਰਾਜੇ ਸਿੰਘ ਕੂਕਿਆ ਦਾ ਲਹੂ ਪੀਣ ਲਾਏ ਦਿਤੇ ਹੈਨ।

ਜਿਥੇ ਕੂਕੇ ਗੁਰੂ ਜੀ ਦਾ ਅਸਥਾਨ ਜਾਣਕੇ ਮਥਾ ਟੇਕਣ ਜਾਦੇ ਹੈਨ ਤਾ ਅਗਿਓ ਓਹ ਪੁਜਾਰੀ ਸਿੰਘ ਕੂਕਿਆ ਨੂ ਦੂਰੋ ਦੂਰੋ ਕਰਿਕੇ ਪੈਦਾ ਹੈਨ ਸਾਰੀ ਗੁਰਦੁਆਰੀ। ਜੇ ਓਨਾ ਨੂ ਕੂਕੇ ਪੁਛਦੇ ਹੈ ਭਾਈ ਜੀ ਕਿਉ ਨਹੀ ਮਥਾ ਟੇਕਣ ਦਿੰਦੇ ਤਾ ਓਹ ਅਗੇ ਤੇ ਆਧੇ ਨੇ ਤੁਸਾ ਦਾ ਗੁਰਦੁਆਰੇ ਨਾਲ ਕੀ ਵਾਸਤਾ ਹੈ ਮੁਸਲਿਆ ਦਾ? ਫੇਰ ਕੂਕੇ ਆਧੇ ਹੈਨ ਤੁਸੀ ਸਾਨੂ ਮੁਸਲੇ ਕਿਸ ਤਰਾ ਆਧੇ ਹੋ ਤਾ ਓ ਆਧੇ ਹੈ ਸਾਨੂ ਅਕਾਲ ਬੁੰਗੇ ਤੋ ਲਿਖਾ ਆਇਆ ਹੈ ਨਾਲੇ ਮੁਕਤਸਰੋ ਲਿਖਾ ਆਇਆ ਹੈ। ਬਡੇ ਬਡੇ ਮਹੰਤਾ ਦੀ ਸਹੀ ਨਾਲ। ਐਡੇ ਬਡੇ ਮਹੰਤਾ ਨੇ, ਅੰਮ੍ਰਿਤਸਰੀਆ ਅਕਾਲ ਬੁੰਗੇ ਵਾਲਿਆ ਨੇ ਝੂਠ ਨਹੀ ਬੋਲਾ, ਜਾਓ ਪਰੇ। ਦੂਰੋ ਦੂਰੋ ਕਰਕੇ ਤਾਹਿ ਦਿੰਦੇ ਹੈ। ਕੂਕੇ ਫੇਰ ਮੁੜ ਪੈਦੇ ਹੈਨ। ਆਧੇ ਹੈ ਅਛਾ ਗੁਰੂ ਤੇਰਾ ਭਾਣਾ।

ਸੋ ਜੀ ਏਹੁ ਅਰਦਾਸ ਤਾ ਤੁਸਾ ਦੇ ਪਾਸ ਭੇਜੀ ਹੈ ਕੂਕਿਆ ਨੇ। ਤੁਸੀ ਮੁਖ ਹੋ ਸਾਰੇ ਪੰਜਾਬ ਮੈ ਅਕਾਲ ਬੁੰਗੇ ਵਾਲੇ, ਨਾਲੇ ਤੁਮਾਰੇ ਪਾਸ ਸਿੰਘ ਸਭਾ ਲਗਦੀ ਹੈ। ਆਪ ਭੀ ਬਡੇ ਹੋ ਤੇ ਤੁਮਾਰੇ ਪਖੀ ਭੀ ਬਡੇ ਹੈਨ ਰਾਜੇ ਬਲਧਾਰੀ। ਇਹ ਕਿਸਾ ਮੁਕਾਓ ਜਿਸ ਤਰਾ ਸੇ ਮੁਕਦਾ ਹੈ। ਪਾਇਆ ਬੀ ਤੁਸਾ ਦਾ ਈ ਪਿਆ ਹੈ। ਜੋ ਸਿਖੀ ਦਾ ਬਾਣਾ ਰਖੇ ਅਰ ਪੜੇ ਕਲਾਮ ਓਹੁ ਵਡਾ ਤਨਖਾਹੀਆ ਹੈ, ਅਰ ਜੋ ਬਾਣਾ ਬੀ ਸਿਖੀ ਦਾ ਹੋਵੇ ਅਰ ਬਾਣੀ ਭੀ ਦੂਹਾ ਗ੍ਰੰਥ ਸਾਹਿਬਾ

ਦੀ ਬਿਨਾ ਹੋਰ ਨਾ ਪੜੇ, ਮੰਤ੍ਰ ਬੀ ਸੋਈ ਪੜੇ ਜੋ ਦਸਾ ਗੁਰਾ ਦਾ ਹੁਕਮ ਹੈ, ਓਸ ਕੋ ਦੂਰੋ ਦੂਰੋ ਕਰਨੀ ਨਾਲੇ ਮੁਸਲਾ ਕਹਿਣਾ, ਏਹੁ ਤੁਸੀ ਬਚਾਰ ਲੇਓ ਓਹੁ ਤਨਖਾਹੀਆ ਹੈ ਜਾ ਨਹੀ। ਮਾਰਨਾ ਹਟਾਉਣਾ ਨਾਲੇ ਗੁਰ ਸਬਦ ਤੇ।

ਅਸੀ ਤਾ ਬਾਣੀ ਗੰ੍ਥ ਸਾਹਿਬਾ ਦੀ ਪੜਨੀ ਹੈ ਦੋਹਾ ਦੀ ਅਰ ਮੰਤ੍ਰ ਸੋ ਪੜਣਾ ਹੈ ਜੋ ਦਸਾ ਗੁਰਾ ਵਿਚ ਪ੍ਰਮਾਨ ਹੋਵੇ, ਨਿਹੰਗਾ ਨਾਗਿਆ ਮੈ ਬੀ, ਸਿਖਾ ਸਾਧਾ ਮੈ ਬੀ ਪ੍ਰਮਾਨ ਹੋਵੇ।[1] ਪਗ ਦਾ ਸਾਨੂ ਕੁਛ ਡਰ ਨਹੀ, ਚਾਹੇ ਕਿਸੇ ਦੀ ਲਹੇ ਚਾਹੇ ਨਾ ਲਹੇ। ਜੇ ਡਰ ਹੋਊ ਤਾ ਜਿਨਾ ਦਾ ਹੁਕਮ ਹੈ ਏਹੁ ਮੰਤ੍ਰ ਅਰ ਬਾਣੀ ਪੜਨ ਦਾ ਓ ਜਾਨਣ ਦਸੇ ਗੁਰੂ।

ਜੇ ਤੁਸੀ ਕਹੋ ਅਠਾਰਾ 18 ਬਰਸਾ ਪਿਛੋ ਕਿਓ ਇਹੁ ਬਾਤ ਲਿਖੀ ਹੈ, ਅਸੀ ਤੁਸਾਡੀ ਵਲ ਦੇਖਦੇ ਰਹੇ ਕਿ ਅਜ ਮੁੜਦੇ ਹੈ ਕਲ ਕੋ ਮੁੜੇਗੇ। ਜਦ ਤੁਸੀ ਨਹੀ ਮੁੜੇ ਅਠਾਰਾ 18 ਬਰਸ ਤਾਈ ਤਾ ਲਿਖੀ ਹੈ ਏਹੁ ਹਰਿਦਾਸ ਤੁਸਾ ਵੰਨੇ ਜੋ ਹੁਣ ਕੁਛ ਕਰੋ ਜੋ ਪਿਛੇ ਲਿਖਾ ਹੈ। ਨਹੀ ਤਾ ਅਸੀ ਸਾਰੀ ਚੀਜ ਥੁਆਨੂ ਮੋੜ ਦੇਵਾਗੇ, ਕੁਛ ਹੋਰ ਬੀ ਬਿਆਜ ਬਜੋ ਦੇਵਾਗੇ ਜੇੜਾ ਸੁਭਾਓ ਤੁਸੀ ਸਾਡੇ ਨਾਲ ਬਰਤੇ ਸਾਰੇ ਈ। ਜੇ ਆਖੋ ਕਦ? ਗੁਰੂ ਜਦ ਮੁੜਾਊਗਾ, ਫੇਰ ਨਹੀ ਡੇਰ ਕਰਨੀ।

ਜੇ ਅਸੀ ਮੋੜਨ ਜੋਗੇ ਹੁੰਦੇ, ਹੁਣ ਤਾਈ ਡੇਰ ਕਿਉ ਕਰਦੇ। ਭਾਈਚਾਰੇ ਦੀ ਭਾਜੀ ਕਿਉ ਰਖਦੇ ਸਿਰ ਤੇ। ਨਾਲੇ ਹੋਰ ਭੀ ਬਾਤ ਹੈ ਜੋ ਗੁਰੂ ਜੀ ਨੇ ਬਿਨਾ ਬਚਾਰੇ ਅਛੀ ਤਰਾ ਦੇਖੇ ਛੇਤੀ ਕਰਨੀ ਧੀਰਜ ਨਾ ਕਰਨਾ, ਏਹ ਕੰਮ ਮਨੁਖਾ ਦਾ ਨਹੀ ਏਹੁ ਕੰਮ ਭੂਤਨਿਆ ਦਾ ਹੈ, ਹਕਾਇਤਾ ਮੈ ਲਿਖਾ ਹੈ।

ਜੋ ਤੁਸੀ ਕੰਮ ਭੂਤਨਿਆ ਦਾ ਕੀਤਾ ਹੈ ਅਸੀ ਨਹੀ ਕੀਤਾ ਭੂਤਾ ਦਾ ਪਰ ਥੁਆਨੂ ਤਾ ਮਲੂਮ ਹੋਊ ਜਦ ਤੁਮਾਰੇ ਨੇਤ੍ਰਾ ਉਤੋ ਛਾਈ ਲਹੂਗੀ ਗਾਫੂਲੀ ਦੀ। ਅਜੇ ਤੁਮਾਰੀ ਮਤ ਪੂਜਾ ਨੇ ਛਾਈ ਹੋਈ ਹੈ ਮੰਸਦਾ ਕੀ ਤਰਾ। ਦੂਹਾ ਬਾਤਾ ਮੈ ਇਕ ਕਰੇ ਬਿਨਾ ਹਮ ਤੁਮਾਰਾ ਪਿਛਾ ਨਹੀ ਛੋਡੇਗੇ, ਕੇ ਮਿਲੋ ਕੇ ਮਿਟਾਓ। ਜੋ ਤੁਸਾ ਨੂ ਅਛੀ ਲਗੇ ਸੋ ਕਰੋ।

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ ਸਾਰੇ ਖਾਲਸੇ ਜੀ ਕੋ ਸਾਰੇ ਕੂਕਿਆ ਦੀ। ਥੋੜਾ ਲਿਖਾ ਬਹੁਤ

ਕਰਕੇ ਸਮਝ ਲੈਣਾ। ਜੇੜ੍ਹਾ ਸਿੰਘ ਤੁਸਾ ਨੂ ਹਰਿਦਾਸ ਦੇਵੇ ਉਸਨੂ ਤੁਸੀ ਆਪਣਾ ਹੁਕਮ ਸੁਣਾ ਦੇਣਾ ਜੋ ਤੁਸੀ ਕਰਨੀ ਹੋਵੇ ਮਹੀਨੇ ਦੋ ਚਾਰ ਤਾਈ। ਤੁਮਾਰਾ ਹੁਕਮ ਏਹੁ ਕੂਕਿਆ ਕੋ ਸੁਣਾ ਦੇਵੇਗਾ। ਏਹ ਹਰਿਦਾਸ ਪਹੁੰਚੇ ਸ੍ਰੀ ਅੰਮ੍ਰਿਤਸਰ ਜੀ ਅਕਾਲ ਬੁੰਗੇ।

1. ਦਸਾਂ ਗੁਰੂਆਂ ਦਾ ਤੇ ਮੰਤਰ ਦਾ ਪ੍ਰਮਾਣ ਏਥੇ ਪੁਜਾਰੀਆਂ ਅਤੇ ਆਮ ਸਿੱਖਾਂ ਦੇ ਪੱਖ ਨੂੰ ਧਿਆਨ ਵਿੱਚ ਰੱਖਕੇ ਦਿੱਤਾ ਗਿਆ ਹੈ।

# 61

## ੧ੴ ਸਤਿਗੁਰਿ ਪ੍ਰਸਾਦਿ।

ਹੋਰੁ ਭਾਈ ਨਰੈਣ ਸਿੰਘਾਂ ਜੀ ਤੁਸੀ ਏਹੁ ਕਰਨਾ ਜੋ ਪੁਜਾਰੀਆ ਵਾਲੀਆ ਹਰਿਦਾਸਾ ਹੈਨ ਸੋ ਤਾ ਤੁਸੀ ਆਪਣੇ ਪਾਸ ਰਖਣੀਆ। ਇਨਾ ਦਾ ਉਤਾਰ ਕਰਕੇ ਸੰਚੀ ਬਣਾ ਲੈਣੀ। ਕਿਸੇ ਅਛੇ ਲਿਖਾਰੀ ਤੇ ਲਿਖਾ ਕੇ ਸੁਧੁ ਲਿਖਾਉਣੀ। ਜੋ ਇਸ ਮੈ ਅਖ੍ਰ ਲਿਖੇ ਹੈ ਸੋਈ ਲਿਖਣੇ, ਬਧਿ ਘਟਿ ਨਾ ਲਿਖਣੇ। ਮੇਰੀ ਲਿਖਤ ਤੂ ਆਪਣੇ ਪਾਸ ਹੀ ਰਖੀ। ਜਿਸਨੂ ਤੇਰੀ ਮਰਜੀ ਹੋਵੇ ਓਸਨੂ ਦਿਖਾ ਦੇਈ। ਤੂ ਸਿਆਣਾ ਈ ਹੈ ਨਾ, ਤੈਨੂ ਕੀ ਸਮਝਾਉਣਾ ਹੈ ਬਹੁਤਾ।

ਜਿਉ ਜਿਉ ਤੈਨੂ ਦਿਤੀਆ ਹੈ ਪੁਜਾਰੀਆ ਬਾਲੀਆ ਹਰਿਦਾਸਾ, ਤਿਉ ਤਿਉ ਹੀ ਸੰਚੀ ਉਤੇ ਲਿਖਾਈ। ਅਗੇ ਪਿਛੇ ਨਾ ਲਿਖਾਈ। ਤੂ ਆਪ ਨਾ ਲਿਖੀ, ਕਿਸੇ ਲਿਖਾਰੀ ਤੋ ਲਿਖਾਈ ਸੋਹਣੇ ਅਖ੍ਰੀ। ਤੇਰੀ ਲਿਖਤ ਜਰਾ ਰਲੀ ਮਿਲੀ ਹੁੰਦੀ ਹੈ। ਅਰੁ ਪਤਾ ਦੇਈ ਨਾ ਦੁਸਟਾ ਕੋ। ਕਹੀ ਕਿਤੇ ਮੇਲੇ ਉਤੇ ਲਿਖੀ ਹੈ, ਗੁਰੂ ਜਾਣੇ ਕਿਨ ਲਿਖੀ ਹੈ। ਜੇ ਬਹੁਤੁ ਪੁਛਣਿ ਤਾ ਆਖੀ ਕਿਤੋ ਪਤਾ ਲਊਗਾ ਕਿਥੇ ਕਿਨ ਲਿਖੀ ਹੈ। ਆਖੀ ਸਿਰਨਾਮਾ ਦੇਖਿ ਲਿਓ, ਆਪੇ ਤੁਸਾ ਕੋ ਮਾਲੂਮ ਹੋਇ ਜਾਊ, ਮੈਨੂ ਕੀ ਪੁਛਦੇ ਹੋ। ਜੋ ਲਿਖਾ ਹੈ ਸੋ ਤੁਸੀ ਕਰੋ, ਭਾਮੇ ਕਿਨੇ ਲਿਖੀ ਹੋਵੇ ਮੈ ਨਹੀ ਲਿਖੀ। ਗੁਰੂ ਜਾਣੇ ਜਿਨ ਲਿਖੀ ਹੈ। ਇਹੁ ਆਖਕੇ ਪਿਛਾ ਛੁਡਾ ਲਈ ਦੁਸਟਾ ਤੇ।

ਅਰੁ ਪਟਣੇ ਸਾਹਿਬ ਜਾਕੇ ਮਥਾ ਟੇਕੀ। ਆਖੀ ਜੀ ਅਸੀ ਕੂਕੇ ਹਾ, ਹਰਿਦਾਸ ਤੇ ਤੁਸੀ ਨਹੀ ਕਰਦੇ ਆਖੀਦੇ ਕੂਕਿਆ ਦੀ ਨਾ ਕਰੋ, ਭੇਟਾ ਨਾ ਦੇਈ ਕੁਛੁ। ਇਹੁ ਆਖੀ ਜੀ ਮੇਰੀ ਏਹੁ ਅਰਜ ਹੈ ਤੁਮਾਰੇ ਅਗੇ ਜੋ ਕੂਕੇ ਤਨਖਾਹੀ ਤੁਸੀ ਆਪ ਹੀ ਦੇਖ ਲਏ ਹੈਨ ਕੇ ਕਿਤੋ ਤੁਮਾਰੇ ਪਾਸ ਲਿਖਾ ਆਇਆ ਪੰਜਾਬ ਦੇ ਕਿਸੇ ਗੁਰਦੁਆਰੇ ਤੇ। ਸੋ ਤੁਸੀ ਏਹੁ ਸੁਣਾ ਦਿਓ ਸਾਨੂ। ਜੋ ਬੋਲਣ ਸੋ ਲਿਖਕੇ ਪਾਸ ਰਖੀ ਅਰੁ ਹਰਿਦਾਸ ਕੋਈ ਨਾ ਦਿਖਾਈ ਪਟਣੇ। ਏ ਚੋਰਿ ਕੁਛ ਸੁਣਾਉਣੇ

ਲਾਇਕ ਨਹੀ, ਏਨਾ ਦੇ ਬਣੋਈ ਏਨਾ ਨੂ ਆਪੇ ਓਈ ਸੁਣਾ ਦੇਣਗੇ ਹਰਿਦਾਸਾ ਦਾ ਤਾਤਪ੍ਰਜ, ਜਿਨਾ ਨੇ ਅਗੇ ਏਨਾ ਕੋ ਕਹਾ ਹੈ ਕੂਕੇ ਤਨਖਾਹੀ ਹੈਨ।

ਏਹੁ ਬਾਤਿ ਤੈ ਅਛਾ ਕੀਤਾ ਹੈ ਵਿਆਹਿ ਆਪਣੇ ਦੀ ਬਾਤਿ ਸੁਣਾ ਦਿਤੀ, ਮੈ ਪੁਛਣੀ ਸੀ ਤੈਨੂ। ਭਾਈ ਜੀ ਇਕ ਸੁਖ ਦੀ ਕੀ ਬਾਤ ਹੈ ਗੁਰੂ ਜੀ ਗਰੰਥ ਜੀ ਮੈ ਲਿਖਾ ਹੈ ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ।

ਹੋਰੁ ਕਲਪ ਵਿਰਛੁ ਨਹੀ, ਨਾਮ ਹੀ ਕਾਮਧੇਨ ਕਲਪ ਬਿਰਛ ਹੈ। ਜੋ ਸੁਰਗ ਮੈ ਲੋਕ ਬੋਲਤੇ ਹੈ ਵਿਰਛ ਗਊ ਓ ਨਾਮ ਦੇ ਬਣਾਏ ਹੋਏ ਹੈਨ, ਸਤਿ ਬਾਤ ਹੈ ਏਹੁ। ਹੋਰੁ ਭਾਈ ਤੂ ਜੋ ਸੀਤ ਪ੍ਰਸਾਦਿ ਦੀ ਬਾਤ ਲਿਖੀ ਹੈ, ਸੋ ਜੀ ਸੀਤ ਪ੍ਰਸਾਦੁ ਤਾ ਮੇਰਾ ਬਚਨੁ ਹੈ। ਜੋ ਬਚਨੁ ਮੰਨੇਗਾ ਓਸਕੋ ਅਨੇਕ ਸੁਖ ਹੋਣਗੇ। ਜੂਠੇ ਟੁਕੜੇ ਤੇ ਕੁਛੁ ਨਹੀ ਲਾਭੁ ਹੁੰਦਾ। ਹੁਣਿ ਜੂਠੀ ਰੋਟੀ ਬਰਤਾਉਣੀ ਮਾਕੂਫ ਕਰ ਦਿਤੀ ਹੈ। ਕੁਛੁ ਫਾਇਦਾ ਨਹੀਂ ਕਰਦੀ ਤਾ ਮ੍ਨੇ ਕੀਤੀ ਹੈ। ਸਭ ਕੋ ਹੁਕਮੁ ਸੁਣਾ ਦੇਣਾ ਨਾ ਕੋਈ ਜੂਠਾ ਦੇਵੇ ਕਿਸੇ ਕੋ, ਨਾ ਕੋਈ ਜੂਠਾ ਖਾਵੇ ਕਿਸੇ ਦਾ।

ਭਾਈ ਮੈ ਤੇਰੇ ਜਿਤਨੀਆ ਹਰਿਦਾਸਾ ਨਹੀ ਅਗੇ ਦਿਤੀਆ ਕਿਸੇ ਨੂ। ਅੰਬ੍ਰਸਰ ਜੀ ਜਾ ਕੇ ਸ੍ਰਬਤ ਕੋ ਮੇਰੀ ਰਾਮਸਤਿ ਫਤੇ ਬੁਲਾਈ। ਜੁਆਲਾ ਦੇਈ ਕੋ ਘਰ ਜਾ ਕੇ ਮੇਰੀ ਰਾਮਸਤਿ ਬੁਲਾਉਣੀ। ਹਮਾਰੀ ਸੁਖ ਅਨੰਦ ਦੀ ਖਬਰ ਦੇਣੀ। ਆਖਣਾ ਜੋ ਤੈਨੂ ਧਾਰਨਾ ਬਤਾਈ ਹੈ ਲਿਖਕੇ, ਓਹੁ ਧਾਰਨਾ ਖੂਬੁ ਤਕੜੀ ਹੋ ਕੇ ਧਾਰਨ ਕਰਿਨੀ। ਮੰਗ ਵੀ ਓਹੋ ਮੰਗਣੀ ਜੋ ਮੰਗਣੀ ਲਿਖੀ ਹੈ। ਹਮੇਸਾ ਈ ਮੰਗਣੀ, ਫੇਰ ਬਹੁਤੁ ਲਾਭ ਹੋਊ। ਮਾਲਾ ਜਰੂਰ ਫੇਰਨੀ ਹਮੇਸ 24000।

ਫੇਰ ਕਦੇ ਕੋਈ ਆਵੇ ਹਮਾਰੀ ਤਰਫ ਤਾ ਤੈ ਜੁਆਲਾ ਦੇਈ ਹਰਿਦਾਸ ਬੀ ਭੇਜਣੀ ਆਪਣੀਂ ਤੇ ਹਮਾਰੀ ਤਰਫ ਜੋ ਏਥੋ ਹੋ ਕੇ ਗਏ ਹੈ ਓਸਕੋ ਸੁਣਾਈ ਏਹੁ ਬਾਤਿ।

1. ਪਿੰਡ ਰੋੜੇ ਜ਼ਿਲ੍ਹਾ ਫ਼ਿਰੋਜ਼ਪੁਰ।

## 62

### ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲਿ ਸਿੰਘ, ਜੋਗ ਉਪਮਾ ਭਾਈ ਸਾਉਨਿ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਿਨਾਮ ਸਿੰਘ, ਸੋਭਾ ਸਿੰਘ, ਧੰਨਾ ਸਿੰਘ, ਕ੍ਰਿਪਾਲ ਸਿੰਘ ਹੋਰੁ ਸਬ੍ਹੰਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈ ਬੀਬੀ ਕੋ ਰਾਮਸਤਿ ਵਾਚਣੀ।

ਹੋਰੁ ਅਸੀ ਆਨੰਦ ਹੈ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖੇ ਇਹੁ ਮੰਗਦੇ ਹਾਂ ਗੁਰੂ ਜੀ ਪਾਸ ਤੇ। ਅਗੇ ਜੋ ਗੁਰੂ ਜੀ ਨੂ ਭਾਵੇ। ਹੋਰੁ ਜੀ ਜਿਸ ਜਿਸ ਸਰੀਰ ਨੇ ਕਹਾ ਹੈ ਕੇ ਮੈਨੂ ਏਹੁ ਦੁਖੁ ਹੈ, ਇਹੁ ਦੁਖੁ ਹੈ ਸੋ ਸਭੋ ਹੀ ਦੁਖੁ ਕਟਿ ਜਾਊਗਾ। ਢੂਹੀ ਦੁਖੁ, ਸੁੰਨਪਾਤੁ, ਮਿਰਗੀ ਬੀ, ਭੂਤੁ ਭੀ, ਹੋਰੁ ਬੀ ਜੋ ਮਾਨੁਖਾ ਕੋ ਮਾਨੁਖ ਦੁਖੁ ਦੇ ਰਹੈ, ਹੋਰੁ ਬੀ ਜੋ ਨੰਗ ਭੁਖ ਕਾ ਦੁਖੁ ਹੈ, ਸੋ ਸਾਰਾ ਈ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ।

ਗੁਰੂ ਜੀ ਦਾ ਹੁਕਮੁ ਹੈ ਸਰਬ ਰੋਗ ਕਾ ਅਉਖਧੁ ਨਾਮੁ। ਸੋ ਜੀ ਨਾਮ ਦਾ ਤੇ ਬਾਣੀ ਪੜਨ ਦਾ ਏਹੁ ਬਡਾ ਮਹਾਤਮੁ ਹੈ ਜੋ ਸਵਾ ਪਹਿਰੁ ਰਾਤ ਤੇ ਪਹਰ ਤੇ ਉਠਕੇ ਹਮੇਸਾ ਸਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨੁ ਕਰਨਾ ਦਿਨ ਰਾਤ ਕੰਮ ਕਾਰ ਮੈ ਜਿੰਨਾ ਹੋਇ ਆਵੇ। ਅਰੁ ਜਥਾ ਸਕਤ ਦਾਨੁ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉ ਨਾ, ਪਰੁ ਪਿਛਾ ਰਾਤ ਨਾਉਣਾ ਜਰੂਰ, ਤਾ ਸਾਰੇ ਈ, ਸਭਿ ਦੇ ਦੁਖ ਕਟਿ ਜਾਣਗੇ। ਏਹੁ ਸਭ ਕੋ ਸੁਣਾ ਦੇਣ।

ਹੋਰੁ ਭਾਈ ਸਾਉਣ ਸਿੰਘ, ਜੋ ਤੈ ਲਿਖਾ ਥਾ ਦੋ ਨਸਾਨ ਟੁਟਿ ਗਏ, ਸੋ ਸਾਨੂ ਖਬ੍ਰ ਨਹੀ ਸੀ ਅਗੇ ਜੋ ਕੀਧੇ ਟੁਟੇ ਹੈ, ਤਾਂ ਨਹੀ ਤੈਨੂ ਜਬਾਬੁ ਲਿਖਾ। ਹੁਣਿ ਖਬ੍ਰ ਲਗੀ ਹੈ ਸਾਨੂ। ਥੋੜੇ ਦਿਨਿ ਹੋਏ ਹੈਨ। ਦੋ ਈ ਨਸਾਨ ਮੀਰੀ ਤੇ ਪੀਰੀ ਦੇ ਟੁਟੇ ਹੈ। ਅਗਲੀ ਮੀਰੀ ਪੀਰੀ ਦੂਰਿ ਹੋਣ ਦਾ ਸਮਾ ਹੈ ਹੁਣਿ

ਆਇਆ। ਅਗੇ ਗੁਰੂ ਵੇਅੰਤੁ ਹੈ। ਆਪਣੇ ਭਾਣੇ ਨੂ ਆਪੇ ਹੀ ਜਾਣਦਾ ਹੈ, ਪਰ ਏਹੁ ਹੁਕਮੁ ਗੁਰੂ ਜੀ ਦਾ ਈ ਲਿਖਾ ਹੈ, ਤਾ ਮੈ ਲਿਖਾ ਹੈ।

ਹੋਰੁ ਜੀ ਹੁਕਮਨਾਮੇ ਮੈ ਕੀ ਲਿਖਣੇ ਹੈ। ਹੁਕਮਨਾਮੇ ਤਾਂ ਗੁਰੂ ਜੀ ਦੇ ਈ ਲਿਖੇ ਦੇਖ ਲੈਣੇ ਜਿਨ ਦੇਖਣੇ ਹੋਣਿ, ਮੰਨਣੇ ਹੋਣਿ। ਮੰਨੇ ਬਿਨਾ ਦੇਖੇ ਦਾ ਕੁਛ ਫਾਇਦਾ ਨਹੀ ਹੁੰਦਾ। ਦੋ ਈ ਤਾਂ ਗਰੰਥ ਸਾਹਿਬ[1], ਸੌ ਸਾਖੀ, ਪਰੇਮ ਸਮਾਰਗੁ ਏਹੁ ਹੁਕਮਨਾਮਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾ ਕੋ, ਜਾਤਾ ਕੋ। ਅਰੁ ਮੈ ਵੀ ਸਾਰੀ ਸੰਗਤ ਦੇ ਬਾਸਤੇ ਲਿਖਕੇ ਭੇਜ ਦਿਤੇ ਹੈ। ਰਾਮਦਾਸ ਪੁਰੇ ਪਏ ਹੈ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ। ਦੇਖਣੇ ਈ ਹੈਨ ਭਾਮੇ ਕਿਤਨੇ ਦੇਖ ਲੈਣ, ਚਟਣੇ ਤਾਂ ਨਹੀ। ਇਕੁ ਚਟਿ ਲਊ ਇਕੁ ਐਮੇ ਰਹੂਗਾ।

ਹੋਰੁ ਜੀ ਨਾਮ ਗਾਮ ਸਭਦੇ ਲਿਖਣੇ ਅਉਖੇ ਹੈ, ਸਭਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾ ਦੇਣੀ। ਭਜਨ ਬਾਣੀ ਕਾ ਹੁਕਮੁ ਸਭ ਕੋ ਸੁਣਾ ਦੇਣਾ, ਅਰੁ ਪਿਛਾ ਰਾਤ ਨਾਇਕੇ ਜੋ ਭਜਨੁ ਕਰੂਗਾ, ਓਸਦਾ ਸਾਰਾ ਦੁਖੁ ਕਟਿ ਜਾਊਗਾ। ਏਥੇ ਸਾਨੂ ਭੀ ਬਡਾ ਦੁਖੁ ਹੋਆ ਥਾ, ਸਰੀਰੁ ਤੜਫਦਾ ਸੀ ਰਾਤ ਦਿਨ। ਜਿਸ ਦਿਨ ਤੇ ਪਿਛਾ ਰਾਤ ਨ੍ਹਾ ਕੇ ਭਜਨੁ ਬਾਣੀ ਕਰਨ ਲਗੇ, ਓਸੇ ਦਿਨ ਤੇ ਠੰਢ ਬ੍ਰਤ ਗਈ ਸਾਨੂ। ਅਰੁ ਗੁਰੂ ਜੀ ਦਾ ਬੀ ਹੁਕਮੁ ਹੈ, ਪਿਛਾ ਰਾਤ ਦੇ ਨਾਮਣ ਦਾ ਬਡਾ ਈ ਮਹਾਤਮੁ ਲਿਖਾ ਹੈ ਗੁਰੂ ਜੀ ਨੇ। ਗੁਰੂ ਜੀ ਦਾ ਤਾਂ ਹੁਕਮੁ ਮੰਨੇਗਾ ਓਸਨੂ ਬਹੁਤੁ ਸੁਖੁ ਹੋਊਗਾ।

ਬਿਨਾ ਹੁਕਮੁ ਮੰਨੇ ਦੇਖ ਲੇਓ ਗੁਰੂ ਜੀ[2] ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਦ ਜੀ ਨੂ ਮਿਲੀ, ਕਿਸੇ ਥਾਂ ਦੇ ਖਤ੍ਰੀ ਨੂ। ਅਗੇ ਦਾਤੂ, ਦਾਸੂ, ਮੋਹਰੀ, ਮੋਹਣੁ ਬੈਠੇ ਰਹੇ, ਰਾਮਦਾਸ ਕੋ ਗਦੀ ਮਿਲੀ, ਕਿਸੇ ਥਾ ਦੇ ਖਤ੍ਰੀ ਦੇ ਮੁੰਡੇ ਨੂ, ਨਾਲੇ ਲੜਕੀ। ਸੋ ਜੀ ਬਿਨਾ ਹੁਕਮੁ ਮੰਨੇ ਭਾਮੇ ਸੌ ਹੁਕਮਨਾਮਾ ਹੋਵੇ ਪਾਸ, ਤਾ ਵੀ ਕੁਛ ਸੁਖੁ ਨਹੀ ਹੁੰਦਾ।

ਹੋਰੁ ਜੀ ਹੁਣਿ ਏਥੇ ਦਾ ਹਵਾਲੁ ਲੇਵੋ ਜਿਸ ਕਰਿਕੇ ਅਸੀ ਮਨੇ ਕਰਦੇ ਹਾਂ ਏਥੇ ਆਉਣ ਤੇ ਸਿਘਾ ਨੂ। ਸੰਗਤ ਤਾਂ ਸਾਡੇ ਦੇਹ ਪਰਾਨ ਹੈਨ। ਏਹੁ ਬਾਤ ਮੈ ਸਚੀ ਲਿਖੀ ਹੈ ਝੂਠੀ ਨਾ ਜਾਣਨੀ। ਏਵਾਈ ਬੰਦੂਕਾ (ਲਈ) ਸਾਡੇ ਉਤੇ ਖੜੇ ਹੈਨ। ਏਨਾ ਨੂ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਉਹੁਦੇ ਦਾਰ, ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨਕੋ ਫਕੜੋ ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾਂ ਓਸਕੋ ਫਕੜੋ। ਜੇ ਕੋਈ ਅੰਦ੍ਰ ਤੇ ਕਿਸੇ ਕੋ

ਦੇਵੇ ਤਾਂ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆ ਕੋ।

ਜੇ ਚਾਰ ਉਗਲਿ ਕਾਗਤੁ ਦਿੰਦੇ ਲੈਂਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ, ਤਾਂ ਨਾਲੇ ਏਨਾ ਸੰਤਰੀ ਨੂ ਕੈਦ ਕਰਿ ਦੇਣ ਨਾਲੇ ਬੈਤਾ ਮਾਰਨ ਪਹਰੇ ਬਾਲਿਆ ਦੇ, ਨਾਲੇ ਨਾਮੇ ਕਟਿ ਦੇਣ ਏਨਾ ਦੇ, ਅਰੁ ਨਾਲੇ ਥੁਆਨੂ ਕੈਦ ਕਰਿ ਦੇਣਿ, ਅਰੁ ਸਾਨੂ ਬੀ ਖਬ੍ਰ ਨਹੀ ਕਿਥੇ ਲੈ ਜਾਣਿ ਦੁਖ ਦੇ ਥਾਂ ਅਰੁ ਬਹੁਤੁ ਦੁਖੁ ਦੇਣ। ਏ ਮਹਾ ਮਲੇਛ ਹੈਨ, ਇਨ ਮੈ ਦਿਆ ਰਤੀ ਭਰਿ ਨਹੀ। ਏਸ ਬਾਸਤੇ ਅਸੀ ਮਨੇ ਕਰਦੇ ਹਾਂ। ਅਰੁ ਦ੍ਰਸਨੁ ਮੇਲਾ ਕੁਛੁ ਨਹੀ ਹੁੰਦਾ ਅਰੁ ਖ੍ਰਚੁ ਖੇਚਲ ਬਹੁਤੁ ਹੈ ਆਉਣ ਮੈ। ਜੇ ਏ ਮਿਲਣ ਦੇਣ ਤਾਂ ਭਾਮੇ ਸੌ ਸੌ ਕਠਾ ਆਇ ਜਾਬੇ ਤਾਂ ਭੀ ਅਛਾ ਹੈ।

ਅਰੁ ਮੈ ਕਈ ਬਾਰਿ ਲਿਖਾ ਜੋ ਏਥੇ ਨਾ ਆਓ। ਜੇ ਆਓ ਤਾ ਇਕੁ ਕੇ ਤਾ ਦੋ ਆਦਮੀ ਬ੍ਰਸ ਦਿਨ ਪਿਛੇ ਆਉਣ ਤਾਂ ਅਛਾ ਹੈ। ਬਡੀਆ ਬਾਤਾ ਕੀ ਲਿਖੀਏ, ਗੁਰੂ ਜੀ ਹੀ ਪੜਦੇ ਕੱਜੀ ਜਾਦਾ ਹੈ ਨਹੀ ਤਾਂ ਹੋਰੁ ਠਕਾਣਾ ਨਹੀ। ਸੁਖ ਤਾਂ ਬਚਨੁ ਮੰਨਣਿ ਬਿਚ ਹੈ। ਬਚਨੁ ਨਾ ਮਨਿਆਂ ਤਾਂ ਕੁਛੁ ਬੀ ਸੁਖੁ ਨਹੀ ਹਥਿ ਆਉਦਾ। ਜਿਤਨਾ ਪੈਸਾ ਖ੍ਰਚੁ ਕਰਕੇ ਏਥੇ ਆਉਦੇ ਹੈ, ਜੇ ਓਨਾ ਪੈਸਾ ਲਾ ਕੇ ਭੋਗੁ ਪਾਠੁ ਕਰੋ ਤਾਂ ਅਛਾ ਹੈ, ਵੇਅਰਥ ਏਨਾ ਪੈਸਾ ਖ੍ਰਚੁ ਹੁੰਦਾ ਹੈ। ਅਗੇ ਤੁਸੀ ਜਾਣੋ। ਅਗੇ ਏਥੇ ਆਏ ਹਾਂ ਖਾਲਸੇ ਦੇ ਭੇਜੇ, ਹੁਣਿ ਜੇ ਕਿਤੇ ਹੋਰੁ ਅਗੇ ਭੇਜਣਾ ਹੈ ਤਾਂ ਤੁਸੀ ਜਾਣੋ। ਜੇ ਅਛੀ ਕਰੇ ਖਾਲਸਾ ਤਾਂ ਏਥੇ ਆਉਣ ਦੀ ਬਾਤ ਤਾਂ ਨਾ ਕਰੋ। ਭਜਨੁ, ਪਾਠੁ, ਭੋਗੁ ਪਾਓ ਤਕੜੇ ਹੋ ਕੇ, ਤਾਂ ਸਭੇ ਕੰਮ ਸੌਰ ਜਾਣਗੇ।

ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੋ ਹੈ ਜੋ ਪ੍ਰੇਮ ਸਮਾਰਗ ਮੈ, ਸਾਖੀਆਂ ਮੈ, ਰਾਮ ਮਿਰਗਿੰਦ ਅਰੁ ਪੈਲਾਦ ਸਾਗਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ, ਤਾ ਤੇ ਮੈ ਆਪੇ ਹੀ ਦੇਸ ਮੈ ਆਇ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਦਾ ਨਾਸੁ ਏਹੋ ਅਭਾਉ ਹੋਇ ਜਾਊਗਾ ਸਭਦਾ। ਜੇ ਓਹੁ ਨਹੀ ਮੇਰਾ ਸਰੀਰੁ, ਤੁਸੀ ਕਾਸਨੂ ਏਥੇ ਆਉਣਾ ਹੈ, ਮੇਰੇ ਜੇਹੇ ਸੈਕੜੇ ਤਖਾਣ ਫਿਰਦੇ ਹੈ ਦੇਸ ਮੈ, ਏਥੇ ਕਾਨੂ ਆਉਣਾ ਹੈ। ਅਛੀ ਬਾਤ ਏਹੋ ਹੈ ਹੁਣਿ ਏਥੇ ਆਉਣ ਦੀ ਨਾ ਕਰੋ। ਭਜਨੁ, ਪਾਠ, ਭੋਗ ਕਰੋ ਜਿਤਨੇ ਬਣਿ ਆਉਣ। ਐਮੇ ਬਾਟ ਦੀ, ਖ੍ਰਚ ਦੀ ਖੇਚਲ ਹੈ, ਹੋਰੁ ਕੁਛੁ ਕੰਮ ਨਹੀ ਸਰਦਾ।

ਅਗੇ ਜਾਣੋ ਸੋ ਕਰੋ ਜੋ ਖਾਲਸੇ ਕੋ ਅਛੀ ਲਗੇ। ਮੈ ਤੇ ਆਪਣੀ ਆਖ ਸੁਣਾਈ ਹੈ, ਮੰਨੋ ਭਾਮੇ ਨਾ ਮੰਨੋ।

ਅਰੁ ਇਹੁ ਮੈਨੂ ਕੁਛ ਖਬ੍ਰ ਨਹੀ ਜੋ ਮੈ ਕਦਿ ਜਾਣਾ ਹੈ ਦੇਸ ਮੈ। ਨਾ ਮਹੀਨਾ ਮਾਲੂਮ ਹੈ ਮੈਨੂ ਨਾ ਦਿਨੁ, ਨਾ ਥਾਉ ਈ ਮਾਲੂਮ ਹੈ, ਕਿਥੇ ਜਾਣਾ ਹੈ ਕਦਿ। ਪੈਲਾਦਸ੍ਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਤੇ ਲਿਖਾ ਦੇ ਗਿਆ ਹੈ ਨਾਰਾਇਣ ਸਿੰਘੁ, ਓਸ ਮੈ ਲਿਖਾ ਹੈ ਜਦ ਮਾਝੇ ਦੇਸ ਮੈ ਜੁਧੁ ਹੋਊ ਤਾ ਮੇਰਾ ਜਾਣਾ ਲਿਖਾ ਹੈ ਦੇਸ ਮੈ, ਅਗੇ ਗੁਰੂ ਦੀ ਗੁਰੂ ਜਾਣੇ।

ਅਰੁ ਜੇ ਰੌਲਾ ਪੈ ਜਾਏ ਤਾਂ ਪਚੀ ਆਦਮੀ ਗੁਰੂ ਜੀ ਅਗੇ ਬੇਨਤੀ ਹਰਿਦਾਸ ਕਰਕੇ ਬੇਨਤੀ ਕਰਨੀ 'ਹੇ ਗੁਰੂ ਜੀ, ਜਿਥੇ ਸਾਨੂ ਅਛਾ ਹੋਵੇ, ਸਾਨੂ ਪਰੇਰ ਕੇ ਓਥੇ ਲੈ ਜਾਹਿ', ਫੇਰਿ ਆਪੇ ਗੁਰੂ ਲੈ ਜਾਊ ਜਿਥੇ ਅਛਾ ਹੋਣਾ ਹੋਊ। ਮੈ ਕੀ ਦਸਣਾ ਹੈ, ਜੇ ਮੈ ਸਿਆਣਾ ਹੁੰਦਾ ਤਾਂ ਕੈਦ ਕਿਉ ਹੋਇ ਜਾਦਾ। ਏਹੁ ਬਾਤ ਬਿਚਾਰੋ ਤੁਸੀ ਸਾਰੇ ਜਣੇ।

ਸਿਰੀ ਵਾਹਿਗੁਰੂ ਸ੍ਰਬ ਸੰਗਤ ਕੋ ਸਹਾਇ ਹੋਹੁ ਜੀ, ਗੁਰਿਮਤਿ ਦਾਨੁ ਦੇਹ ਜੀ। ਗੁਰੂ ਸਾਹਿਬ ਜੀ ਤੇਰੀ ਸ੍ਰਨ ਹੈ ਜੀ। ਏਹੁ ਹਰਿਦਾਸ ਛੈਆ ਈ ਸਿੰਘਾ ਬਾਸਤੇ ਹੈ।

1. ਸ੍ਰੀ ਆਦਿ ਗਰੰਥ ਅਤੇ ਦਸਮ ਗਰੰਥ ਸਾਹਿਬ।
2. ਗੁਰੂ ਨਾਨਕ ਦੇਵ ਜੀ।

## 63

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ, ਜੋਗ ਭਾਈ ਹਰੀ ਸਿੰਘ ਹੋਰੁ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ। ਹੋਰੁ ਅਸੀ ਸੁਖੀ ਆਨੰਦ ਹੈ, ਸੰਬੂਹਿ ਸੰਗਤ ਕੋ ਗੁਰੂ ਆਨੰਦ ਰਖੇ। ਬੀਬੀ ਨੰਦਾ ਕੋ ਹੋਰੁ ਸੰਬੂਹਿ ਕੋ ਰਾਮਸਤਿ ਬਾਚਣੀ।

ਹੋਰੁ ਬਸੰਤ ਸਿੰਘ, ਕੁੜੀ ਨੰਦਾ ਨੇ ਲਿਖਾ ਹੈ ਮੁੰਡੇ ਮੇਰੇ ਆਖੇ ਨਹੀ ਲਗਦੇ। ਨਾ ਪੋਥੀ ਪੜਦੇ ਹੈ ਨਾ ਗਰੰਥ ਸਾਹਿਬੁ ਪੜਦੇ ਹੈਨ। ਸੋ ਭਾਈ ਕੇ ਤਾ ਪਿਛਾ ਰਾਤ ਸਵਾ ਪਹਰੁ ਰਹੀ ਤੇ ਹਮੇਸ ਭਜਨੁ ਬਾਣੀ ਕੀਤਾ, ਮਾਲਾ ਫੇਰੀ, ਦਿਨ ਰਾਤ ਭਜਨੁ ਬਾਣੀ ਕਰਿਆ ਕਰੋ। ਜੇ ਨਹੀ ਭਜਨੁ ਬਾਣੀ ਹੋਇ ਸਕਦਾ ਤਾਂ ਰੋਟੀਆ ਪਕਾਇਆ ਕਰੋ, ਘਾਹੁ ਖੋਤਿਆ ਕਰੋ। ਜੇ ਦੋ ਮੈ ਤੇ ਕੁਛੁ ਨਹੀ ਕਰਿਨਾ ਤਾਂ ਡੇਰੇ ਤੇ ਚਲੇ ਜਾਣਾ ਸਿਮਰੁ ਪਾਸ। ਜੋ ਥੁਆਨੂ ਤਿਨਾ ਬਾਤਾਂ ਮੈ ਤੇ ਅਛੀ ਲਗੇ ਸੋ ਕਰਿ ਲੈਣੀ। ਹੋਰੁ ਭੀ ਭਜਨੁ ਵਾਣੀ ਨਾ ਕਰੇ, ਓਸਕੋ ਬੀ ਡੇਰੇ ਤੇ ਨਿਕਾਲ ਦੇਣਾ। ਜੋ ਡੇਰੇ ਰਹਿ ਕੇ ਚੋਰੀ ਜਾਰੀ ਕਰੇ, ਸਭ ਕੋ ਡੇਰੇ ਤੇ ਕਢਿ ਦੇਣਾ, ਜਨਾਨਾ ਹੋਵੇ ਭਾਮੇ ਮ੍ਰਦਾਨਾ ਹੋਵੇ। ਅਰੁ ਵੈਲ[1] ਕੰਮ ਤੇ ਬਧੀਕ ਨਾ ਰਖਣੇ।

ਹੋਰੁ ਹੁਕਮਨਾਮੇ ਤੇਰੇ ਪਾਸ ਭੇਜੇ ਹੈ ਸਾਰੀ ਸੰਗਤ ਬਾਸਤੇ, ਸੋ ਤੂ ਸਭ ਕੋ ਸੁਣਾ ਦਿਆ ਕਰੁ। ਜੋ ਏਧਰ ਆਉਣ ਬਾਲੇ ਹੈ ਉਨਕੋ ਹੁਕਮਨਾਮਾ ਸੁਣਾ ਦਿਆ ਕਰੋ। ਜੋ ਆਖੇ ਮੈਨੂ ਈ ਦੇ ਦੇਓ ਹੁਕਮਨਾਮਾ, ਤਾਂ ਓਸੇ ਕੋ ਦਿਤਾ ਕਰੋ ਉਤਾਰੁ ਕਰਕੇ। ਮੇਰੇ ਪਾਸੋ ਨਹੀ ਲਿਖੇ ਜਾਦੇ, ਮੇਰਾ ਤਾਂ ਨਿਤਨੇਮ ਦਾ ਜਾਪੁ ਪਾਠੁ ਹੀ ਮਸਾਂ ਪੂਰਾ ਹੁੰਦਾ ਹੈ। ਅਰੁ ਜੇ ਏ ਬਹੁਤ ਹੀ ਆਉਣ ਤਾ ਬ੍ਰਸ ਪਿਛੇ ਆਮਣ, ਨਹੀ ਤਾਂ ਦਸ ਮਹੀਨੇ ਪਿਛੇ ਇਕੁ ਆਵੇ ਕੇ ਤਾ ਦੋ ਆਵਣ, ਬਧ ਨਾ ਆਉਣ। ਅਰੁ ਜੇ ਤੀਮੀ ਕੋਈ ਆਈ ਤਾਂ ਮੈ ਬਹੁਤੁ ਗੁਸੇ ਹੋਊਗਾ।

ਵੇਅਰਥ ਸੈਕੜੇ ਰੁਪਏ ਖਰਾਬੁ ਕਰਿ ਦਿਤੇ ਲੋਕਾ ਨੇ। ਏਥੇ ਤਾਂ ਸਾਡੇ ਪਾਸਿ ਕਿਸੇ ਨੂ ਖੜਾ ਬੀ ਨਹੀ ਹੋਣਿ ਦਿੰਦੇ, ਬਾਤ ਨਹੀ ਕਰਿਨ ਦਿੰਦੇ। ਮੈ ਝੂਠ ਤਾਂ ਨਹੀ ਬੋਲਦਾ ਹਰਿ ਬਾਰੀ। ਅਰੁ ਜੇ ਮੈ ਝੂਠ ਹੀ ਬੋਲਦਾ ਹਾਂ ਤਾ ਫੇਰਿ ਮੇਰੇ ਪਾਸੋ ਕਿਨੇ ਕੀ ਲੈਣਾ ਹੈ। ਗੁਰੂ ਹੀ ਪੜਦਾ ਕਜੀ ਜਾਦਾ ਹੈ। ਏਥੇ ਬਾਲੇ ਲੋਕਾ ਦੀ ਬਹੁਤੁ ਖੋਟੀ ਨੀਤ ਹੋਈ ਓਈ ਹੈ। ਅਜੁਕਲ ਦੇ ਸਮੇ ਮੈ ਭੋਗ ਪਾਠ ਕਰੋ ਜਿਤਨਾ ਕਿਸੇ ਤੇ ਹੋਇ ਆਵੇ। ਵੇਅਰਥ ਧਨੁ ਖ੍ਰਚ ਕਰਨਾ ਬਹੁਤੁ ਬੁਰੀ ਬਾਤੁ ਹੈ।

ਏਥੇ ਜੋ ਆਉਂਦੇ ਹੈਨ, ਏਥੇ ਆਕੇ ਏ ਵੀ ਬਹੁਤ ਡਰਦੇ ਹੈ ਪਰੁ ਹਟਦੇ ਨਹੀ। ਏਹੁ ਬਾਤ ਨਹੀ ਕੇ ਸਾਨੂ ਸਿੰਘਾ ਦਾ ਪਿਆਰੁ ਨਹੀ, ਸਿੰਘ ਤਾ ਸਾਡੀ ਦੇਹਿ ਪਰਾਨ ਹੈਨ, ਪਰੁ ਕੋਈ ਦੁਖੁ ਨਾ ਹੋਇ ਜਾਵੇ। ਏ ਤਾ ਮਲੇਛ ਨਿੰਦਿਆ ਹੈਨ। ਐਮੇ ਹੀ ਪਕੜ ਕੇ ਜੇਲਖਾਨੇ ਮੈ ਦੇ ਦਿੰਦੇ ਹੈ। ਜੇ ਗੁਰੂ ਜੀ ਮੇਲਾ ਕਰਾਊਗਾ ਤਾਂ ਹੋਇ ਜਾਊਗਾ। ਸਾਨੂ ਸਿਖਾ ਤੇ ਹੋਰੁ ਕੌਣੁ ਚੰਗਾ? ਅਸੀ ਤਾਂ ਰਾਤ ਦਿਨ ਏਹੋ ਮੰਗਦੇ ਹਾਂ ਗੁਰੂ ਜੀ ਪਾਸੋ-ਹੇ ਗੁਰੂ ਜੀ, ਸਿਖਾ ਦੇ ਵਿਚ ਰਖੀ ਰਖੀ ਮਰੇ ਜੀਉਦਿਆ ਕੋ ਜੇਹੜੇ ਕਹਿਆ ਮੰਨਣ ਗੁਰਿ ਸਬਦ ਦਾ। ਸਿਖੀ ਤਾ ਭਾਈ ਗੁਰ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਮੰਨੇ ਸਿਖੁ ਨਹੀ ਬਣਦਾ, ਨਹੀ ਸਾਧੁ ਬਣਦਾ ਹੈ, ਭਾਮੇ ਕਿਤਨੇ ਬਾਣੇ ਬਣਾਵੇ ਕੋਈ, ਪਰ ਗੁਰੂ ਸਬਦ ਮੰਨੇ ਬਿਨਾ ਕੁਛ ਵੀ ਨਹੀ ਹਥਿ ਆਉਦਾ, ਏਹੁ ਸ੍ਰਬ ਸਾਸਤ੍ਰਾ ਕਾ ਮਤੁ ਹੈ।

ਜਿਸ ਜਿਸ ਨੇ ਕੂਕਿਆ ਕੇ ਸਾਥ ਵਿਰੋਧੁ ਕੀਤਾ ਹੈ, ਦੇਖ ਲੇਣਾ ਏਨਾ ਕੇ ਕੈਸਾ ਠਿਠੁ ਪਊਗਾ ਕਿਉ ਜੋ ਕੂਕੇ ਗੁਰੂ ਦੇ ਹੁਕਮ ਨਾਲ ਹੋਏ ਹੈ। ਏਨਾ ਲੋਕਾ ਦਾ ਤਾ ਦਾਵਾ ਗੁਰੂ ਸਾਥ ਪੈ ਗਿਆ। ਅਗੇ ਜੋ ਗੁਰੂ ਜੀ ਕੋ ਭਾਵੇ।

ਹੋਰੁ ਹੀਰੇ ਮਿਸ੍ਰ ਕੋ ਹਮਾਰੀ ਨਿਮਸਕਾਰਿ ਬਾਚਣੀ। ਹੋਰੁ ਸੁਣਾ ਹੈ ਜੋ ਮਿਸ੍ਰ ਹੀਰਾ ਸਿਰੁ ਮੂੰਹੁ ਮੁੰਨ ਕੇ ਰਖਦਾ ਹੈ। ਪ੍ਰੇਮੇਸ੍ਰ ਦੇ ਭਜਨ ਬਿਨਾ ਤਾ ਕੁਛੁ ਕੰਮੁ ਨਹੀ ਸਰਦਾ, ਨਾ ਮੁੰਨੇ ਤੇ ਨਾ ਕੇਸਾ ਤੇ। ਹੋਰੁ ਭਾਈ 151) ਰੋਕੁ ਭੇਜੇ ਹੈਨ ਸੋ ਲੰਗਰ ਪਾ ਦੇਣ। ਅਰੁ ਸਭ ਕੋ ਹੁਕਮੁ ਦੇਣਾ ਜੋ ਭਜਨੁ ਬਾਣੀ ਕਰੋ ਤਕੜੇ ਹੋ ਕੇ ਜੋ ਆਪਣਾ ਭਲਾ ਚਾਹੁੰਦਾ ਹੈ ਸਭ ਕੋਈ, ਨਹੀ ਤਾਂ ਸਮਾ ਬਡਾ ਕ੍ਰੜਿਆ ਕਰੜਾ ਲਿਖਾ ਹੈ ਗੁਰੂ ਜੀ ਨੇ ਸਾਖਿਆ ਮੈ। ਬਿਨਾਂ ਪ੍ਰੇਮੇਸ੍ਰ

ਕੇ ਸਿਮਰਨ ਬਹੁਤੁ ਅਉਖਾ ਹੋਊਗਾ। ਅਰੁ ਏਧਰ ਆਉਣ ਤੇ ਸਭ ਕੋ ਮਨੇ ਕਰਿਨਾ। ਛੇਤੀ ਨਾ ਆਵੇ ਕੋਈ, ਅਰੁ ਇਕੁ ਆਵੇ, ਦੋ ਚਾਰਿ ਕਠੇ ਹੋ ਕੇ ਨਾ ਆਉਣਾ।

ਅਰੁ ਬੀਬੀ ਤੂ ਕਰੀ ਜਾਹਿ ਭਜਨੁ ਬਾਣੀ ਤਕੜੀ ਹੋ ਕੇ। ਜੋ ਤੇਰੇ ਆਖੇ ਲਗੇ ਓਸ ਤੇ ਬੀ ਕਰਾਉ, ਨਾ ਮੰਨੇ ਤੇਰਾ ਕਹਾ ਤਾਂ ਓਹੁ ਜਾਣੇ।

ਜਹਾਜੁ ਜਾਵੇ ਤਾ ਚੜਿ ਜਾਣਾ। ਮੋਰਮਈ ਕਿਨੇ ਨਾ ਜਾਣਾ, ਓੱਥੇ ਵੀ ਅਜੁਕਲ ਮਿਲਣ ਨਹੀ ਦਿੰਦੇ।

1. ਬੈਲ।

64

੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿਘ ਅਗੇ ਜੋਗ ਭਾਈ ਹੀਰਾ ਸਿੰਘ[1] ਸੰਬ੍ਰਹ ਖਾਲਸੇ ਕੋ, ਜੋ ਆਏ ਏਥੇ, ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ।

ਹੋਰੁ ਜੀ ਮਤਲਬ ਏਹੁ ਹੈ ਜੋ ਤੁਸੀ ਸਾਨੂ ਕੁਛ ਹੋਰ ਨਹੀ ਦੇਣਾ। ਇਕ ਜਰਾਬਾ ਪਾਸ਼ ਲੈ ਕੇ ਆਉਣੀਆ, ਜੇ ਸੁਖਾ ਹੋਵੇ ਤਾ ਲੈ ਆਉਣਾ। ਜੇ ਲਿਆ ਜਾਊ ਤਾ ਲੈ ਲੇਵਾਗੇ ਨਹੀ ਤਾ ਟਸਰੀ, ਟਕਾ ਪੈਸਾ, ਮੁੰਦੀ ਓਦਰੇ ਲੈ ਜਾਓ ਅਰ ਏਥੇ ਕੋਈ ਨਾ ਆਓ। ਧੰਨਾ ਸਿੰਘ ਗੁਮਟੀ ਵਾਲਾ ਲਾਲ ਸਿੰਘ ਦਾ ਬੇਟਾ ਏਥੇ ਫੜਕੇ ਲੈ ਗਏ ਹੈਨ[2], ਨਾਲੇ ਓਧੇ ਪਾਸ ਹੁਕਮਨਾਮੇ ਥੇ[3]। ਸੋ ਹੁਣ ਹੁਕਮਨਾਮੇ ਦਾ ਬੀ ਇਕ ਅਖਰ ਨਹੀ ਦਿੰਦੇ ਲਿਖਕੇ।

ਸਾਖੀਆ ਜੋ ਸੰਚੀ ਦਿਤੀ ਸੋ ਮੈ ਓਧਾ ਅਰਥ ਸਮਝਾ ਹੈ ਸਾਰਾ। ਹੋਰੁ ਨਹੀ ਕਿਸੇ ਨੂ ਮਲੂਮ। ਹੁਣ ਦਸਣੇ ਦਾ ਸਮਾ ਨਹੀ। ਜਦ ਮੈ ਦੇਸ ਨੂ ਆਊ ਤਾ ਬਹੁਤ ਅਰਥ ਦਸ ਦੇਊਗਾ ਖਾਲਸੇ ਕੋ। ਹੋਰੁ ਸਾਖੀਆ ਕੇ ਬੀ ਅਰਥ ਮੈਨੂ ਏਥੇ ਆਕੇ ਬਹੁਤ ਫੁਰੇ ਹੈ। ਸੋ ਬੀ ਅਰਥ ਦਸੂਗਾ। ਹੁਣ ਤੁਸੀ ਏਥੇ ਨਾ ਆਓ। ਜਾ ਕੇ ਜਿਤਨਾ ਸਾਰੇ ਦੇਸ ਦੀ ਸੰਗਤ ਤੇ ਬਣ ਸਕੇ ਓਤਨਾ ਪਾਠ ਬਾਣੀ ਕਰੋ ਸਹੋਵੇ ਸਾਹਿਬ ਜਾਕੇ। ਫੇਰ ਮੈ ਬੀ ਤੁਮਾਰੇ ਬਿਚ ਆਇ ਜਾਵਾਗਾ ਨਾਲੇ ਹੋਰ ਬੀ ਸੰਗਤ ਦੇ ਅਨੇਕ ਦੁਖ ਕਟੇ ਜਾਣਗੇ। ਨਾ ਜੇ ਕੀਤਾ ਪਾਠ ਬਾਣੀ ਤਾ ਤੁਮਾਰਾ ਦੁਖ ਨਹੀ ਮਿਟਦਾ। ਗੁਰੂ ਜੀ ਦਾ ਈ ਹੁਕਮ ਹੈ ਇਹ, ਬਿਨਾ ਬਚਨ ਮੰਨੇ ਦੁਖ ਨਹੀ ਮਿਟਣਾ। ਏਥੇ ਨਾ ਆਓ, ਬਰਨੀ ਪਾਠਾ ਕੋ ਜੋਰ ਦੇਓ ਏਥੇ ਜਾਕੇ ਸਹੋਬੇ ਸਾਹਿਬ ਸਾਰੇ ਦੇਸ ਦੇ ਨਾਮਧਾਰੀ ਕਠੇ ਹੋਕੇ, ਫੇਰ ਸਭ ਦੁਖ ਮਿਟ ਜਾਣਗੇ।

ਸਹੋਵੇ ਸਾਹਿਬ ਜੋ ਜਾਵੇ ਪਾਠ ਕਰਨਿ, ਸੋ ਇਕ ਪਾਠ ਚੰਡੀ ਦੀ ਵਾਰ

ਦਾ ਸਭਨੇ ਕਰ ਲੈਣਾ। ਪੈਹਲਾਦਸਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਪਾਠ ਕਰਨਾ ਲਿਖਾ, ਸੋ ਕਰਨਾ। ਅਰੁ ਸੰਚੀ ਦਾ ਅਰਥ ਜੇ ਮੈਨੂ ਗੁਰੂ ਲੈ ਆਊ ਤਾ ਮੈ ਬਤਾ ਦੇਵਾਗਾ ਸੰਗਤਿ ਕੋ। ਚਾਰੇ ਬੇਟੇ ਬੀ, ਘਰੁ ਬੀ, ਅਜਿਤ ਨਗਰੀ ਬੀ।

ਅਰ ਏਹੁ ਕਾਗਤ ਦੇਖਕੇ ਸਮਝਕੇ ਤੁਰਤ ਪਾਣੀ ਮੈ ਗਲਾ ਦੇਣੇ, ਪਾਸ ਨਾ ਰਖਣੇ। ਜੇ ਕੋਈ ਦੇਖੇਗਾ ਤਾ ਦੁਖ ਦੇਊ ਸਾਨੂ ਤੇ ਥੁਆਨੂ। ਨਾਲੇ ਭਜਨ ਪਾਠ ਜਰੂਰ ਕਰੋ ਸਹੇਵੇ ਸਾਹਿਬ ਜਾਕੇ ਸਾਰੇ ਦੇ ਸਾਰੇ, ਫੇਰ ਸਾਰੇ ਦੁਖ ਮਿਟ ਜਾਣਗੇ। ਗੁਰੂ ਸਾਹਿਬ ਦੇ ਬਚਨਾ ਉਤੇ ਪ੍ਰਤੀਤ ਰਖਣੀ ਚਾਹੀਦੀ ਹੈ ਸਿਖਾ ਨੂ।

ਮੈਨੂ ਕੀ ਪੁਛਦਾ ਹੈ, ਗੁਰੂ ਜੀ ਨੇ ਸਭੋ ਹੀ ਕੁਛ ਅਗੇ ਈ ਲਿਖ ਕੇ ਧਰ ਦਿਤਾ ਹੈ ਸਿਖਾ ਵਾਸਤੇ। ਸੋਈ ਕਰੋਗੇ ਤਾ ਮੈ ਵੀ ਤੁਮਾਰੇ ਮੈ ਆਊਗਾ ਨਾਲੇ ਹੋਰ ਬੀ ਸੰਗਤਿ ਕੇ ਅਨੇਕ ਦੁਖ ਮਿਟ ਜਾਣਗੇ। ਜੋ ਪੋਥੀ ਮੈ ਲਿਖਾ ਹੈ ਕਰਨਾ ਸੋ ਕਰੋ ਜਿਉ ਤਿਉ ਕਰਕੇ ਜੋ ਬਡ ਤੀਰਥ ਮੈ ਤੇ ਨਿਕਲੀ ਹੈ। ਪ੍ਰਤੀਤ ਕਰਨੀ ਈਸਰਾ ਦੇ ਬਚਨ ਅਨਥਾ ਨਹੀ ਹੁੰਦੇ। ਹਰਿਦਾਸਾ ਬਬੇਰੀਆ ਦੇ ਦਿੰਦੇ ਲਿਖਕੇ ਪਰੁ ਜੇ ਏ ਦੇਖ ਲੈਣਗੇ ਤਾ ਸਾਨੂ ਸਭਨਾ ਨੂ ਬਡਾ ਦੁਖ ਦੇਣਗੇ। ਇਨਕੇ ਰਹਿਮ ਨਹੀ।

1. ਸਪੁੱਤਰ ਸ੍ਰ. ਕਿਰਪਾਲ ਸਿੰਘ, ਪਿੰਡ ਸਢੌਰਾ ਜ਼ਿਲ੍ਹਾ ਅੰਬਾਲਾ। ਭਾਈ ਹੀਰਾ ਸਿੰਘ ਨੇ ਪਹਿਲਾਂ ਕਸ਼ਮੀਰ ਵਿੱਚ ਕੂਕਾ ਪਲਟਨ ਖੜੀ ਕਰਨ ਵਿੱਚ ਵਿਸ਼ੇਸ਼ ਉੱਦਮ ਕੀਤਾ ਸੀ। 1880 ਈ. ਦੇ ਸ਼ੁਰੂ ਵਿੱਚ ਇੱਕ ਵਾਰ ਫੇਰ ਹੀਰਾ ਸਿੰਘ ਜੰਮੂ ਵਿਖੇ 30 ਰੁਪੈ ਮਹੀਨਾ ਤੇ ਫ਼ੌਜ ਵਿੱਚ ਭਰਤੀ ਹੋ ਗਿਆ ਸੀ ਕੁਛ ਮਹੀਨਿਆਂ ਲਈ। ਜੁਲਾਈ 1880 ਦੇ ਅਖ਼ੀਰ ਵਿੱਚ ਹੀਰਾ ਸਿੰਘ ਰੰਗੂਨ ਪੁੱਜਾ ਸੀ।
2. ਧੰਨਾ ਸਿੰਘ ਗੁਮਟੀ ਵਾਲੇ ਨੇ ਪਕੜੇ ਜਾਣ ਤੇ ਆਪਣਾ ਨਾਂ ਨਥਾਣਾ ਸਿੰਘ ਦੱਸਿਆ ਸੀ। ਹੋਰ ਵਧੇਰੇ ਜਾਣਕਾਰੀ ਲਈ ਵੇਖੋ "ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ" ਪੰਨਾ 1-13।
3. ਧੰਨਾ ਸਿੰਘ ਪਾਸੋਂ ਪਕੜੇ ਗਏ ਹੁਕਮਨਾਮੇ ਇਸ ਪੁਸਤਕ ਵਿੱਚ 62 ਅਤੇ 63 ਨੰਬਰ ਤੇ ਦਿੱਤੇ ਗਏ ਹਨ। ਇਹ ਹੁਕਮਨਾਮੇ ਮੂਲ ਰੂਪ ਵਿੱਚ ਭਾਰਤ ਦੇ ਨੈਸ਼ਨਲ ਆਰਕਾਈਵਜ਼, ਨਵੀ ਦਿੱਲੀ ਦੇ ਦਫ਼ਤਰ ਵਿੱਚ ਸਾਂਭੇ ਪਾਏ ਹਨ।

## 65

### ੧ਓ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਅਗੇ ਜੋਗ ਭਾਈ ਬੁਧ ਸਿੰਘ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ। ਸਰਬ ਦੇਸਾ ਕੀ ਸੰਗਤਿ ਕੋ ਫਤੇ ਬੁਲਾਈ ਪ੍ਰਮਾਨ ਕਰਨੀ।

ਹੋਰੁ ਭਾਈ ਮੈ ਬਹੁਤ ਅਨੰਦ ਖੁਸੀ ਹਾ ਤੇ ਸਮੂਹ ਸੰਗਤ ਕੀ ਖੁਸੀ ਅਕਾਲ ਪੁਰਖ ਪਾਸੋ ਮੰਗਦੇ ਹਾ। ਹੋਰ ਭਾਈ ਮੈ ਹਰ ਤਰਾ ਖੁਸੀ ਅਨੰਦ ਹਾ ਤੇ ਇਕ ਸੰਗਤ ਕੇ ਵਿਛੋੜੇ ਕਾ ਬਡਾ ਦੁਖ ਹੈ। ਸੋ ਗੁਰੂ ਭਾਵੈ ਸੋ ਕਟ ਦੇਊਗਾ। ਹੋਰੁ ਹੁਨ ਜੇਕਰ ਕੋਈ ਆਵੇ ਤਾ ਰੁੜਕੀ ਬਿਨਾ ਨਾ ਆਵਨਾ। ਹੋਰ ਜੇਕਰ ਘੋੜਿਆ ਕਾ ਨਫਾ ਹੋਵੇ ਤਾ ਰਖੋ, ਤੇ ਅਸਵਾਰੀ ਵਾਸਤੇ ਕਾਸਨੂ ਰਖਣੇ ਹੈ ? ਤੁਸਾਨੇ ਕਿਥੇ ਜਾਣਾ ਹੈ ਤੇ ਖੇਤੀ ਕਾ ਬੀ ਬਖੇਰਾ ਹੈ। ਆਦਮੀ ਬਹੁਤ ਨਾ ਰਖਣੇ, ਕੰਮਕਾਰ ਵਾਸਤੇ ਰਖ ਲੇਵਣੇ।

ਹੋਰੁ ਲਹਿਣਾ ਸਿੰਘ[1] ਜੇਕਰ ਜਮੀਨ ਮੰਗੇ ਤਾ ਦੇ ਦੇਵਣੀ। ਭਾਈ ਐਸਾ ਸਮਾ ਜਾ ਆਵਦਾ ਹੈ ਤਾ ਮਿਤ੍ਰ ਵੀ ਵੈਰੀ ਹੋ ਜਾਦੇ ਹੈਨ। ਹੋਰ ਕੇ ਅਤਰੀ[2] ਕੋ ਬਹੁਤ ਕਰਕੇ ਆਖਣਾ ਕੇ ਵਿਵਾਹੁ ਕਰਾਇ ਲੇਵੇ, ਕੇ ਸਾਰੀ ਉਮਰ ਲੰਘਣੀ ਔਖੀ ਹੈ। ਸ੍ਰਬਤ ਕੋ ਹੁਕਮੁ ਹੈ ਕੇ ਭਜਨੁ ਬਾਣੀ ਸਾਸ ਸਾਸ ਕਰਨਾ। ਦੇਹਾ ਕਾ ਮੇਲਾ ਤਾ ਕੋਈ ਦਿਨ ਕਾ ਹੀ ਹੁੰਦਾ ਹੈ, ਤੇ ਹਟੀ ਕਾ ਵਿਹਾਰ ਤਕੜੇ ਹੋਕੇ ਕਰਨਾ। ਕੋਈ ਸਾਧ ਆਵੇ ਤਾ ਓਸਕੀ ਸੇਵਾ ਕਰਨੀ ਅੰਨ ਬਸਤ੍ਰ ਕੀ ਜਥਾ ਸਕਤ। ਹੋਰ ਖਾਨੇ ਵਾਲੀ ਅਤਰੀ ਕੋ ਆਖਨਾ ਕੇ ਕਿਤੇ ਵਿਵਾਹੁ ਕਰਾ ਲੇਵੇ, ਭਰੀ ਉਮਰ ਲੰਘਣੀ ਔਖੀ ਹੈ, ਤੇ ਜੇ ਬਿਲਕੁਲ ਨਹੀ ਕਰਾਵਦੀ ਤਾ ਖੜੀ ਤਕੜੀ ਰਹੇ ਜਤ ਸਤ ਵਿਚ ਤਾ ਭੀ ਹਛੀ ਹੈ।

ਹੋਰੁ ਬੀਬੀ ਨੰਦਾਂ[3] ਉਤਮੀਂ[4] ਕਾ ਆਦਰ ਰਖਣਾ, ਲੀੜਾ ਕਪੜਾ ਬੀ ਕੁਸ ਦੇਵਨਾ। ਉਤਮੀ ਬੀ ਭਜਨੁ ਬਾਣੀ ਕੀ ਮੂਰਤ ਹੈ। ਉਤਮੀ ਤੈ ਵੀ ਭਜਨੁ ਬਾਣੀ ਕਰਦੇ ਰਹਿਣਾ ਰਾਤ ਦਿਨ, ਕਿਤੇ ਆਵਾਗਵਨ ਫਿਰਨਾ ਨਹੀ।

ਜਦ ਕੇ ਤੁਸੀ ਭੋਗ ਪਾਠ ਕਰਨ ਲਗੇ ਹੋ ਤਬ ਕਾ ਮੇਰੇ ਪਾਸੋ ਭਜਨੁ ਬਾਣੀ ਬਹੁਤ ਹੁੰਦਾ ਹੈ। ਹੋਰੁ ਸਾਨੂ ਹੁਣ ਤੁਸਾ ਖ੍ਰਚਾ ਕਦੇ ਕੁਸ ਨਹੀ ਘਲਣਾ। ਤੁਸੀ ਏਥੇ ਮੇਰੇ ਨਾਉ ਤੇ ਭਜਨ ਪਾਠ ਪੁਨ ਦਾਨ ਕਰੋ ਜਿਤਨਾ ਬਣ ਆਵੈ, ਤੇ ਹੁਣ ਕੋਈ ਆਦਮੀ ਏਥੇ ਨਾ ਆਇਓ ਕਿਉਕੇ ਖਰਚਾ ਬਹੁਤ ਹੁੰਦਾ ਹੈ। ਹੋਰ ਭਾਈ ਭਾਈ ਹਰੀ ਸਿੰਘ ਕੋ ਮੇਰਾ ਹੀ ਸਰੂਪ ਜਾਨਣਾ ਤੇ ਮੇਰਾ ਹੀ ਸਰੀਰ ਜਾਨਣਾ। ਹੋਰੁ ਸਾਨੂ ਪੋਥੀ ਕੋਈ ਨਹੀ ਪਹੁੰਚੀ ਅਤੇ ਸੌ ਰੁਪਯਾ 100) ਅਸਾ ਲੈ ਲੀਤਾ ਹੈ। ਤੇ ਬੀਬੀ ਨੰਦਾ ਤੇ ਉਤਮੀ ਕੋ ਕਹਿਣਾ ਕੇ ਪੰਜ ਗ੍ਰੰਥ ਪੜਿਆ ਕਰਨ ਹਮੇਸਾ, ਨਾਲੇ ਬਸੰਤ ਸਿੰਘ ਹੋਰਾਂ ਕੋ ਅਖਰ ਪੜਾ ਦੇਵਣੇ ਤੇ ਨਾਲੇ ਬਾਣੀ ਕੰਠ ਕਰਵਾ ਦੇਵਨੀ।

ਜਿਤਨੇ ਸਰੀਰ ਘਰ ਵਿਚ ਹੈਨ ਸਬਨੇ ਬਾਣੀ ਕੰਠ ਕਰਨੀ ਤੇ ਭਜਨ ਕਰਨਾ, ਨਾਲੇ ਬਾਣੀ ਪੜਨੀ। ਸਵਾ ਪਹਿਰ ਤੇ ਉਠ ਕਰ ਸਭ ਇਸਨਾਨ ਕਰਿਆ ਕਰੋ ਤੇ ਰਾਤ ਕੋ ਜੋਟੀਆ ਕੇ ਸਬਦ ਪੜ ਲੈਣੇ ਥੋਹੜੇ, ਰੌਲਾ ਪੈਦਾ ਹੈ। ਤੇ ਜਪ ਜਾਪੁ ਬਾਰ ਆਸਾ ਕੀ, ਸੁਖਮਨੀ ਹੋਰ ਜਿਤਨੀ ਤਫੀਕ ਹੋਵੇ ਓਤਨੀ ਕੰਠ ਕਰਨੀ ਨਾਲੇ ਪੜਨੀ ਤੇ ਨਾਲੇ ਚਾਰ ਅਖਰ ਕਾ ਜਾਪ ਕਰਨਾ ਸਭ ਨੇ। ਤੇ ਹੁਣ ਅਸਾ ਖਰਚਾ ਮੀਗਿਆ ਤੇ ਨਾ ਥਾ, ਪਰ ਤੁਸਾਨੇ ਭੇਜ ਦਿਤਾ ਹੈ। ਹਛਾ ਹੁਣ ਤੁਸਾ ਸਾਡੇ ਵਾਸਤੇ ਕਦੇ ਕੁਸ ਨਹੀ ਭੇਜਨਾ। ਅਸੀ ਏਨਾ ਤੇ ਲੈ ਕੇ ਬਰਤਿਆ ਸੀ, ਗਊ ਪੁੰਨ ਕੀਤੀ ਸੀ ਤੇ ਬ੍ਰਹਿਮਣ ਜਿਮਾਏ ਥੇ।[6]

ਹੋਰ ਤੁਸਾ ਰੁੜਕੀ ਜਾਇਕੇ ਦਿਆਲ ਸਿੰਘ ਕੋ ਆਖਣਾ ਕੇ ਪੋਥੀ ਗਰੰਥ ਕਿਸੇ ਕੋ ਮੰਗਵਾ ਨਾ ਦੇਵੇ ਤੇ ਨਾਲੇ ਸੁਖ ਸਾਤ ਕੀ ਖਵਰ ਦੇਵਨੀ। ਏਹੁ ਕਾਗਤ ਲੈ ਜਾਣਾ, ਤੇ ਕੁਸ ਰੁਪਯੇ ਸਾਨੂ ਬਾਬੇ ਨੇ ਦਿਤੇ ਹੈਨ। ਦੋ ਸੈ ਇਕ ਵਾਰ 200) ਤੇ ਸਠ ਇਕ ਵਾਰ 60) ਤੇ ਪੰਜੀ ਇਕ ਵਾਰ 25) ਦਿਤੇ ਹੈ। ਸਾਨੇ ਤੇ ਇਹੁ ਰੁਪਯੇ ਤੁਹਾਡੇ ਮਿਲੇ ਜਾਨ ਤੇ ਇਹੁ ਹਰਿਦਾਸ ਲੈ ਜਾਣੀ। ਹੁਕਮ ਸ੍ਰਬਤ ਕੋ ਸ੍ਰਬ ਕੇ ਸਾਡੀ ਵਾਹਿਗੁਰੂ ਜੀ ਕਾ ਖਾਲਸਾ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਵਣੀ ਹਥ ਜੋੜਕੇ।

ਖਾਲਸਾ ਜੀ ਹੁਕਮ ਪ੍ਰਮੇਸਰ ਕਾ ਹੋਨਾ ਥਾ ਸੋ ਹੋਇਆ। ਡਰੀਏ ਮਹਾਰਾਜ ਤੇ, ਨਦੀਆ ਦੇ ਟਿਬੇ ਕਰੇ ਤੇ ਥਲੋ ਅਸਗਾਹ ਕਰ ਦਿੰਦਾ ਹੈ। ਕਰਤੇ ਪੁਰਖ ਕੇ ਹਥ ਹੈ ਸਭ ਕੁਸ। ਓਸੇ ਕੀ ਸਰਨ ਹਾ, ਹੋਰੁ ਤਾ ਕੋਈ ਓਟ ਨਹੀ।

ਜਦ ਸਾਨੂ ਚਿਠੀ ਭੇਜੋ ਤਾ ਸਰਬ ਹਾਲ ਲਿਖਨਾ। ਹਛਾ ਭਾਈ ਪ੍ਰਮੇਸਰ

ਏਤਨਾ ਹੀ ਮੇਲ ਲਿਖਾ ਥਾ, ਸੋ ਦ੍ਰਗਾਹ ਕੀ ਲਿਖੀ ਨੂ ਕਵਨ ਮੋੜੇ। ਦੇਖੋ ਕਿਸ ਤਰਾ ਭਾਣਾ ਬਰਤਿਆ ਹੈ ਪਰਮੇਸਰ ਕਾ। ਹੋਰ ਭਾਈ ਹਰੀ ਸਿੰਘ ਤੂ ਭੀ ਪੰਜ ਗ੍ਰੰਥ, ਆਦ ਨਾਲੇ ਅਕਾਲ ਉਸਤਤ ਹਮੇਸਾ ਪੜਿਆ ਕਰ। ਤੇ ਬੀਬੀ ਨੰਦਾ ਤੂ ਬੀ ਪੰਜ ਗ੍ਰੰਥ ਪਾਠ ਜਪਜੀ ਹਮੇਸਾ ਪੜਿਆ ਕਰ। ਹੋਰ ਸੂਬਤ ਕੋ ਹੁਕ਼ਮ ਹੈ ਕੇ ਭਜਨ ਬਾਣੀ ਕਰੋ ਤਕੜੇ ਹੋਕੇ। ਹਰਦਾਸ ਲਿਖੀ ਸੰਮਤ 1939।[7]

1. ਸ੍ਰੀ ਭੈਣੀ ਸਾਹਿਬ ਦਾ ਜ਼ਿਮੀਦਾਰ, ਰੁਲਦੂ ਦਾ ਪੁੱਤਰ।
2. ਮਾਈਸਰਖਾਨੇ ਦੀ ਰਹਿਣ ਵਾਲੀ।
3. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ ਅਤੇ ਸਮੁੰਦ ਸਿੰਘ ਵਲਦ ਸੰਗਤ ਸਿੰਘ ਦੀ ਪਤਨੀ।
4. ਪਿੰਡ ਚੱਕ ਦੀ ਰਹਿਣ ਵਾਲੀ। ਇਸ ਨੂੰ 'ਘੁੱਲੀਂ' ਕਹਿਕੇ ਵੀ ਸੱਦਦੇ ਸਨ।
5. ਬੀਬੀ ਨੰਦਾ ਦਾ ਪੁੱਤਰ, ਸਤਿਗੁਰੂ ਰਾਮ ਸਿੰਘ ਜੀ ਦਾ ਦੋਹਤਾ।
6. 1873 ਈ. ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੌ ਰੁਪਏ ਸਰਕਾਰ ਪਾਸੋਂ ਲਏ ਸਨ ਉਧਾਰੇ, ਜੋ ਬਾਅਦ ਵਿੱਚ ਸਰਕਾਰ ਨੇ ਉਸ ਰਕਮ ਵਿਚੋਂ ਕੱਟ ਲਏ ਸਨ ਜੋ ਡੇਰੇ ਦੀ ਤਲਾਸ਼ੀ ਸਮੇਂ ਸਰਕਾਰੀ ਖਜਾਨੇ ਵਿੱਚ ਲੁਧਿਆਣੇ ਜਮਾਂ ਸੀ।
7. 1939 ਬਿਕਰਮੀ ਅਰਥਾਤ 1882 ਈ., ਇਹ ਸੰਮਤ ਠੀਕ ਨਹੀਂ ਹੈ। ਇਸ ਹੁਕਮਨਾਮੇ ਵਿੱਚ ਆਏ ਕੁਛ ਸੰਦਰਭ ਤਾਂ ਠੀਕ ਹਨ ਪਰ ਉਤਾਰਾ ਕਰਦਿਆਂ ਸਮੇਂ ਭਾਸ਼ਾ ਸ਼ੈਲੀ ਵਿੱਚ ਕਾਫੀ ਫ਼ਰਕ ਆ ਗਿਆ ਹੋਇਆ ਹੈ।

# ਹਵਾਲਾ ਪੁਸਤਕਾਂ

1. ਸ੍ਰੀ ਆਦਿ ਗ੍ਰੰਥ ਸਾਹਿਬ
2. ਹੁਕਮਨਾਮੇ—ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਬਹਾਦਰ ਤੇ ਖਾਲਸਾ ਜੀ ਦੇ—ਸੰਪਾਦਕ ਡਾ. ਗੰਡਾ ਸਿੰਘ
3. ਨੀਸਾਣ ਤੇ ਹੁਕਮਨਾਮੇ—ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ
4. ਮਹਾਨ ਕੋਸ਼—ਭਾਈ ਕਾਨ੍ਹ ਸਿੰਘ
5. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ—ਸੰਗ੍ਰਹਿ ਕਰਤਾ ਜਸਵਿੰਦਰ ਸਿੰਘ ਐਮ.ਏ.
6. ਸੌ ਸਾਖੀ ਭਾਗ ਦੂਜਾ ਟੀਕਾਕਾਰ ਮਹਿਤਾ ਪ੍ਰਤਾਪ ਸਿੰਘ
7. ਭਾਈ ਬਾਲੇ ਵਾਲੀ ਜਨਮ ਸਾਖੀ
8. ਸਤਿਗੁਰੂ ਬਿਲਾਸ ਭਾਗ ਪਹਿਲਾ ਅਤੇ ਭਾਗ ਦੂਜਾ ਸੰਤ ਸੰਤੋਖ ਸਿੰਘ ਬਾਹੋਵਾਲ
9. ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ—ਤਾਰਾ ਸਿੰਘ ਅਨਜਾਣ
10. ਐਨਸਾਈਕਲੋਪੀਡੀਆ ਬ੍ਰਿਟੇਨਿਕਾ
11. ਭੁਪਿੰਦਰਾ ਨੰਦ-ਗਿਆਨੀ ਗਿਆਨ ਸਿੰਘ
12. ਸ੍ਰੀ ਗੁਰੁ ਪੰਥ ਪ੍ਰਕਾਸ਼—ਗਿਆਨੀ ਗਿਆਨ ਸਿੰਘ
13. ਰਾਮ ਵਿਜੋਗੀਆਂ ਦੇ ਬਾਰਾਂਮਾਹ—ਸੰਪਾਦਕ ਤਾਰਾ ਸਿੰਘ ਅਨਜਾਣ
14. ਨਾਮਧਾਰੀ ਲਹਿਰ—ਸੰਪਾਦਕ-ਡਾ. ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
15. ਚਾਤ੍ਰਿਕ ਰਚਨਾਵਲੀ—ਸੰਪਾਦਕ-ਸ. ਸ. ਅਮੋਲ
16. ਇਨਕਲਾਬੀ ਸ਼ਹੀਦ ਊਧਮ ਸਿੰਘ—ਡਾ. ਗੁਰਚਰਨ ਸਿੰਘ ਜ਼ੀਰਾ
17. ਪੰਜਾਬ ਦੀਆਂ ਲਹਿਰਾਂ—ਸ਼ਮਸ਼ੇਰ ਸਿੰਘ ਅਸ਼ੋਕ
18. ਦਸਮੇਸ਼ ਪ੍ਰਕਾਸ਼—ਗਿਆਨੀ ਕਰਤਾਰ ਸਿੰਘ ਕਲਾਸਵਾਲੀਏ
19. ਕੂਕਾ ਲਹਿਰ ਦਾ ਪੰਜਾਬੀ ਸਾਹਿਤ—ਸੁਵਰਨ ਸਿੰਘ ਵਿਰਕ
20. ਪੰਜਾਬੀ ਭਾਸ਼ਾ ਦਾ ਇਤਿਹਾਸ—ਪ੍ਰੋ. ਵਿ.ਭਾ. ਅਰੁਣ
21. ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ—ਡਾ. ਰਤਨ ਸਿੰਘ ਜੱਗੀ
22. ਮਹਿਮਾ ਪ੍ਰਕਾਸ਼—ਸਰੂਪਦਾਸ ਭੱਲਾ
23. ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ ਪੰਜਾਬ (ਪਟਿਆਲਾ)
24. Rebels Against the British Rule (Guru Ram Singh and Kuka Sikhs) Bhai Nahar Singh & Bhai Kirpal Singh.

25. Kukas--The Freedom Fighters of the Punjab--MM Ahluwalia.
26. Kula Movement--Jasvinder Singh
27. Sikh Predictions--Surinder Singh Kohli
28. Namdhari Guru Ram Singh
29. Re-exploring Baba Ram Singh and Namdhari Movement--Dr. Navtej Singh

